ੴ ਸਤਿਗੁਰਪ੍ਰਸਾਦਿ ॥

## ਨਿਤ-ਨੇਮ ਬੋਧ—ਭਾਗ ੨

# ਨਿਤ-ਨੇਮ—ਸਰਲ ਵਿਚਾਰ-ਧਾਰਾ

## ਨਿਤ-ਨੇਮ—ਸਰਲ-ਸਾਧਨਾ

(ਪ੍ਰਸ਼ਨ-ਉੱਤਰ ਰੂਪ ਵਿਚ)

ਭਾਈ ਜੋਗਿੰਦਰ ਸਿੰਘ ਤਲਵਾੜਾ



ਸਿੰਘ ਬ੍ਰਦਰਜ਼

ਅੰਮ੍ਰਿਤਸਰ

# ਸਮਰਪਣ

*ਖ਼ਾਲਸਾ ਜੀ ਦੀ ਤਿੰਨ ਸੌ ਸਾਲਾ*

*ਸਿਰਜਨਾ-ਸ਼ਤਾਬਦੀ ਤਕ,*

*ਸਮੁੱਚੇ ਸਿਖ-ਜਗਤ ਨੂੰ ਅੰਮ੍ਰਿਤਧਾਰੀ ਖ਼ਾਲਸਾ*

*ਬਣਾਉਣ ਦੇ,*

*ਪੰਥਕ-ਸੰਕਲਪ ਨੂੰ !*

# ਤਤਕਰਾ

# ਕੀ ਕੁਝ ਅਤੇ ਕਿਥੇ ?

## ਸ੍ਰੀ ਜਾਪੁ ਸਾਹਿਬ



## ਸ੍ਰੀ ਤ੍ਵ ਪ੍ਰਸਾਦਿ ਸਵਯੇ



## ਸ੍ਰੀ ਬੇਨਤੀ ਚੌਪਈ



## ਸ੍ਰੀ ਅਨੰਦੁ ਸਾਹਿਬ

## ਸ੍ਰੀ ਸੋ ਦਰੁ, ਰਹਰਾਸਿ



## ਸ੍ਰੀ ਸੋਹਿਲਾ



## ਅੰਤਿਕਾ

# ਪਰਵੇਸ਼ਕਾ

*'ਨਿਤ-ਨੇਮ ਬੋਧ'*—ਭਾਗ ਦੂਜਾ ਅਥਵਾ *'ਨਿਤ-ਨੇਮ—ਸਰਲ ਵਿਚਾਰਧਾਰਾ'* ਗੁਰਸਿਖ ਪਰਵਾਰ ਦੀ ਸੇਵਾ ਵਿਚ ਭੇਟਾ ਹੈ।

ਸ਼ੁਰੂ ਵਿਚ ਇਹ ਸੰਕਲਪ ਕੀਤਾ ਗਿਆ ਸੀ ਕਿ ਭਾਗ ੩—*'ਨਿਤ-ਨੇਮ ਸਾਧਨਾ'* ਦਾ ਹੋਵੇਗਾ। ਹੁਣ ਵੇਖਣ ਵਿਚ ਆਇਆ ਹੈ ਕਿ ਇਸ ਭਾਗ ਨਾਲ ਸੰਬੰਧਤ ਪ੍ਰਸ਼ਨਾਂ ਦੇ ਉੱਤਰ ਤਕਰੀਬਨ ਭਾਗ ੨ ਵਿਚ ਹੀ ਆ ਗਏ ਹਨ। ਸੋ, 'ਨਿਤ-ਨੇਮ ਸਾਧਨਾ' ਲਈ ਹੁਣ ਵੱਖਰਾ ਭਾਗ ਬਣਾਉਣ ਦੀ ਲੋੜ ਨਹੀਂ ਰਹੀ। 'ਗੁਰਬਾਣੀ ਸਾਧਨਾ ਸਕੀਮ' ਅਧੀਨ 'ਇੰਟਰਨੈਸ਼ਨਲ ਗੁਰਬਾਣੀ ਥ੍ਰੈਪੀ ਟ੍ਰਸਟ' ਵੱਲੋਂ ਨਿਤ-ਨੇਮ ਦੀਆਂ ਬਾਣੀਆਂ ਸੰਬੰਧੀ ਸਮੇਂ ਸਮੇਂ ਕਰਵਾਈਆਂ ਗਈਆਂ ਪ੍ਰੀਖਿਆਵਾਂ ਦੇ ਮਾਡਲ ਟੈਸਟ ਪੇਪਰ ਅਤੇ ਫ਼ਾਈਨਲ ਪ੍ਰੀਖਿਆ-ਪੱਤਰ ਭਾਗ ੨ ਦੇ ਅੰਤਿਕਾ ਵਿਚ ਛਾਪੇ ਜਾ ਰਹੇ ਹਨ। ਇਸ ਲਈ ਹੱਥਲੀ ਪੁਸਤਕ ਵਿਚ ਦਿੱਤੇ ਪ੍ਰਸ਼ਨਾਂ ਦੇ ਉੱਤਰਾਂ ਅਤੇ ਨਿਤ-ਨੇਮ ਦੇ ਗੁਟਕਿਆਂ ਦੀ ਸਹਾਇਤਾ ਨਾਲ ਪਾਠਕਾਂ ਵੱਲੋਂ ਆਪਣੇ ਬੱਚਿਆਂ ਨੂੰ ਗੁਰਮਤਿ-ਗਿਆਨ ਦੀ ਚੇਟਕ ਲਾਉਣ ਲਈ ਪਰਵਾਰਿਕ ਪੱਧਰ 'ਤੇ ਸਮੇਂ ਸਮੇਂ ਇਨਾਮੀ ਮੁਕਾਬਲੇ ਕਰਵਾਏ ਜਾ ਸਕਦੇ ਹਨ।

## ਸਰਲ ਤੇ ਸੁਖੈਨ ਢੰਗ

ਦਰਸ਼ਨ ਅਥਵਾ ਫ਼ਲਸਫ਼ਾ ਬੜਾ ਖ਼ੁਸ਼ਕ ਜਿਹਾ ਵਿਸ਼ਾ ਹੈ। ਇਸ ਵਿਸ਼ੇ ਨੂੰ ਰੌਚਕ ਅਥਵਾ ਸੁਆਦਲਾ ਬਣਾਉਣ ਲਈ ਹੱਥਲੀ ਪੁਸਤਕ ਵਿਚ ਨਿਤ-ਨੇਮ ਦੀਆਂ ਬਾਣੀਆਂ ਵਿਚਲੇ ਗੁਰਮਤਿ-ਵਿਸ਼ਿਆਂ ਸੰਬੰਧੀ ਸਾਧਾਰਨ ਬੋਧ ਕਰਾਉਣ ਲਈ ਪ੍ਰਸ਼ਨ-ਉੱਤਰ ਦਾ ਸਰਲ ਅਤੇ ਸੁਖੈਨ ਢੰਗ ਅਪਣਾਇਆ ਗਿਆ ਹੈ।

## ਵਿਆਪਕ ਸਮੱਸਿਆ ਅਤੇ ਉਸ ਦਾ ਵਿਸ਼ਲੇਸ਼ਣ

ਕਈ ਉਮਰ-ਰਸੀਦਾ (ਵਡੇਰੀ ਉਮਰ ਵਾਲੇ) ਸੱਜਣ ਆਖਦੇ ਸੁਣੀਦੇ ਹਨ : "ਬਾਣੀ ਪੜ੍ਹਦਿਆਂ ਕਾਫ਼ੀ ਚਿਰ ਹੋ ਗਿਆ ਹੈ ਪਰ ਰਸ ਨਹੀਂ ਬਣਿਆ।" ਇਹ ਸਮੱਸਿਆ ਵਿਆਪਕ ਰੂਪ ਵਿਚ ਸਾਹਮਣੇ ਆ ਰਹੀ ਹੈ। ਇਸ ਲਈ ਇਸ ਦਾ ਵਿਸ਼ਲੇਸ਼ਣ ਕੀਤਾ ਜਾਣਾ ਜ਼ਰੂਰੀ ਹੈ।

## ਗੁਰਬਾਣੀ ਦੀ ਮਹੱਤਤਾ ਅਤੇ ਸਮਰੱਥਾ

ਗੁਰਬਾਣੀ ਕੋਈ ਸਾਧਾਰਨ ਕਵਿਤਾ ਨਹੀਂ। ਸਤਿਗੁਰਾਂ ਦੇ ਸਚਿਆਰ ਹਿਰਦੇ ਵਿਚੋਂ ਉਗਮੀ, ਪਰਮ-ਸੱਚ ਨੂੰ ਨਿਰੂਪਣ ਕਰਨ ਵਾਲੀ ਇਹ 'ਸੱਚੀ' ਬਾਣੀ ਹੈ। ਜਦੋਂ ਜਦੋਂ ਸਤਿਗੁਰਾਂ ਦੀ ਨਿਰਮਲ ਆਤਮ-ਜੋਤਿ ਪਰਮਾਤਮ-ਜੋਤਿ ਨਾਲ ਤਦਰੂਪ ਹੋਈ ਤਾਂ ਆਪ ਜੀ ਦੇ ਪਾਵਨ ਹਿਰਦੇ ਵਿਚ ਬਾਣੀ ਦਾ ਆਵੇਸ਼ ਹੋਇਆ, ਅੰਮ੍ਰਿਤ-ਜਲ ਦਾ ਚਸ਼ਮਾ ਆਪ-ਮੁਹਾਰੇ ਅੰਦਰੋਂ ਸਫੁਟ ਹੋਇਆ। ਇਸੇ ਲਈ, ਆਪ ਜੀ ਨੇ ਇਸ ਨੂੰ ਰੱਬੀ-ਬਾਣੀ, ਧੁਰ ਕੀ ਬਾਣੀ, ਖਸਮ ਕੀ ਬਾਣੀ ਆਦਿ ਦੀ ਸੰਗਯਾ ਦਿੱਤੀ। ਸੋ, ਗੁਰਬਾਣੀ ਗੁਰੂ-ਜੋਤ ਅਤੇ ਬ੍ਰਹਮ-ਜੋਤਿ ਦੇ ਆਤਮ-ਸੰਜੋਗ ਦੀ ਜੀਅ-ਦਾਨ ਦੇਣ ਵਾਲੀ ਅਮਰ ਗਾਥਾ ਹੈ। ਇਹ ਪ੍ਰਭੂ-ਪ੍ਰੀਤਮ ਦੀ ਮਿੱਠੀ ਕਹਾਣੀ ਅਤੇ ਅਮੋਲਕ ਰਤਨਾਂ ਦੀ ਖਾਣੀ ਹੈ। ਗੁਰਬਾਣੀ ਪਾਰਸ-ਕਲਾ-ਸੰਪੰਨ ਬ੍ਰਹਮ-ਗਿਆਨ ਹੈ :

**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥**
**ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੪॥੫੫॥** *(ਪੰਨਾ ੩੩੫)*

ਚਉਰਾਸੀ ਲੱਖ ਜੂਨਾਂ ਦੀ ਸਰਦਾਰ, ਇਸ ਮਨੁੱਖਾ ਦੇਹੀ ਦੀ ਵਚਿੱਤਰ ਬਣਤਰ ਵਿਚ ਗਿਆਨ-ਪ੍ਰਾਪਤੀ ਲਈ ਅੰਤਸ਼ਕਰਣ ਦੇ ਰੂਪ ਵਿਚ ਮਨ, ਚਿੱਤ, ਬੁਧਿ, ਹੰਕਾਰ, ਇਹ ਚਾਰ ਸੂਖਮ ਜੰਤਰ ਹਨ। ਵਿਰਲੇ ਟਾਵੇਂ ਵਿਅਕਤੀਆਂ ਨੂੰ ਹੀ ਇਹਨਾਂ ਦੀ ਮਹੱਤਤਾ ਅਤੇ ਯੋਗ ਵਰਤੋਂ ਦੀ ਸੋਝੀ ਹੁੰਦੀ ਹੈ। ਇਹਨਾਂ ਦੀ ਯੋਗ ਅਤੇ ਸੁਚੱਜੀ ਵਰਤੋਂ ਨਾਲ ਮਨੁੱਖੀ ਸ਼ਖ਼ਸੀਅਤ ਦਾ ਵਿਕਾਸ ਹੁੰਦਾ ਹੈ; ਅਤੇ ਅਯੋਗ ਵਰਤੋਂ ਪਤਨ ਵੱਲ ਲੈ ਜਾਂਦੀ ਹੈ।

ਗੁਰਬਾਣੀ, ਉਪਦੇਸ਼-ਰੂਪ ਹੈ, ਗਿਆਨ-ਰੂਪ ਹੈ, ਮੰਤ੍ਰ-ਰੂਪ ਹੈ ਅਤੇ ਰਸ-ਰੂਪ ਹੈ। ਗੁਰਬਾਣੀ, ਮਨੁੱਖੀ ਮਨ ਨੂੰ ਨਿਰਮਲ ਕਰਦੀ ਹੈ, ਚਿੱਤ ਨੂੰ ਸਥਿਰਤਾ ਬਖ਼ਸ਼ਦੀ

ਹੈ, ਬੁੱਧੀ ਨੂੰ ਰੁਸ਼ਨਾਉਂਦੀ ਹੈ ਅਤੇ ਸਮੁੱਚੀ ਮਨੁੱਖੀ ਸ਼ਖ਼ਸੀਅਤ ਨੂੰ ਹਉ-ਰਹਿਤ ਕਰ ਕੇ ਵਿਕਸਤ ਕਰਦੀ ਹੈ। ਰੱਬੀ ਫ਼ੁਰਮਾਨ ਹੈ:

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥**
**ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥**
**ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥**
**ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥੪॥੧॥੮॥**

*(ਪੰਨਾ ੪੪੨)*

ਮਨੁੱਖੀ ਸ਼ਖ਼ਸੀਅਤ ਨੂੰ ਸੁਗੰਧਤ ਕਰਨ ਲਈ ਗੁਰਬਾਣੀ ਮਾਨੋ ਚੰਦਨ-ਵਾੜੀ ਹੈ। ਗੁਰਮਤਿ-ਸਿਧਾਂਤ ਦੇ ਅਦੁੱਤੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਮਿਸਾਲਾਂ ਦੇ ਦੇ ਕੇ ਗੁਰਬਾਣੀ ਦੀ ਸਰਬ-ਪੱਖੀ ਮਹਾਨਤਾ ਅਤੇ ਵਿਸ਼ੇਸ਼ਤਾ ਨਿਰੂਪਣ ਕਰਦੇ ਫ਼ੁਰਮਾਉਂਦੇ ਹਨ:

- ਜਿਸ ਤਰ੍ਹਾਂ ਹਰ ਪ੍ਰਕਾਰ ਦੇ ਅਮੋਲਕ ਪਦਾਰਥਾਂ ਦੇ ਭਰਪੂਰ ਖ਼ਜ਼ਾਨੇ ਸਮੁੰਦਰ ਵਿਚ ਹੁੰਦੇ ਹਨ, ਹੰਸ ਅਤੇ ਗ਼ੋਤਾ-ਖ਼ੋਰ (ਗ਼ੋਤਾ ਮਾਰਨ ਵਾਲਾ) ਨਿਸਚੇ ਹੀ (ਸਮੁੰਦਰ ਵਿਚੋਂ) ਆਪੋ ਆਪਣਾ ਛਾਂਦਾ ਪ੍ਰਾਪਤ ਕਰ ਲੈਂਦਾ ਹੈ।
- ਜਿਸ ਤਰ੍ਹਾਂ ਪਹਾੜ ਵਿਚ ਹੀਰੇ ਮਾਣਕ, ਪਾਰਸ ਆਦਿ ਭਰਪੂਰ ਹੁੰਦੇ ਹਨ, ਕੋਈ ਖੋਜੀ ਪਹਾੜੀ ਕੰਦਰਾਂ ਨੂੰ ਪੁੱਟ ਕੇ (ਉਹ ਅਮੋਲਕ ਪਦਾਰਥ) ਸੰਸਾਰ ਵਿਖੇ ਲਿਆ ਪ੍ਰਗਟ ਕਰਦਾ ਹੈ।
- ਜਿਸ ਤਰ੍ਹਾਂ ਜੰਗਲ ਵਿਚ ਚੰਦਨ ਅਤੇ ਹੋਰ ਸੁਗੰਧਤ ਪਦਾਰਥ ਹੁੰਦੇ ਹਨ, ਕੋਈ ਅਤਾਰ ਇਨ੍ਹਾਂ ਸੁਗੰਧਤ ਪਦਾਰਥਾਂ ਨੂੰ ਲੱਭ ਕੇ ਸੰਸਾਰ ਨੂੰ ਆ ਸੁਗੰਧਤ ਕਰਦਾ ਹੈ।
- ਏਸੇ ਤਰ੍ਹਾਂ ਗੁਰਬਾਣੀ ਵਿਚ (ਲੋਕ ਪਰਲੋਕ ਵਿਚ ਕੰਮ ਆਉਣ ਵਾਲੇ) ਸਾਰੇ ਪਦਾਰਥ ਮੌਜੂਦ ਹਨ, ਜੋ ਜੋ ਕੋਈ ਖੋਜਦਾ ਹੈ, ਉਹ (ਮਨ-ਇੱਛੇ ਪਦਾਰਥ ਇਸ ਵਿਚੋਂ) ਅਵੱਸ਼ ਪ੍ਰਾਪਤ ਕਰ ਲੈਂਦਾ ਹੈ:

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ**
**ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥**
**ਜੈਸੇ ਪਰਬਤਿ ਹੀਰਾ ਮਾਨਕ ਪਾਰਸਿ ਸਿਧ**
**ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ॥**

**ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ**
**ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ॥**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ**
**ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥੫੪੬॥**

*(ਕਬਿੱਤ ਭਾਈ ਗੁਰਦਾਸ ਜੀ)*

ਇਸ ਲਈ ਗੁਰਬਾਣੀ ਦਾ ਸੇਵਨ ਮਨੁੱਖ-ਮਾਤ੍ਰ ਲਈ ਸਦਾ ਹੀ ਸਫਲ ਅਤੇ ਸੁਖਦਾਈ ਹੈ:

**ਗੁਰਬਾਣੀ ਗਾਵਹ ਭਾਈ॥**
**ਓਹ ਸਫਲ ਸਦਾ ਸੁਖਦਾਈ॥੨॥੧੭॥੮੧॥** *(ਪੰਨਾ ੬੨੮)*

## ਸ੍ਵੈ-ਪੜਚੋਲ ਦੀ ਲੋੜ

ਗੁਰਬਾਣੀ ਮਨੁੱਖ ਦੀ ਪੂਰਨ ਤ੍ਰਿਪਤੀ ਕਰਨ ਦੇ ਸਮਰੱਥ ਹੈ। ਜੇ ਕਿਸੇ ਨੂੰ ਬਾਣੀ ਪੜ੍ਹਨ ਦੇ ਬਾਵਜੂਦ ਪੂਰਨ ਤ੍ਰਿਪਤੀ ਨਾ ਹੋਣ ਦਾ ਗਿਲਾ-ਸ਼ਿਕਵਾ ਹੈ ਤਾਂ ਉਸ ਨੂੰ ਪੂਰਨ ਗੰਭੀਰਤਾ ਨਾਲ ਆਪਣੀ ਜੀਵਨ-ਪ੍ਰਕਿਰਿਆ ਦਾ ਵਿਸ਼ਲੇਸ਼ਣ ਕਰਨਾ ਬਣਦਾ ਹੈ ਕਿ ਉਸ ਦੇ ਆਪਣੇ ਵਿਚ ਕੀ ਅਤੇ ਕਿਥੇ ਕੋਈ ਕਸਰ ਹੈ, ਜਿਸ ਕਾਰਨ ਉਹ ਅੰਮ੍ਰਿਤ-ਬਾਣੀ ਦੇ ਅੰਮ੍ਰਿਤ-ਰਸ ਤੋਂ ਵੰਚਿਤ ਹੋ ਰਿਹਾ ਹੈ?

## ਗੁਰਬਾਣੀ-ਪਾਠ ਦੀ ਗੁਰਮਤਿ-ਵਿਧੀ

ਗੁਰਬਾਣੀ-ਪਾਠ ਦੇ ਪ੍ਰੇਮੀਆਂ ਨੂੰ ਹੇਠ-ਲਿਖੀਆਂ ਗੱਲਾਂ ਵੱਲ ਵਿਸ਼ੇਸ਼ ਧਿਆਨ ਦੇਣਾ ਬਣਦਾ ਹੈ:

(੧) ਗੁਰਬਾਣੀ ਦਾ ਅਰਥ-ਬੋਧ ਹੋਵੇ।
(੨) ਗੁਰਬਾਣੀ ਦੇ ਆਤਮ-ਭੋਜਨ ਨੂੰ ਭੁੰਚਣ ਲਈ, ਮਨ ਨੂੰ ਇਕਾਗਰ ਕਰ ਕੇ, ਅਥਵਾ ਸੁਰਤਿ ਜੋੜ ਕੇ ਪ੍ਰੇਮ ਨਾਲ ਸਹਜ ਵਿਚ ਗੁਰਬਾਣੀ ਦਾ ਪਾਠ ਕੀਤਾ ਜਾਵੇ।
(੩) ਗੁਰਬਾਣੀ ਦੀ ਪਾਰਸ-ਕਲਾ ਉੱਤੇ ਪੂਰਨ ਸ਼ਰਧਾ-ਭਾਵਨੀ ਹੋਵੇ।

(੪) ਪੂਰਨ ਸੰਜੀਦਗੀ ਨਾਲ ਸਮੁੱਚੀ ਜੀਵਨ-ਪ੍ਰਕਿਰਿਆ ਨੂੰ ਗੁਰਬਾਣੀ ਵਿਚ ਨਿਰੂਪਣ ਕੀਤੇ ਗੁਰ-ਹੁਕਮਾਂ ਅਨੁਸਾਰ ਢਾਲਣ ਦੀ ਗੁਰਮਤਿ ਸਾਧਨਾ ਨਿਰੰਤਰ ਕੀਤੀ ਜਾਵੇ।

ਉਪ੍ਰੋਕਤ ਜ਼ਰੂਰੀ ਗੱਲਾਂ ਵਿਚੋਂ ਜੇ ਕਿਸੇ ਪੱਖੋਂ ਵੀ ਕਸਰ ਹੋਵੇ ਤਾਂ ਤ੍ਰਿਪਤੀ ਹੋਣ ਵਿਚ ਰੁਕਾਵਟ ਸਾਬਤ ਹੋ ਸਕਦੀ ਹੈ। ਕ੍ਰਮ ਨੰਬਰ ੨, ੩ ਅਤੇ ੪ ਦੇ ਸਾਹਮਣੇ ਵਰਣਿਤ ਗੱਲਾਂ ਤਾਂ ਹਰੇਕ ਜਗਿਆਸੂ ਦੀ ਨਿੱਜੀ ਸਾਧਨਾ ਨਾਲ ਸੰਬੰਧਤ ਹਨ ਅਤੇ ਇਹਨਾਂ ਸੰਬੰਧੀ ਉੱਦਮ, ਯਤਨ ਅਥਵਾ ਸਾਵਧਾਨੀ ਉਸ ਵੱਲੋਂ ਖ਼ੁਦ ਹੀ ਕੀਤੀ ਜਾਣੀ ਬਣਦੀ ਹੈ।

## ਨਿਮਾਣੀ ਭੇਟਾ

ਜਿਥੋਂ ਤਕ ਅਰਥ-ਬੋਧ ਅਤੇ ਅਰਥ-ਭਾਵ ਸਮਝਣ ਦਾ ਸੰਬੰਧ ਹੈ, ਇਸ ਨੂੰ ਗੁਰਬਾਣੀ-ਪ੍ਰੇਮੀਆਂ ਤਕ ਅਪੜਾਉਣ ਲਈ ਇਹ ਹੱਥਲੀ ਪੁਸਤਕ ਨਿਮਾਣਾ ਜਿਹਾ ਯਤਨ ਹੈ। ਇਹ ਨਿਮਾਣੀ ਜਿਹੀ ਭੇਟਾ ਪ੍ਰਵਾਨ ਕੀਤੀ ਜਾਵੇ। ਨਿਰਸੰਦੇਹ, ਇਹ ਸਾਧਾਰਨ ਬੋਧ ਹੈ, ਤੱਤ-ਬੋਧ ਤਾਂ ਗੁਰ-ਸ਼ਬਦ ਨਾਲ ਸੁਰਤਿ ਦਾ ਪਰਚਾ ਪਾਉਣ ਮਗਰੋਂ ਨਿੱਜ-ਅਨੁਭਵ ਵਿਚੋਂ ਹੀ ਉਗਮਣਾ ਹੈ।

ਗੁਰੂ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਜੋਦੜੀ ਹੈ ਕਿ ਅੰਮ੍ਰਿਤ-ਬਾਣੀ ਦੀ ਪਾਰਸ-ਕਲਾ ਦੀ ਬਰਕਤਿ ਨਾਲ ਸਮੁੱਚੇ ਗੁਰਸਿਖ ਪਰਵਾਰ ਦਾ ਜੀਵਨ ਅੰਮ੍ਰਿਤ-ਜੀਵਨ ਹੋ ਨਿੱਬੜੇ!

*ਅਸੀਸਾਂ ਦਾ ਜਾਚਿਕ*
**ਜੋਗਿੰਦਰ ਸਿੰਘ ਤਲਵਾੜਾ**

# ਅੰਮ੍ਰਿਤ-ਬਾਣੀ ਨਾਲ ਪਰਚਾ ਪਾਉਣ ਦੀਆਂ ਬਰਕਤਾਂ

**ਆਸਾ ਮਹਲਾ ੫ ॥**
**ਹਮਾਰੀ ਪਿਆਰੀ ਅੰਮ੍ਰਿਤ ਧਾਰੀ ॥**
**ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ ਰਹਾਉ ॥**
**ਦਰਸਨ ਪਰਸਨ ਸਰਸਨ ਹਰਸਨ**
**ਰੰਗਿ ਰੰਗੀ ਕਰਤਾਰੀ ਰੇ ॥੧॥**
**ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ॥**
**ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥** *(ਪੰਨਾ ੪੦੪)*

*ਭਾਵ :*

- ਅੰਮ੍ਰਿਤ-ਕਲਾ ਸੰਪੰਨ ਗੁਰਬਾਣੀ, ਜੀਵ ਦੀ ਪੂਰਨ ਤ੍ਰਿਪਤੀ ਕਰਨ ਵਾਲਾ ਸੱਚ-ਖੰਡੀ ਅੰਮ੍ਰਿਤ-ਭੋਜਨ ਹੈ, ਇਹ ਹਰ ਕਿਸੇ ਦੇ, ਹਿਰਦਿਓਂ ਪਿਆਰ ਕਰਨਯੋਗ ਹੈ। (ਬਾਣੀ ਦੇ ਉਚਾਰਣਹਾਰ) ਸਤਿਗੁਰੂ (ਜੀ) ਨੇ (ਜੀਵਨ ਭਰ) ਨਿਮਖ-ਮਾਤ੍ਰ ਸਮੇਂ ਲਈ ਵੀ ਇਹ ਅੰਮ੍ਰਿਤ-ਬਾਣੀ ਮਨੋਂ ਵਿਸਾਰੀ ਨਹੀਂ।
- ਅੰਮ੍ਰਿਤ-ਬਾਣੀ, ਜੀਵ ਨੂੰ ਕਰਤਾਰ ਦੇ ਪ੍ਰੇਮ-ਰੰਗ ਵਿਚ ਰੰਗਣ ਦੇ ਸਮਰੱਥ ਹੈ, ਇਸ ਨਾਲ ਅੰਤਰ-ਆਤਮੇ ਪਰਚਾ ਪਾਉਣ ਸਦਕਾ ਜੀਵਨ ਵਿਚ ਸਦਾ ਖੇੜਾ ਅਤੇ ਵਿਗਾਸ ਰਹਿੰਦਾ ਹੈ।
- ਖਿਨ ਖਿਨ ਅੰਮ੍ਰਿਤ-ਬਾਣੀ ਗਾਉਣਹਾਰਿਆਂ ਦੀ ਰਸਾਈ (ਗੰਮਤਾ) ਗੁਰ-ਪੁਰੀ ਤਕ ਹੋ ਜਾਂਦੀ ਹੈ, ਜਿਥੇ ਜਮ ਦਾ ਭਉ ਨਹੀਂ ਵਿਆਪ ਸਕਦਾ। 'ਨਾਨਕ'—ਮੁਹਰ-ਛਾਪ, ਜਿਨ੍ਹਾਂ ਵਡਭਾਗੇ ਜੀਵਾਂ ਨੇ ਬਾਣੀ ਹਿਰਦੇ ਵਿਚ ਵਸਾ ਲਈ, ਵਾਹਿਗੁਰੂ ਉਹਨਾਂ ਨੂੰ ਗਲੇ ਲਾ ਲੈਂਦਾ ਹੈ।

# ਨਿਤ-ਨੇਮ ਦੀ ਮਹੱਤਤਾ

***ਪ੍ਰਸ਼ਨ :*** ਜਦ ਕਿਸੇ ਬਾਣੀ ਦਾ ਭਾਵ ਸਮਝ ਵਿਚ ਆ ਜਾਵੇ ਤਾਂ ਓਸੇ ਬਾਣੀ ਦਾ ਫਿਰ ਫਿਰ ਹਰ ਰੋਜ਼ ਪਾਠ ਕਰਨ ਦਾ ਕੀ ਲਾਭ ?

***ਉੱਤਰ :*** ਹਰੇਕ ਅੰਮ੍ਰਿਤ-ਧਾਰੀ ਗੁਰਸਿਖ ਨੂੰ ਅੰਮ੍ਰਿਤ ਪਾਨ ਕਰਨ ਸਮੇਂ ਪੰਜ ਪਿਆਰਿਆਂ ਵੱਲੋਂ ਹੇਠ ਲਿਖੀਆਂ ਬਾਣੀਆਂ ਦਾ ਪਾਠ ਨਿਤਾਪ੍ਰਤਿ ਨੇਮ ਨਾਲ ਕਰਨ ਦੀ ਹਦਾਇਤ ਕੀਤੀ ਜਾਂਦੀ ਹੈ :

**ਅੰਮ੍ਰਿਤ ਵੇਲੇ** : ਸ੍ਰੀ ਜਪੁ ਜੀ ਸਾਹਿਬ।
ਸ੍ਰੀ ਜਾਪੁ ਸਾਹਿਬ।
ਸ੍ਰੀ ਤ੍ਵ-ਪ੍ਰਸਾਦਿ (ਸੁਧਾ) ਸਵਯੇ।
ਸ੍ਰੀ ਬੇਨਤੀ ਚੌਪਈ ਸਾਹਿਬ।
ਸ੍ਰੀ ਅਨੰਦੁ ਸਾਹਿਬ (ਸੰਪੂਰਨ)।

**ਸ਼ਾਮ ਨੂੰ** : ਸ੍ਰੀ ਸੋ ਦਰੁ ਰਹਰਾਸਿ ਸਾਹਿਬ।

**ਰਾਤ ਨੂੰ ਬਿਰਾਜਣ ਸਮੇਂ** : ਸ੍ਰੀ ਸੋਹਿਲਾ ਸਾਹਿਬ।

ਨਿਤਾਪ੍ਰਤਿ ਨੇਮ ਨਾਲ ਪਾਠ ਕੀਤੇ ਜਾਣ ਸਦਕਾ ਉਪ੍ਰੋਕਤ ਬਾਣੀਆਂ ਨੂੰ 'ਨਿਤਨੇਮ ਦੀਆਂ ਬਾਣੀਆਂ' ਵੀ ਕਿਹਾ ਜਾਂਦਾ ਹੈ।

ਵਿਚਾਰ-ਅਧੀਨ ਪ੍ਰਸ਼ਨ ਦਾ ਉੱਤਰ ਇਸ ਪ੍ਰਕਾਰ ਹੈ :

(੧) ਹਰ ਗੁਰਸਿਖ ਦਾ ਮੁਢਲਾ ਫ਼ਰਜ਼ ਹੈ ਕਿ ਮਨ, ਬਚ, ਕਰਮ ਕਰਕੇ ਗੁਰੂ-ਹੁਕਮਾਂ ਦੀ ਪਾਲਨਾ ਕਰੇ :

**ਗੁਰ ਸਿਖੀ ਦਾ ਕਰਮੁ ਏਹੁ, ਗੁਰ ਫੁਰਮਾਏ ਗੁਰਸਿਖ ਕਰਣਾ ॥੧੦॥੨੮॥**

***(ਭਾਈ ਗੁਰਦਾਸ)***

ਅਧਿਆਤਮ-ਖੇਤਰ ਵਿਚ ਜਗਿਆਸੂ ਦੇ ਆਤਮ-ਵਿਕਾਸ ਦਾ ਨਿਰਭਰ ਨਿਰੋਲ 'ਗੁਰ-ਪ੍ਰਸਾਦ' ਉੱਤੇ ਹੁੰਦਾ ਹੈ। 'ਗੁਰ-ਪ੍ਰਸਾਦ' ਉਂਜ ਕਿਸੇ ਵੀ ਘਾਲਣਾ ਦੇ ਵੱਟੇ ਵਿਚ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸ ਦੇ ਪਾਤਰ ਬਣਨ ਲਈ ਆਤਮ-ਸਮਰਪਣ ਮੁੱਢਲੀ ਸ਼ਰਤ ਹੈ। ਜੀਵਨ ਵਿਚ ਹੁਕਮੀ-ਬੰਦਾ ਬਣ ਕੇ ਵਿਚਰਨਾ ਆਤਮ-ਸਮਰਪਣ ਦੀ ਪਹਿਲੀ ਪਉੜੀ ਹੈ। ਗੁਰੂ ਨੂੰ ਸਮਰਪਿਤ ਹੋਏ ਵਿਅਕਤੀ ਪਾਸੋਂ ਘਾਲਣਾ ਸੁਤੇ ਹੀ ਹੁੰਦੀ ਰਹਿੰਦੀ ਹੈ। ਆਤਮ-ਵਿਕਾਸ ਦੀ ਇੱਛਾ ਅਧੀਨ ਜਗਿਆਸੂ ਨੂੰ ਸਮੱਗਰ ਗੁਰੂ-ਹੁਕਮਾਂ ਨੂੰ ਕਮਾਉਣ ਦਾ ਚਾਅ ਚੜ੍ਹਿਆ ਰਹਿੰਦਾ ਹੈ। ਇਸ (ਹੁਕਮੀ-ਬੰਦਾ ਹੋਣ ਦੇ) ਗੁਣ ਕਰਕੇ ਉਹ 'ਗੁਰਮੁਖ' ਹੋ ਨਿੱਬੜਦਾ ਹੈ।

(੨) ਮੁਰਸ਼ਦ (ਗੁਰੂ) ਦੇ ਹੁਕਮ ਅੱਗੇ ਹੀਲ-ਹੁੱਜਤ ਕਰਨੀ ਸ਼ਰਧਾ-ਹੀਨਤਾ ਅਤੇ ਗੁਸਤਾਖ਼ੀ ਦੀ ਸੂਚਕ ਗਿਣੀ ਜਾਂਦੀ ਹੈ। ਇਹ ਮੁਰਸ਼ਦ ਦੀ ਸਰਬੱਗਤਾ ਪ੍ਰਤਿ ਕਿੰਤੂ ਕਰਨ ਤੁੱਲ ਅਪਰਾਧ ਹੈ। 'ਮਨ ਹਰਾਮੀ ਹੁੱਜਤਾਂ ਢੇਰ' ਦੇ ਅਖਾਣ ਅਨੁਸਾਰ ਗੁਰੂ ਦੇ ਹੁਕਮ ਮੂਹਰੇ ਹੀਲ-ਹੁੱਜਤ ਕਰਨੀ ਮਨ ਦੇ ਹਰਾਮੀ ਹੋਣ ਦੀ ਨਿਸ਼ਾਨੀ ਹੈ। ਜਿਹੜਾ ਕੋਈ, ਹਰਾਮੀ (ਖੁਟਹਰ) ਮਨ ਦੇ ਟੇਟੇ ਚੜ੍ਹ ਜਾਏ, ਇਹ ਫਿਰ ਉਸ ਨੂੰ ਬਾਂਦਰ ਵਾਂਗ ਨਚਾਉਂਦਾ ਹੈ ਅਤੇ ਖ਼ੁਆਰੀ ਦੇ ਰਾਹ ਪਾ ਕੇ ਉਸ ਦਾ ਲੋਕ ਪਰਲੋਕ ਵਿਗਾੜ ਸੁੱਟਦਾ ਹੈ। ਅਧਿਆਤਮ-ਖੇਤਰ ਵਿਚ 'ਮਨ ਦਾ ਮੁਰੀਦ' ਅਥਵਾ 'ਮਨਮੁਖ' ਹੋਣਾ ਉਗਰ ਦੋਸ਼ ਗਰਦਾਨਿਆ ਜਾਂਦਾ ਹੈ।

(੩) ਸਾਡੇ ਸਰੀਰ ਅੰਦਰ ਜੀਵਾਣੂਆਂ ਅਤੇ ਰੋਗਾਣੂਆਂ ਦਾ ਨਿਰੰਤਰ ਸੰਘਰਸ਼ ਜਾਰੀ ਰਹਿੰਦਾ ਹੈ। ਜੀਵਾਣੂਆਂ ਨੂੰ ਸ਼ਕਤੀਸ਼ਾਲੀ ਕਰਨ, ਅਥਵਾ ਰੋਗਾਣੂਆਂ ਉੱਤੇ ਭਾਰੂ ਰੱਖਣ ਲਈ ਅਸੀਂ ਨਿੱਤ ਦੇ ਜੀਵਨ ਵਿਚ ਕਈ ਕ੍ਰਿਆਵਾਂ ਮੁੜ ਮੁੜ ਕਰਦੇ ਹਾਂ। ਮਿਸਾਲ ਦੇ ਤੌਰ 'ਤੇ ਅਸੀਂ ਹਰ ਰੋਜ਼ ਪੇਟ ਸਾਫ਼ ਕਰਦੇ ਹਾਂ, ਦਾਤਣ ਕਰਦੇ ਹਾਂ, ਇਸ਼ਨਾਨ ਕਰਦੇ ਹਾਂ, ਭੋਜਨ ਖਾਂਦੇ ਹਾਂ, ਕਸਰਤ ਕਰਦੇ ਹਾਂ, ਆਰਾਮ ਕਰਦੇ ਹਾਂ, ਆਦਿ ਆਦਿ। ਇਹਨਾਂ ਕ੍ਰਿਆਵਾਂ ਨੂੰ ਹਰ ਰੋਜ਼ ਅਤੇ ਬਾਰ ਬਾਰ ਕਰਨਾ ਅਰੋਗ ਜੀਵਨ ਲਈ ਲਾਭਦਾਇਕ ਸਾਬਤ ਹੁੰਦਾ ਹੈ। ਅਸਲੀਅਤ ਇਹ ਹੈ ਕਿ ਕਿਸੇ ਵੀ ਖੇਤਰ ਵਿਚ ਕਿਸੇ ਕ੍ਰਿਆ ਨੂੰ ਮੁੜ ਮੁੜ ਕਰਨ ਨਾਲ ਮਨੁੱਖ ਵਿਚ ਪ੍ਰਯੋਗਤਾ ਆਉਂਦੀ ਹੈ ਅਤੇ ਮੁਹਾਰਤ ਵਿਚ ਹੀ ਜੀਵਨ ਦੀ ਉੱਨਤੀ

ਦਾ ਭੇਤ ਹੈ। ਸਰੀਰਕ ਅਰੋਗਤਾ ਦੀ ਤਰ੍ਹਾਂ ਮਾਨਸਿਕ ਅਰੋਗਤਾ ਕਿਤੇ ਵੱਧ ਜ਼ਰੂਰੀ ਹੈ। ਸਾਡੇ ਮਨ ਅੰਦਰ ਚੰਗੇ ਅਤੇ ਮੰਦੇ ਫੁਰਨਿਆਂ ਦਾ ਸੰਘਰਸ਼ ਨਿਰੰਤਰ ਜਾਰੀ ਰਹਿੰਦਾ ਹੈ। ਮਨ ਨੂੰ ਅਰੋਗ ਅਤੇ ਨਿਰੋਆ ਰੱਖਣ ਲਈ ਇਹ ਜ਼ਰੂਰੀ ਹੈ ਕਿ ਇਹ ਨਿਰੋਈ ਵਿਚਾਰਧਾਰਾ ਨਿਰੰਤਰ ਗ੍ਰਹਿਣ ਕਰਦਾ ਰਹੇ। ਗੁਰਬਾਣੀ ਨਿਰੋਈ ਵਿਚਾਰਧਾਰਾ ਦਾ ਮੂਲ-ਸ੍ਰੋਤ ਹੈ ਅਤੇ ਜੀਵਨ ਦੇ ਹਰ ਪੱਖ ਵਿਚ ਮਨੁੱਖ ਦੀ ਅਗਵਾਈ ਕਰਦੀ ਹੈ। ਗੁਰਬਾਣੀ ਇਕ ਪਾਸੇ ਮਨੁੱਖ ਦੀ ਤ੍ਰਿਸ਼ਨਾ-ਅਗਨੀ ਨੂੰ ਬੁਝਾਅ ਕੇ ਮਨ ਨੂੰ ਸ਼ਾਂਤੀ ਅਤੇ ਸੀਤਲਤਾ ਪ੍ਰਦਾਨ ਕਰਦੀ ਹੈ ਅਤੇ ਦੂਜੇ ਪਾਸੇ ਮਨੁੱਖ ਇਸ ਦੀ ਬਰਕਤਿ ਨਾਲ ਪਰਮ-ਗਤੀ ਨੂੰ ਪ੍ਰਾਪਤ ਹੁੰਦਾ ਹੈ; ਗੁਰਵਾਕ :

**ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥**
**ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥**
**ਜਲਨਿ ਬੁਝੀ ਸੀਤਲ ਹੋਇ ਮਨੂਆ**
**ਸਤਿਗੁਰ ਕਾ ਦਰਸਨੁ ਪਾਏ ਜੀਉ॥੧॥੨੩॥੩੦॥** *(ਪੰਨਾ ੧੦੩)*

ਸੋ, ਅਰੋਗ ਅਤੇ ਪ੍ਰਸੰਨ ਜੀਵਨ ਲਈ ਜ਼ਰੂਰੀ ਹੈ ਕਿ ਮਨੁੱਖ ਨਿਰੰਤਰ ਗੁਰਬਾਣੀ ਦੇ ਪ੍ਰਭਾਵ ਹੇਠ ਰਹੇ, ਪਰ ਜਿਹੜਾ ਹਰ ਰੋਜ਼ ਦਾ ਘੱਟੋ-ਘੱਟ ਟੀਚਾ ਖ਼ਾਲਸਾ-ਰਹਿਤ ਅਧੀਨ ਮਿਥਿਆ ਹੋਇਆ ਹੈ, ਉਹ ਤਾਂ ਹਰ ਹਾਲਤ ਵਿਚ ਪੂਰਾ ਕਰਨਾ ਬਣਦਾ ਹੈ, ਕਿਉਂ ਜੁ ਇਸ ਵਿਚ ਨਾਗ਼ਾ ਪੈਣ ਜਾਂ ਕਿਸੇ ਕਿਸਮ ਦੀ ਢਿੱਲ ਆਉਣ ਨਾਲ ਸਿਖ ਤਨਖ਼ਾਹੀਆ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਗੁਰੂ ਦੀ ਖ਼ੁਸ਼ੀ ਤੋਂ ਵੰਚਿਤ ਹੋ ਜਾਂਦਾ ਹੈ। ਚੇਤੇ ਰਹੇ ਕਿ ਸਰੀਰ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਪੰਜ ਵਿਕਾਰ ਵੱਸਦੇ ਹਨ, ਜੋ ਮਨ ਉੱਤੇ ਨਿਰੰਤਰ ਆਪਣਾ ਪ੍ਰਭਾਵ ਪਾਉਂਦੇ ਰਹਿੰਦੇ ਹਨ। ਉਹਨਾਂ ਤੋਂ ਸੁਰੱਖਿਅਤ ਰਹਿਣ ਲਈ ਗੁਰਬਾਣੀ ਹੀ ਇਕੋ ਇਕ ਆਸਰਾ ਹੈ। ਗੁਰਬਾਣੀ ਨਿਰਾ-ਪੁਰਾ ਅਕਲੀ ਗਿਆਨ ਨਹੀਂ, ਸਗੋਂ ਇਹ ਰੱਬੀ-ਗਿਆਨ-ਮਈ ਅੰਮ੍ਰਿਤ-ਵਸਤੂ ਸੁਰਤਿ ਦਾ ਆਧਾਰ ਹੈ, ਰੂਹ ਦੀ ਖ਼ੁਰਾਕ ਹੈ। ਇਸ ਦੇ ਸੇਵਨ ਨਾਲ ਮਨੁੱਖ ਆਤਮਿਕ ਤੌਰ 'ਤੇ ਬਲਵਾਨ ਹੋ ਕੇ ਕਾਮਾਦਿਕ ਵਿਕਾਰਾਂ 'ਤੇ ਭਾਰੂ ਹੋਇਆ ਰਹਿੰਦਾ ਹੈ।

(੪) ਕਈ ਵਾਰੀ ਅਸੀਂ ਕਮਰੇ ਦੀ ਸਫ਼ਾਈ ਕਰ ਕੇ ਉਸ ਨੂੰ ਬੰਦ ਕਰ ਦੇਂਦੇ ਹਾਂ। ਫਿਰ ਕਮਰੇ ਵਿਚ ਕੋਈ ਵੜਦਾ ਤਕ ਨਹੀਂ, ਪਰ ਜਦ ਦੂਜੇ ਦਿਨ

ਦਰਵਾਜ਼ਾ ਖੋਲ੍ਹ ਕੇ ਵੇਖਦੇ ਹਾਂ ਤਾਂ ਸ਼ੀਸ਼ਿਆਂ ਅਤੇ ਚਿੱਟੀਆਂ ਚਾਦਰਾਂ ਆਦਿ ਉੱਤੇ ਧੂੜ ਪਈ ਦਿੱਸਦੀ ਹੈ। ਸਾਨੂੰ ਹੈਰਾਨੀ ਹੁੰਦੀ ਹੈ ਕਿ ਬੰਦ ਕਮਰੇ ਵਿਚ ਧੂੜ ਕਿਥੋਂ ਤੇ ਕਿਵੇਂ ਆਈ ? ਸਿਆਣੇ ਜਾਣਦੇ ਹਨ ਕਿ ਵਾਤਾਵਰਣ ਦੂਸ਼ਤ ਹੋਣ ਕਰਕੇ ਧੂੜ ਨਿਰੰਤਰ ਝੀਤਾਂ ਥਾਣੀਂ ਕਮਰਿਆਂ ਅੰਦਰ ਆਉਂਦੀ ਰਹਿੰਦੀ ਹੈ। ਸੋ, ਕਮਰੇ ਦੀ ਸਫ਼ਾਈ ਹਰ ਰੋਜ਼ ਨੇਮ ਨਾਲ ਕੀਤੀ ਜਾਣੀ ਲਾਜ਼ਮੀ ਹੈ। ਏਸੇ ਤਰ੍ਹਾਂ ਸੰਸਾਰਕ ਜੀਵਨ ਵਿਚ ਵਿਚਰਦਿਆਂ ਮਾਇਆ ਦੇ ਪ੍ਰਭਾਵ ਅਧੀਨ ਮਨ ਨੂੰ ਲੱਗੀ ਮੈਲ ਵੀ ਨਿਤਾਪ੍ਰਤਿ ਬਾਣੀ ਦੇ ਨਿਰਮਲ-ਜਲ ਨਾਲ ਨਵਿਰਤ ਕਰਨੀ ਬਣਦੀ ਹੈ।

(੫) ਜੋ ਜੋ ਕ੍ਰਿਆ ਅਸੀਂ ਬਾਰ ਬਾਰ ਕਰਦੇ ਹਾਂ, ਸਮਾਂ ਪਾ ਕੇ ਉਹ ਸਾਡੇ ਸੁਭਾਅ ਦਾ ਅੰਗ ਬਣ ਜਾਂਦੀ ਹੈ। ਏਸੇ ਤਰ੍ਹਾਂ ਸਨੇ ਸਨੇ ਸਾਡੀਆਂ ਆਦਤਾਂ ਅਤੇ ਸੰਸਕਾਰ ਪੱਕ ਜਾਂਦੇ ਹਨ। ਬੱਚਾ ਬਾਰ ਬਾਰ ਪਹਾੜੇ ਪੜ੍ਹਦਾ ਹੈ, ਨਿਤਾਪ੍ਰਤਿ ਦੁਹਰਾਏ ਜਾਣ ਦੀ ਕ੍ਰਿਆ ਦੇ ਫਲ-ਸਰੂਪ ਪਹਾੜੇ ਉਸ ਦੇ ਅਚੇਤ ਮਨ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਏਸ ਤਰ੍ਹਾਂ ਚੇਤੇ ਕੀਤੇ ਹੋਏ ਪਹਾੜੇ, ਹਿਸਾਬ ਦੇ ਵੱਡੇ ਵੱਡੇ ਸੁਆਲ ਤੁਰਤ ਹੱਲ ਕਰਨ ਵਿਚ ਸਹਾਈ ਹੁੰਦੇ ਹਨ। ਚੇਤੇ ਰਹੇ ਕਿ ਜਦੋਂ ਮਨੁੱਖ ਉੱਤੇ ਅਚਣਚੇਤ ਕਿਸੇ ਵਿਕਾਰ ਦਾ ਹਮਲਾ ਹੁੰਦਾ ਹੈ ਤਾਂ ਬਹੁਤੀ ਵਾਰੀ ਅਕਲ ਕੰਮ ਨਹੀਂ ਕਰਦੀ, ਸਗੋਂ ਕਈ ਵਾਰੀ ਮਤਿ ਮੂਲੋਂ ਹੀ ਮਾਰੀ ਜਾਂਦੀ ਹੈ। ਉਸ ਸਮੇਂ ਜੋ ਸੁਭਾਅ ਅਥਵਾ ਸੰਸਕਾਰ ਨਿੱਤ ਦੀ ਪ੍ਰਕਿਰਿਆ ਦੇ ਆਧਾਰ 'ਤੇ ਪ੍ਰਪੱਕ ਹੋਇਆ ਹੋਵੇ, ਉਹ ਹੀ ਕਿਸੇ ਪ੍ਰੀਖਿਆ ਦੀ ਘੜੀ ਸਮੇਂ ਸਹਾਈ ਹੁੰਦਾ ਹੈ। ਏਸੇ ਲਈ ਸੁਜਾਨ ਸਤਿਗੁਰੂ ਜੀ ਵੱਲੋਂ ਬਾਰ ਬਾਰ ਨਾਮ ਜਪਣ ਦੀ, ਅਥਵਾ, ਬਾਣੀ ਪੜ੍ਹਨ ਦੀ ਹਦਾਇਤ ਕੀਤੀ ਗਈ ਹੈ, ਜਿਵੇਂ :

**ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ ॥**
**ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥੨॥੯॥** *(ਪ੍ਰਭਾਤੀ ਮ: ੫, ਪੰਨਾ ੧੩੪੦)*

**ਬਾਰ ਬਾਰ ਹਰਿ ਕੇ ਗੁਨ ਗਾਵਉ ॥**
**ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥੮॥੧॥** *(ਪੰਨਾ ੩੪੪)*

ਅਤੇ ਨਾਲ ਹੀ ਚਿਤਾਵਨੀ ਦਿੱਤੀ ਗਈ ਹੈ :

**ਜੈ ਤਨਿ ਬਾਣੀ ਵਿਸਰਿ ਜਾਇ ॥**
**ਜਿਉ ਪਕਾ ਰੋਗੀ ਵਿਲਲਾਇ ॥੧॥੫॥** *(ਪੰਨਾ ੬੬੧)*

# ਪ੍ਰਸ਼ਨੋਤਰੀ

# ਸ੍ਰੀ ਜਪੁ ਜੀ ਸਾਹਿਬ

***ਪ੍ਰਸ਼ਨ :*** ਸ੍ਰੀ ਗੁਰੂ ਗ੍ਰੰਥ ਸਾਹਿਬ ਅਥਵਾ ਸ੍ਰੀ ਜਪੁ ਜੀ ਸਾਹਿਬ ਦੇ ਆਰੰਭ ਵਿਚ ਆਏ ਮੰਗਲ (ਮੂਲ-ਮੰਤ੍ਰ) ਦੇ ਆਰੰਭਕ ਸ਼ਬਦ-ਜੋਟੇ '੧ਓ' ਦੀ ਵਿਆਖਿਆ ਕਰੋ।

***ਉੱਤਰ :*** ਸ੍ਰੀ ਗੁਰੂ ਗ੍ਰੰਥ ਸਾਹਿਬ, ਅਥਵਾ, ਸ੍ਰੀ ਜਪੁ ਜੀ ਸਾਹਿਬ ਦੇ ਆਰੰਭ ਵਿਚ ਆਏ ਮੰਗਲ (ਮੂਲ-ਮੰਤ੍ਰ) ਦੇ ਆਰੰਭਕ ਸ਼ਬਦ-ਜੋਟੇ '੧ਓ' ਦਾ ਉਚਾਰਨ 'ਇਕ ਓਅੰਕਾਰ' ਹੈ ਅਤੇ ਇਸ ਦਾ ਅਰਥ ਹੈ:

"ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ 'ਬ੍ਰਹਮ' ਕੇਵਲ ਇਕ (ਅਦੁੱਤੀ) ਹੈ।"

ਚਿੰਨ੍ਹ '੧' ਮੂਲਕ ਰੂਪ ਵਿਚ ਗਣਿਤ-ਵਿਦਿਆ ਦਾ ਮੁੱਢਲਾ ਹਿੰਦਸਾ (ਅੰਕ) ਹੈ, ਪਰ ਮੂਲ-ਮੰਤ੍ਰ ਵਿਚ ਆਏ ਇਸ ਚਿੰਨ੍ਹ ਦੀ ਮਹੱਤਤਾ ਗਣਿਤ ਵਿਦਿਆ ਦੇ ਪੱਖੋਂ ਨਹੀਂ। ਇਥੇ ਇਹ '੧' ਏਕੰਕਾਰ ਅਥਵਾ 'ਮੂਲ-ਚੇਤਨ-ਸੱਤਾ' ਦੀ ਅਦਵੈਤਾ ਅਤੇ ਦਿੱਬ-ਸਰੂਪਤਾ ਦਾ ਲਖਾਇਕ ਹੈ। ਇਹ '੧' ਸੰਕੇਤ ਕਰਦਾ ਹੈ ਕਿ ਬ੍ਰਹਮ ਅਦੁੱਤੀ ਹੈ, ਭਾਵ ਉਸ ਵਰਗਾ ਕੋਈ ਨਹੀਂ, ਉਸ ਤੋਂ ਬਾਹਰਾ ਕੋਈ ਨਹੀਂ:

**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥**

*(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰਨਾ ੯੩੦)*

**ਏਕੰਕਾਰੁ ਏਕੁ ਪਾਸਾਰਾ, ਏਕੈ ਅਪਰ ਅਪਾਰਾ ॥**
**ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥੮੭॥** *(ਪੰਨਾ ੮੨੧)*

'ਬ੍ਰਹਮ' ਅਥਵਾ 'ਮੂਲ-ਚੇਤਨ-ਸੱਤਾ' ਦੇ ਦੋ ਸਰੂਪ ਮੰਨੇ ਗਏ ਹਨ— 'ਨਿਰਗੁਣ ਅਤੇ ਸਰਗੁਣ'। ਇਹ ਦੋਵੇਂ ਸਰੂਪ ਪਰਸਪਰ ਵਿਰੋਧੀ ਨਹੀਂ, ਸਗੋਂ ਇਕ ਹਸਤੀ ਦੇ ਦੋ ਵੱਖਰੇ ਵੱਖਰੇ ਪੱਖਾਂ ਦੇ ਸੂਚਕ ਹਨ। 'ਨਿਰਗੁਣ' ਦਾ ਅਰਥ ਹੈ: "ਮਾਇਆ ਦੇ ਤਿੰਨਾਂ ਗੁਣਾਂ (ਸਤੋ, ਰਜੋ, ਤਮੋ) ਦੇ ਪ੍ਰਭਾਵ ਤੋਂ ਮੁਕਤ"।

ਨਿਰਗੁਣ ਬ੍ਰਹਮ ਲਈ ਸ੍ਰੀ ਜਪੁ ਜੀ ਸਾਹਿਬ ਵਿਚ 'ਨਿਰੰਕਾਰ' ਸ਼ਬਦ ਦੀ ਵਰਤੋਂ ਕੀਤੀ ਮਿਲਦੀ ਹੈ, ਜਿਸ ਦਾ ਅਰਥ ਹੈ : "ਆਕਾਰ-ਰਹਿਤ ਬ੍ਰਹਮ"। ਬ੍ਰਹਮ ਦਾ ਨਿਰਗੁਣ ਸਰੂਪ ਮਨੁੱਖੀ ਸਮਝ-ਸੂਝ ਦਾ ਵਿਸ਼ਾ ਨਹੀਂ। ਇਸ ਬਾਰੇ ਕੁਝ ਸੰਕਲਪ ਕਰ ਸਕਣਾ ਜਾਂ ਕੁਝ ਕਥਨ ਕਰ ਸਕਣਾ ਮਨੁੱਖ-ਮਾਤ੍ਰ ਲਈ ਅਸੰਭਵ ਹੈ।

'ਸਰਗੁਣ' ਦਾ ਅਰਥ ਹੈ : "ਮਾਇਆ ਦੇ ਤਿੰਨਾਂ ਗੁਣਾਂ (ਸਤੋ, ਰਜੋ, ਤਮੋ) ਵਿਚ ਵਿਆਪਕ"। ਸ੍ਰੀ ਜਪੁ ਜੀ ਸਾਹਿਬ ਵਿਚ ਆਏ ਸ਼ਬਦ 'ਗੁਣੀ ਨਿਧਾਨੁ', 'ਸਾਚਾ ਸਾਹਿਬੁ', 'ਕਰਤਾ', 'ਦਾਤਾ', 'ਜਗਦੀਸੁ', 'ਰਾਮੁ', 'ਸਿਰਜਣਹਾਰੁ', 'ਨਾਥੁ' ਆਦਿ ਵਿਆਪਕ ਬ੍ਰਹਮ ਦੇ ਕਿਰਤਮ-ਨਾਮ ਹਨ, ਜੋ ਉਸ ਦੇ ਵੱਖ ਵੱਖ ਗੁਣਾਂ ਅਥਵਾ ਕਰਮਾਂ ਦੇ ਆਧਾਰ 'ਤੇ ਕਲਪਿਤ ਸਰਗੁਣ ਸਰੂਪ ਦੇ ਲਖਾਇਕ ਹਨ।

ਗੁਰਬਾਣੀ ਦੇ ਅਧਿਐਨ ਤੋਂ ਸੋਝੀ ਹੁੰਦੀ ਹੈ ਕਿ 'ਨਿਰਗੁਣ ਨਿਰੰਕਾਰ' ਨੇ ਸ੍ਵੈ-ਇੱਛਾ ਅਧੀਨ ਆਪਣੇ ਆਪ ਤੋਂ ਹੀ ਆਪਣੇ ਦਿਬ-ਸਰੂਪ (ਨੂਰੀ-ਸਰੂਪ) ਦੀ ਸਿਰਜਨਾ ਕੀਤੀ, ਆਪਣੇ ਨਾਮ ਦੀ ਰਚਨਾ ਕੀਤੀ ਅਤੇ ਫਿਰ ਕੁਦਰਤਿ ਦੀ ਰਚਨਾ ਕਰ ਕੇ ਉਸ ਅੰਦਰ ਅਦ੍ਰਿਸ਼ਟ ਰੂਪ ਵਿਚ ਆਸਣ ਜਮਾਅ ਲਿਆ :

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥੧॥** *(ਪੰਨਾ ੪੬੩)*

ਬ੍ਰਹਮ ਦੇ ਗੁਪਤੋਂ ਪ੍ਰਗਟ ਹੋਣ ਅਤੇ ਫਿਰ ਇਕ ਤੋਂ ਅਨੇਕ ਹੋਣ ਦੀ ਗੁਹਜ ਗਾਥਾ ਨੂੰ ਗੁਰਮਤਿ ਦੇ ਲਾਸਾਨੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਉਂ ਵਰਣਨ ਕੀਤਾ ਹੈ :

**ਨਿਰੰਕਾਰ ਆਕਾਰ ਹੋਇ, ਏਕੰਕਾਰ ਅਪਾਰੁ ਸਦਾਇਆ ॥**
**ਏਕੰਕਾਰਹੁ ਸਬਦ ਧੁਨਿ, ਓਅੰਕਾਰਿ ਅਕਾਰੁ ਬਣਾਇਆ ॥੨॥੨੬॥**
*(ਵਾਰਾਂ ਭਾਈ ਗੁਰਦਾਸ ਜੀ)*

ਉਪ੍ਰੋਕਤ ਵਿਆਖਿਆ ਅਨੁਸਾਰ ਮੂਲ-ਚੇਤਨ-ਸਤਾ, ਅਥਵਾ, ਬ੍ਰਹਮ ਦੀ ਹੋਂਦ-ਹਸਤੀ ਦੇ ਤਿੰਨਾਂ ਪੱਖਾਂ ਬਾਰੇ ਟੋਹ ਮਿਲਦੀ ਹੈ :

ਨਿਰੰਕਾਰ [ਨਿਰੰ+ਅਕਾਰ]—ਅਕਾਰ-ਰਹਿਤ ਨਿਰਗੁਣ ਬ੍ਰਹਮ।
ਏਕੰਕਾਰ [ਏਕੰ+ਅਕਾਰ]—ਇਕ (ਜੋਤਿ-ਸਰੂਪੀ ਅਕਾਰ ਵਾਲਾ ਬ੍ਰਹਮ।
ਓਅੰਕਾਰ [ਓਅੰ+ਅਕਾਰ]—ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ।

ਜੁੜਤ-ਸ਼ਬਦ 'ਓਅੰਕਾਰ', 'ਓਅੰ' ਅਤੇ 'ਅਕਾਰ' ਦੋ ਸ਼ਬਦਾਂ ਦਾ ਸੰਧੀ-ਰੂਪ ਹੈ। ਇਸ ਦਾ ਅਰਥ-ਘੇਰਾ ਬਹੁਤ ਵਿਸ਼ਾਲ ਹੈ। *ਮਹਾਨ ਕੋਸ਼* ਵਿਚ 'ਓਅੰ/ਓਅੰਕਾਰ' ਦੇ ਹੇਠ ਲਿਖੇ ਅਰਥ ਕੀਤੇ ਮਿਲਦੇ ਹਨ:

੧. ਰਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ, ਆਦਿ।
੨. ਓਅੰ ਧੁਨੀ ਦਾ ਉਚਾਰਣ।
੩. ਕਰਤਾਰ ਬੋਧਕ। *(ਮਹਾਨ ਕੋਸ਼, ਪੰਨਾ ੨੧)*

ਗੁਰਬਾਣੀ ਵਿਚੋਂ ਸਾਰੀ ਉਤਪਤੀ ਦਾ, ਓਅੰਕਾਰ ਦੁਆਰਾ ਹੋਂਦ ਵਿਚ ਆਉਣਾ ਵਿਦਤ ਹੁੰਦਾ ਹੈ:

**ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥**
**ਓਅੰਕਾਰਿ ਬੇਦ ਨਿਰਮਏ ॥੧॥**

*(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰਨਾ ੯੨੯-੩੦)*

*ਬਚਿਤ੍ਰ ਨਾਟਕ* ਵਿਚੋਂ ਵੀ 'ਓਅੰਕਾਰ' ਤੋਂ ਸ੍ਰਿਸ਼ਟੀ ਦੀ ਰਚਨਾ ਹੋਣ ਬਾਰੇ, ਅਥਵਾ, ਓਅੰਕਾਰ ਦੀ ਸਿਰਜਨਾਤਮਿਕ ਅਤੇ ਵਿਆਪਕ-ਸੱਤਾ ਬਾਰੇ ਸੰਕੇਤ ਮਿਲਦਾ ਹੈ:

**ਪ੍ਰਿਥਮ ਕਾਲ ਜਬ ਕਰਾ ਪਸਾਰਾ ॥**
**ਓਅੰਕਾਰ ਤੇ ਸ੍ਰਿਸਟਿ ਉਪਾਰਾ ॥੧੦॥** *(ਬਚਿਤ੍ਰ ਨਾਟਕ, ਧਿਆਇ ੨)*

ਸਨਾਤਨੀ ਵਿਚਾਰਧਾਰਾ ਵਾਲੇ ਵਿਦਵਾਨ 'ਓਅੰ' ਸ਼ਬਦ ਦੇ ਤਿੰਨਾਂ ਅੱਖਰਾਂ (ਓ, ਅ, ਮ,) ਨੂੰ ਬ੍ਰਹਮਾ, ਬਿਸ਼ਨ, ਮਹੇਸ਼ ਦਾ ਲਖਾਇਕ ਮੰਨਦੇ ਹਨ, ਪਰ ਗੁਰਮਤਿ ਦੀ ਵਿਚਾਰਧਾਰਾ ਮੂਜਬ ਜਗਤ ਦਾ ਰਚਨਹਾਰ, ਪਾਲਨਹਾਰ ਅਤੇ ਸੰਘਾਰ-ਕਰਤਾ ਇਕ ਤੇ ਕੇਵਲ ਇਕ ਪਾਰਬ੍ਰਹਮ ਹੀ ਹੈ। ਬ੍ਰਹਮਾ, ਬਿਸ਼ਨ, ਮਹੇਸ਼ ਆਦਿ ਦੇਵਤੇ ਉਸ ਕਰਤਾਰ ਦੇ ਹੀ ਪੈਦਾ ਕੀਤੇ ਹੋਏ ਹਨ ਅਤੇ ਇਹ ਸਾਰੇ ਉਸ ਦੇ ਹੁਕਮ ਅਧੀਨ ਹੀ ਕਾਰ ਕਰਦੇ ਹਨ:

**ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥੯॥**

*(ਪੰਨਾ ੯੦੮)*

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥

*(ਮਾਰੂ ਮਹਲਾ ੧, ਪੰਨਾ ੧੦੩੬)*

ਕੋਟਿ ਬਿਸਨ ਕੀਨੇ ਅਵਤਾਰ ॥
ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥
ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥
ਐਸੋ ਧਣੀ ਗੁਵਿੰਦੁ ਹਮਾਰਾ ॥
ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥੨॥੫॥

*(ਭੈਰਉ ਮ: ੫, ਪੰਨਾ ੧੧੫੬)*

ਸੋ '੧ੳ' ਦੀ ਸੰਖੇਪ ਰੂਪ ਵਿਚ ਵਿਆਖਿਆ ਇਹੀ ਹੈ ਕਿ 'ਸਿਰਜਨਾਤਮਕ ਅਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ ਇਕ ਤੇ ਕੇਵਲ ਇਕ (ਅਦੁੱਤੀ) ਹੈ।'

***ਪ੍ਰਸ਼ਨ :*** ਮੂਲ-ਮੰਤ੍ਰ ਦੇ ਅੰਤਲੇ ਸ਼ਬਦ-ਜੋਟੇ 'ਗੁਰ ਪ੍ਰਸਾਦਿ' ਦੀ ਵਿਆਖਿਆ ਕਰੋ।

***ਉੱਤਰ :***

### 'ਗੁਰ ਪ੍ਰਸਾਦਿ' ਦੇ ਪਦ-ਅਰਥ

'ਗੁਰ ਪ੍ਰਸਾਦਿ' ਦੋ ਵੱਖਰੇ ਵੱਖਰੇ ਸ਼ਬਦਾਂ 'ਗੁਰ' ਅਤੇ 'ਪ੍ਰਸਾਦਿ' ਦੇ ਸੁਮੇਲ ਤੋਂ ਬਣਿਆ ਸਮਾਸੀ ਸ਼ਬਦ ਹੈ। 'ਪ੍ਰਸਾਦਿ' ਦੇ ਅੰਤਲੇ ਅੱਖਰ 'ਦ' ਨੂੰ ਲੱਗਾ ਵਿਆਕਰਣਿਕ ਚਿੰਨ੍ਹ ਸਿਹਾਰੀ (ਿ) ਕਰਣ ਕਾਰਕ ਦਾ ਲਖਾਇਕ ਹੈ। ਗੁਰਬਾਣੀ ਦੇ ਲਗ-ਮਾਤ੍ਰੀ ਨੇਮ ਦੇ ਆਧਾਰ 'ਤੇ ਇਸ ਸਮਾਸੀ-ਸ਼ਬਦ ਦਾ ਅਰਥ ਹੈ : "ਗੁਰੂ ਦੀ ਕਿਰਪਾ ਦੁਆਰਾ"।

ਕਈ ਸੱਜਣ 'ਗੁਰ ਪ੍ਰਸਾਦਿ' ਨੂੰ ਸਮਾਸੀ ਸ਼ਬਦ (ਦੋ ਸ਼ਬਦਾਂ ਦਾ ਸਾਂਝਾ-ਜੁਟ) ਮੰਨਣ ਦੀ ਬਜਾਏ 'ਗੁਰ' ਅਤੇ 'ਪ੍ਰਸਾਦਿ' ਦੋਹਾਂ ਸ਼ਬਦਾਂ ਨੂੰ ਮੂਲ-ਮੰਤ੍ਰ ਦੇ ਵੱਖਰੇ ਵੱਖਰੇ ਅੰਗ ਮੰਨ ਕੇ ਅਰਥ ਇਸ ਪ੍ਰਕਾਰ ਕਰਦੇ ਹਨ :

ਗੁਰ—(ਬ੍ਰਹਮ) ਪਰਮ-ਗੁਰੂ ਹੈ।
ਪ੍ਰਸਾਦਿ—(ਬ੍ਰਹਮ) ਕਿਰਪਾ ਸਰੂਪ ਹੈ।

ਇਹ ਅਰਥ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਦੀ ਕਸਵੱਟੀ ਉੱਤੇ ਪੂਰੇ ਨਹੀਂ ਉਤਰਦੇ। ਇਹ ਅਰਥ ਉਸ ਹਾਲਤ ਵਿਚ ਬਣ ਸਕਦੇ ਸਨ, ਜੇ ਉਪ੍ਰੋਕਤ ਦੋਹਾਂ ਸ਼ਬਦਾਂ ਦਾ ਸਰੂਪ ਕ੍ਰਮਵਾਰ 'ਗੁਰੁ' ਅਤੇ 'ਪ੍ਰਸਾਦੁ' ਹੁੰਦਾ; ਜੋ ਕਿ ਨਹੀਂ ਹੈ।

ਮੂਲ-ਮੰਤ੍ਰ ਦੇ ਪਹਿਲੇ ਸ਼ਬਦ-ਜੋਟਿਆਂ ਵਿਚ ਵਿਆਪਕ-ਬ੍ਰਹਮ ਦੇ ਦਿੱਬ-ਸਰੂਪ ਦਾ ਸ਼ਬਦੀ-ਚਿੱਤਰ ਨਿਰੂਪਣ ਕਰ ਕੇ ਇਸ ਅੰਤਲੇ ਸ਼ਬਦ-ਜੋਟੇ ਵਿਚ ਉਸ ਦੇ ਗਿਆਨ ਅਥਵਾ ਮਿਲਾਪ ਦਾ ਭੇਤ ਖੋਲ੍ਹਿਆ ਹੋਇਆ ਹੈ। ਅਸਲ ਵਿਚ ਵਿਚਾਰ-ਅਧੀਨ ਸ਼ਬਦ-ਜੁਟ ਵਿਚ ਗੁਰਮਤਿ ਦਾ ਇਕ ਮਹੱਤਵ-ਪੂਰਨ ਅਤੇ ਪ੍ਰਮਾਣੀਕ ਸਿਧਾਂਤ ਸੰਪਟ ਕੀਤਾ ਹੋਇਆ ਹੈ।

## 'ਗੁਰ ਪ੍ਰਸਾਦਿ' ਦੀ ਸਿਧਾਂਤਕ ਵੀਚਾਰ

### *(ੳ) 'ਗੁਰੂ' ਦਾ ਲਕਸ਼*

'ਗੁਰੂ' ਗੁਰਮਤਿ-ਸਿਧਾਂਤ ਅਤੇ ਗੁਰਮਤਿ-ਮਾਰਗ ਦਾ ਮੂਲ-ਆਧਾਰ ਹੈ। 'ਗੁਰੂ' ਦਾ ਅਰਥ ਹੈ : "ਅੰਨ੍ਹੇਰੇ ਵਿਚ ਚਾਨਣਾ ਕਰਨ ਵਾਲਾ"। ਅਧਿਆਤਮ-ਮਾਰਗ ਦੇ ਪਾਂਧੀ ਜਗਿਆਸੂ ਦੀ ਮੂਲ-ਸਮੱਸਿਆ ਹੀ ਅਗਿਆਨਤਾ ਅਥਵਾ ਅਧਿਆਤਮਕ-ਅੰਨ੍ਹੇਰਾ ਹੈ। ਆਮ ਕਹਾਵਤ ਹੈ 'ਗੁਰੂ ਬਿਨਾ ਗਿਆਨ ਨਹੀਂ'। ਗੁਰੂ ਤੋਂ ਬਿਨਾ ਮਨੁੱਖ ਦੇ ਅੰਦਰ ਅਗਿਆਨਤਾ ਦਾ ਘੁੱਪ ਅੰਨ੍ਹੇਰਾ ਛਾਇਆ ਰਹਿੰਦਾ ਹੈ, ਜੋ ਸੈਂਕੜੇ ਚੰਦਰਮਾਂ ਅਤੇ ਹਜ਼ਾਰਾਂ ਸੂਰਜਾਂ ਦੇ ਪ੍ਰਕਾਸ਼ ਦੇ ਬਾਵਜੂਦ ਦੂਰ ਨਹੀਂ ਹੁੰਦਾ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥੧॥**

*(ਆਸਾ ਕੀ ਵਾਰ, ਮ: ੨, ਪੰਨਾ ੪੬੩)*

'ਗੁਰੂ' ਤ੍ਰਿਭਵਣੀ ਸੰਸਾਰ ਦੇ ਤ੍ਰਿਗੁਣੀ ਤਮ-ਅੰਧਾਰ ਵਿਚੋਂ ਛੁਟਕਾਰਾ ਦਿਵਾਉਣ ਵਾਲਾ ਗਿਆਨ-ਦੀਪਕ ਹੈ :

**ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥੧॥੧॥**

*(ਵਾਰ ਮਾਝ, ਸਲੋਕ ਮ: ੧, ਪੰਨਾ ੧੩੭)*

'ਗੁਰੂ' ਗਿਆਨ-ਅੰਜਨ ਦੁਆਰਾ ਜਗਿਆਸੂ ਦਾ ਅਗਿਆਨ-ਅੰਨ੍ਹੇਰਾ ਦੂਰ ਕਰ ਕੇ ਉਸ ਦੀ ਦਿੱਬ-ਦ੍ਰਿਸ਼ਟੀ ਖੋਲ੍ਹ ਦਿੰਦਾ ਹੈ, ਜਿਸ ਦੇ ਫਲ-ਸਰੂਪ ਉਸ ਦੇ ਅੰਦਰ ਬ੍ਰਹਮ ਦੀ ਸਰਬ-ਵਿਆਪਕਤਾ ਦਾ ਅਨੁਭਵ ਜਾਗ ਉਠਦਾ ਹੈ:

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤੁ ਭੇਟਿਆ ਨਾਨਕ ਮਨਿ ਪਰਗਾਸੁ ॥੧॥੨੩॥ ਸਲੋਕੁ ॥**

*(ਗਉੜੀ ਸੁਖਮਨੀ ਮ: ੫, ਪੰਨਾ ੨੯੩)*

ਗੁਰੂ ਦੀ ਗਿਆਨ-ਮਈ ਨਾਮ-ਸਿਖਿਆ ਸੁਣਨ ਸਦਕਾ ਜਗਿਆਸੂ ਦੀ ਮਤਿ ਵਿਚ ਰਤਨ-ਸਮਾਨ ਦੈਵੀ ਗੁਣ ਆ ਪ੍ਰਕਾਸ਼ਦੇ ਹਨ:

**ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ ॥੬॥** *(ਜਪੁ ਜੀ, ਪੰਨਾ ੨)*

ਏਸੇ ਲਈ ਗੁਰੂ ਦੀ ਨਾਮ-ਸਿਖਿਆ ਨੂੰ ਸੁਣਨ, ਮੰਨਣ ਅਤੇ ਕਮਾਉਣ ਸਦਕਾ ਗੁਰੂ-ਦਰ 'ਤੇ ਪ੍ਰਵਾਣ ਚੜ੍ਹੇ ਪ੍ਰਧਾਨ ਪੰਚ-ਜਨ 'ਗੁਰੂ' ਨੂੰ ਹੀ ਆਪਣੇ ਧਿਆਨ (ਸੁਰਤਿ) ਦਾ ਕੇਂਦਰ ਬਣਾਉਂਦੇ ਹਨ:

**ਪੰਚ ਪਰਵਾਣ ਪੰਚ ਪਰਧਾਨੁ ॥**
**ਪੰਚੇ ਪਾਵਹਿ ਦਰਗਹਿ ਮਾਨੁ ॥**
**ਪੰਚੇ ਸੋਹਹਿ ਦਰਿ ਰਾਜਾਨੁ ॥**
**ਪੰਚਾ ਕਾ ਗੁਰੁ ਏਕੁ ਧਿਆਨੁ ॥੧੬॥** *(ਜਪੁ ਜੀ, ਪੰਨਾ ੩)*

ਗੁਰੂ ਉੱਤੇ ਸ਼ਰਧਾ-ਭਾਵਨੀ ਰੱਖਣ ਵਾਲੇ ਜਗਿਆਸੂ ਲਈ ਗੁਰੂ ਦੀ ਸਿਖਿਆ ਹੀ ਨਾਦ (ਸ਼ਬਦ-ਧੁਨਿ ਤੋਂ ਉਪਜਿਆ ਗਿਆਨ) ਅਤੇ ਵੇਦ (ਸ਼ਾਸਤ੍ਰ-ਵੀਚਾਰ ਤੋਂ ਉਪਜਿਆ ਗਿਆਨ) ਹੁੰਦਾ ਹੈ। ਉਸ ਨੂੰ ਕਿਸੇ ਨਾਦੀ-ਵੇਦੀ ਗਿਆਨ ਜਾਂ ਕਿਸੇ ਦੇਵੀ ਦੇਵਤੇ ਦੀ ਕੋਈ ਮੁਥਾਜੀ ਨਹੀਂ ਰਹਿੰਦੀ, ਕਿਉਂਜੁ ਗੁਰੂ ਉਸ ਦਾ ਸੰਬੰਧ ਸਰਬੱਗ ਵਾਹਿਗੁਰੂ ਨਾਲ ਜੋੜ ਦਿੰਦਾ ਹੈ:

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥**
**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥੫॥**

*(ਜਪੁ ਜੀ, ਪੰਨਾ ੨)*

'ਗੁਰੂ' ਅਧਿਆਤਮ ਮਾਰਗ ਉੱਤੇ ਚੱਲਦੇ ਜਗਿਆਸੂ ਦਾ ਮਾਰਗ-ਦਰਸ਼ਕ

ਹੈ, 'ਜੀਵ' 'ਈਸ' ਦੇ ਮਿਲਾਪ ਦਾ ਵਿਚੋਲਾ ਹੈ। 'ਗੁਰੂ' ਜਗਿਆਸੂ ਦੇ ਮਨ-ਕੋਠੇ ਨੂੰ ਲੱਗੇ 'ਪਾਹੂ ਨਿਵਲ' (ਮਾਇਆ ਰੂਪ ਜੰਦਰੇ) ਦੀ ਕੁੰਜੀ ਹੈ। ਗੁਰੂ ਤੋਂ ਬਗ਼ੈਰ ਮਨ ਦਾ ਬਜਰ ਕਪਾਟ ਖੁੱਲ੍ਹ ਹੀ ਨਹੀਂ ਸਕਦਾ :

**ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥੧॥**

*(ਵਾਰ ਸਾਰੰਗ, ਸਲੋਕ ਮ: ੨, ਪੰਨਾ ੧੨੩੭)*

ਜੀਵ-ਵਣਜਾਰਿਆਂ ਲਈ 'ਗੁਰੂ' ਅਜਿਹਾ ਲਾਸਾਨੀ ਸ਼ਾਹ ਹੈ, ਜੋ ਅਉਗੁਣਾਂ ਦੇ ਵੱਟੇ ਗੁਣ ਪ੍ਰਦਾਨ ਕਰਦਾ ਹੈ :

**ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ ॥**
**ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ ॥੨੧॥੧੩॥**

*(ਵਾਰਾਂ ਭਾਈ ਗੁਰਦਾਸ ਜੀ)*

## *(ਅ) ਵਿਆਪਕ ਬ੍ਰਹਮ ਹੀ 'ਗੁਰੂ'*

ਵਿਆਪਕ ਬ੍ਰਹਮ ਦੇ ਅਨੇਕ ਗੁਣਾਂ ਵਿਚੋਂ ਉਸ ਦਾ ਪ੍ਰਮੁੱਖ ਅਤੇ ਪ੍ਰਧਾਨ ਗੁਣ 'ਗੁਰੂ-ਗੁਣ' ਹੈ। ਮੂਲ ਰੂਪ ਵਿਚ ਵਿਆਪਕ-ਬ੍ਰਹਮ ਸੁਇਅਮ (ਖ਼ੁਦ) ਹੀ 'ਗੁਰੂ' ਹੈ। ਵਿਆਪਕ-ਬ੍ਰਹਮ ਜੋਤੀ-ਸਰੂਪ ਹੈ। ਉਸ ਦੀ ਹੀ ਜੋਤਿ-ਚੇਤਨਾ ਸਭਨਾਂ ਜੀਵਾਂ ਵਿਚ ਵਿਆਪਕ ਹੈ। ਗੁਰੂ ਹੋਣ ਦੇ ਨਾਤੇ ਉਹ ਸ਼ਰਧਾ-ਭਾਵਨੀ ਨਾਲ ਸਾਧਨਾ ਕਰਨ ਵਾਲੇ ਜਗਿਆਸੂਆਂ ਦੀ ਅੰਦਰਲੀ ਜੋਤੀ ਪ੍ਰਕਾਸ਼ ਕਰ ਦਿੰਦਾ ਹੈ। ਪਰ ਹਾਰੀ-ਸਾਰੀ ਦਾ ਬ੍ਰਹਮ ਨਾਲ ਸਿੱਧਾ ਸੰਬੰਧ ਜੁੜ ਸਕਣਾ ਸੰਭਵ ਨਹੀਂ, ਏਸੇ ਲਈ ਉਸ (ਬ੍ਰਹਮ) ਦੀ ਆਪਣੀ ਵਿਧੀ-ਵਿਉਂਤ ਅਧੀਨ ਉਸ ਵੱਲੋਂ ਤ੍ਰਿਗੁਣੀ ਜੀਵਾਂ ਦੇ ਉੱਧਾਰ ਲਈ ਸੰਸਾਰ ਉੱਤੇ 'ਗੁਰੂ' ਦੀ ਸੰਸਥਾ (Institution) ਸਥਾਪਿਤ ਕੀਤੀ ਹੋਈ ਹੈ :

**ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥੨॥੧੯॥**

*(ਵਾਰ ਬਿਹਾਗੜਾ, ਮ: ੩, ਪੰਨਾ ੫੫੬)*

ਅਥਵਾ :

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥੬॥**

*(ਆਸਾ ਕੀ ਵਾਰ, ਮ: ੧, ਪੰਨਾ ੪੬੬)*

ਤਥਾ :

**ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥੨॥**

*(ਵਾਰ ਮਲਾਰ, ਮ: ੧, ਪੰਨਾ ੧੨੭੯)*

'ਬ੍ਰਹਮ' ਅਤੇ 'ਗੁਰੂ' ਤਾਣੇ ਪੇਟੇ ਵਾਂਗ ਓਤਿ ਪੋਤਿ ਹਨ। 'ਗੁਰੂ' ਦਰ-ਅਸਲ ਨਿਰਗੁਣ ਬ੍ਰਹਮ-ਜੋਤਿ ਦਾ ਹੀ ਜੋਤੀ-ਸਰੂਪ ਹੈ। ਬੌਧਕ ਤਲ 'ਤੇ ਇਸ ਸੂਖਮ ਤੱਥ ਦੀ ਸਮਝ ਪੈਣੀ ਅਸੰਭਵ ਹੈ, ਜੋਤਿ-ਪ੍ਰਕਾਸ਼ ਅਵਸਥਾ ਦੀ ਪ੍ਰਾਪਤੀ 'ਤੇ ਹੀ 'ਬ੍ਰਹਮ-ਜੋਤਿ' ਅਤੇ 'ਗੁਰੂ-ਜੋਤਿ' ਦੀ ਅਭੇਦਤਾ ਦਾ ਰਹੱਸ ਖੁਲ੍ਹਦਾ ਹੈ :

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥**
**ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥**

*(ਆਸਾ ਛੰਤ ਮ: ੪, ਪੰਨਾ ੪੪੨)*

**ਬੀਸ ਬਿਸੁਏ ਜਾ ਮਨ ਠਹਰਾਨੇ ॥**
**ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥੧੬॥** *(ਰਾਮਕਲੀ ਮ: ੫, ਪੰਨਾ ੮੮੭)*

## *(ੲ) ਸ਼ਬਦ-ਗੁਰੂ*

ਬ੍ਰਹਮ ਨਾਲ ਅੰਤਰ-ਆਤਮੇ ਅਭੇਦ ਦਸ ਜੋਤਿ-ਜਾਮੇ ਸਮੇਂ ਸਮੇਂ ਮਨੁੱਖੀ ਸਰੂਪ ਵਿਚ ਸੰਸਾਰ ਵਿਖੇ ਪ੍ਰਗਟ ਹੋਏ ਅਤੇ ਅੰਤ ਨੂੰ (ਸ਼ਬਦ ਦੇ ਪੁੰਜ) ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਤੌਰ ਗੁਰੂ ਸਥਾਪਨਾ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰੂਪਣ ਗੁਰੂ-ਗਿਆਨ ਅਨੁਸਾਰ ਗੁਰ-ਸ਼ਬਦ ਹੀ ਵਾਸਤਵ ਵਿਚ ਗੁਰੂ ਹੈ :

**ਸਬਦੁ ਗੁਰ ਪੀਰਾ ਗਹਿਰ ਗੰਭੀਰਾ**
**ਬਿਨੁ ਸਬਦੈ ਜਗੁ ਬਉਰਾਨੰ ॥੮॥੧॥** *(ਸੋਰਠਿ ਮ: ੧, ਪੰਨਾ ੬੩੫)*

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥੨੧॥**

*(ਵਡਹੰਸ ਕੀ ਵਾਰ, ਸਲੋਕੁ ਮ: ੩, ਪੰਨਾ ੫੯੪)*

ਗੁਰਮਤਿ ਦੇ ਲਾਸਾਨੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਰਹੱਸ ਨੂੰ ਉਦਾਹਰਣਾਂ ਦੇ ਕੇ ਸਪੱਸ਼ਟ ਕਰਦੇ ਹਨ :

- ਜਿਸ ਤਰ੍ਹਾਂ (ਬ੍ਰਿਛ ਦੇ) ਫਲ (ਭਾਵ, ਬੀਜ ਨੂੰ ਧਰਤੀ ਵਿਚ ਬੀਜਣ ਨਾਲ

ਉਸ) ਤੋਂ ਬ੍ਰਿਛ ਉੱਗ ਪੈਂਦਾ ਹੈ ਅਤੇ ਬ੍ਰਿਛ (ਦੇ ਫਲਣ ਫੁਲਣ 'ਤੇ ਉਸ) ਤੋਂ ਫਿਰ ਫਲ ਪ੍ਰਾਪਤ ਹੁੰਦਾ ਹੈ। ਪਰ ਕਿਵੇਂ ? ਇਹ ਪ੍ਰਭੂ ਦੀ ਅਸਚਰਜ ਲੀਲ੍ਹਾ ਹੈ, ਜਿਸ ਦਾ ਬਿਆਨ ਨਹੀਂ ਹੋ ਸਕਦਾ।

- ਜਿਸ ਤਰ੍ਹਾਂ ਬਾਵਨ-ਚੰਦਨ ਵਿਚ ਸੁਗੰਧੀ ਵੱਸਦੀ ਹੈ ਅਤੇ ਸੁਗੰਧੀ ਨਾਲ ਬਾਵਨ-ਚੰਦਨ ਓਤਿ-ਪੋਤਿ ਹੋਇਆ ਹੁੰਦਾ ਹੈ। ਪਰ ਕਿਵੇਂ ? ਇਹ ਇਕ ਅਸਚਰਜ ਕੌਤਕ ਹੈ, ਜਿਸ ਦਾ ਭੇਤ ਕੋਈ ਨਹੀਂ ਜਾਣਦਾ।
- ਜਿਸ ਤਰ੍ਹਾਂ ਲੱਕੜ ਵਿਚ ਅੱਗ ਵੱਸਦੀ ਹੈ ਅਤੇ ਅੱਗ ਵਿਚ ਸੇਕ ਲੱਕੜ ਦਾ ਹੀ ਹੁੰਦਾ ਹੈ। ਇਹ ਇਕ ਅਦਭੁੱਤ ਰਹੱਸ ਹੈ।
- ਏਸੇ ਤਰ੍ਹਾਂ ਸਤਿਗੁਰੂ (ਦੇ ਹਿਰਦੇ) ਵਿਚ ਸ਼ਬਦ ਸਮਾਇਆ ਹੁੰਦਾ ਹੈ ਅਤੇ ਸ਼ਬਦ ਵਿਚ ਸਤਿਗੁਰੂ (ਭਾਵ, 'ਸਤਿਗੁਰੂ' ਅਤੇ 'ਸਬਦ' ਪਰਸਪਰ ਓਤਿ-ਪੋਤਿ ਹਨ ਅਤੇ ਸ਼ਬਦ ਸਤਿਗੁਰੂ ਦੀ ਦਿੱਬ-ਮੂਰਤਿ ਹੈ), ਇਹ ਸੂਖਮ ਭੇਤ ਸ਼ਬਦ ਵਿਚ ਸੁਰਤਿ ਜੋੜਿਆਂ ਹੀ ਸਮਝ ਪੈਂਦਾ ਹੈ :

**ਜੈਸੇ ਫਲ ਸੈ ਬਿਰਖ ਬਿਰਖ ਸੈ ਹੋਤ ਫਲ**
**ਅਦ੍ਭੁਤਿ ਗਤਿ ਕਛੁ ਕਹਨੁ ਨ ਆਵੈ ਜੀ॥**
**ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ**
**ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ॥**
**ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ**
**ਅਤਿ ਅਸਚਰਜ ਹੈ ਕਉਤਕ ਕਹਾਵੈ ਜੀ॥**
**ਸਤਿਗੁਰ ਮੈ ਸਬਦੁ ਸਬਦ ਮੈ ਸਤਿਗੁਰ ਹੈ**
**ਨਿਰਗੁਨ ਗਿਆਨ ਧਿਆਨ ਸਮਝਾਵੈ ਜੀ॥੫੩੪॥**

*(ਕਬਿੱਤ ਭਾਈ ਗੁਰਦਾਸ ਜੀ)*

## *(ਸ) ਗੁਰ ਪ੍ਰਸਾਦਿ*

'ਗੁਰੂ' ਪਾਸ ਨਾਮ ਦਾ ਖ਼ਜ਼ਾਨਾ ਹੈ। ਉਹ ਨਾਮ-ਦਾਤਿ ਜਗਿਆਸੂਆਂ ਨੂੰ 'ਪ੍ਰਸਾਦੁ' ਵਜੋਂ ਪ੍ਰਦਾਨ ਕਰਦਾ ਹੈ :

**ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ॥੨॥੧॥੩੪॥**

*(ਮਾਝ ਮ: ੪, ਪੰਨਾ ੧੩੦)*

**ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ ਮਸਤਕਿ ਕਰਮਾ॥**
**ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ॥੧॥੩੭॥**

*(ਧਨਾਸਰੀ ਮ: ੫, ਪੰਨਾ ੬੮੦)*

ਜਗਿਆਸੂ ਦਾ ਅਧਿਆਤਮਕ ਪੈਂਡਾ (ਨਾਮ-ਪ੍ਰਾਪਤੀ) ਗੁਰੂ ਦੇ 'ਪ੍ਰਸਾਦ' ਤੋਂ ਆਰੰਭ ਹੁੰਦਾ ਹੈ। ਅਗਲਾ ਪੜਾਅ (ਨਾਮ ਦੀ ਕਮਾਈ) ਵੀ ਗੁਰੂ ਦੇ 'ਪ੍ਰਸਾਦ' ਕਰਕੇ ਹੀ ਪ੍ਰਾਪਤ ਹੁੰਦਾ ਹੈ ਅਤੇ ਅੰਤਿਮ ਮੰਜ਼ਲ (ਪਰਮੇਸ਼ਰ ਵਿਚ ਸਮਾਈ) ਵੀ ਗੁਰੂ ਦੇ 'ਪ੍ਰਸਾਦ' ਕਰਕੇ ਹੀ ਪ੍ਰਾਪਤ ਹੁੰਦੀ ਹੈ। ਸੋ, ਗੁਰੂ ਦਾ 'ਪ੍ਰਸਾਦੁ' ਅਧਿਆਤਮਕ ਖੇਤਰ ਵਿਚ ਕਲਾ-ਕ੍ਰਿਸ਼ਮਾਇਣੀ ਜਾਦੂ ਹੈ।

ਗੁਰੂ ਦਾ 'ਪ੍ਰਸਾਦੁ' ਜੀਵ ਦੀ ਕਿਸੇ ਘਾਲਣਾ ਦੇ ਵੱਟੇ ਪ੍ਰਾਪਤ ਕੀਤੇ ਜਾਣ ਵਾਲੀ ਵਸਤੂ ਨਹੀਂ। ਜਦੋਂ ਜਗਿਆਸੂ ਆਪਾ-ਭਾਵ ਤਿਆਗ ਕੇ ਗੁਰੂ ਦੀ ਸ਼ਰਨ ਵਿਚ ਢਹਿ ਪੈਂਦਾ ਹੈ ਤਾਂ ਸਹਿਜੇ ਹੀ ਗੁਰੂ ਦੇ 'ਪ੍ਰਸਾਦ' ਦਾ ਪਾਤਰ ਬਣ ਜਾਂਦਾ ਹੈ। ਨਿਰਸੰਦੇਹ, ਉਸ ਪਾਸੋਂ ਘਾਲਣਾ ਅਵੱਸ਼ ਹੀ ਹੁੰਦੀ ਹੈ, ਪਰ ਇਸ ਵਿਚ ਪ੍ਰੇਰਕ-ਸ਼ਕਤੀ ਅਤੇ ਘਾਲਣਾ-ਸ਼ਕਤੀ 'ਗੁਰ ਪ੍ਰਸਾਦ' ਦੀ ਹੀ ਹੁੰਦੀ ਹੈ। ਸੋ, ਇਹ ਗੁਰੂ ਦਾ 'ਪ੍ਰਸਾਦੁ' ਜੀਵਾਂ ਦੇ ਕਲਿਆਣ ਦਾ ਰੱਬੀ ਧੁਰਾਸ ਅਤੇ ਧਰਵਾਸ ਹੈ। ਇਸੇ ਲਈ ਉਸ ਦਾ ਵਰਣਨ ਮੂਲ-ਮੰਤ੍ਰ ਦੇ ਅੰਤਲੇ ਸ਼ਬਦ-ਜੋਟੇ ਵਿਚ 'ਗੁਰ ਪ੍ਰਸਾਦਿ' ਦੇ ਰੂਪ ਵਿਚ ਕੀਤਾ ਗਿਆ ਹੈ ਅਤੇ ਇਸ ਰਾਹੀਂ ਜੀਵ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਮੂਲ-ਮੰਤ੍ਰ ਵਿਚ ਨਿਰੂਪਣ ਕੀਤੇ ਸਤਿ-ਸਰੂਪ ਅਤੇ ਅਮੁੱਲੇ ਗੁਣਾਂ ਵਾਲੇ ਵਿਆਪਕ ਬ੍ਰਹਮ ਦਾ ਗਿਆਨ ਅਥਵਾ ਉਸ ਦੀ ਪ੍ਰਾਪਤੀ ਕੇਵਲ ਅਤੇ ਕੇਵਲ 'ਗੁਰੂ ਦੇ ਪ੍ਰਸਾਦ ਦੁਆਰਾ' ਹੀ ਸੰਭਵ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦਾ ਪ੍ਰਮੁਖ ਵਿਸ਼ਾ ਨਿਰੂਪਣ ਕਰੋ।

***ਉੱਤਰ :*** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸਮੱਗਰ ਬਾਣੀ ਦਾ ਪ੍ਰਮੁੱਖ ਵਿਸ਼ਾ '੧ਓ' ਹੈ। '੧ਓ' ਚਿੰਨ੍ਹਾਤਮਿਕ ਸਮਾਸੀ-ਸ਼ਬਦ ਹੈ, ਜਿਸ ਦਾ ਪੂਰਾ ਉਚਾਰਣ 'ਇਕ ਓਅੰਕਾਰ' ਹੈ। ਜੁੜਤ ਪਦ 'ਓਅੰਕਾਰ' ਦੋ ਸ਼ਬਦਾਂ (ਓਅੰ ਅਤੇ ਅਕਾਰ) ਦਾ ਸੰਧੀ-ਰੂਪ ਹੈ। ਸਮੁੱਚੇ ਸ਼ਬਦ '੧ਓ' ਦਾ ਅਰਥ ਹੈ: "ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ ਕੇਵਲ ਇਕ (ਅਦੁੱਤੀ) ਹੈ।"

ਰਹੱਸਵਾਦੀ ਸਤ-ਪੁਰਸ਼ਾਂ ਦੀ ਇਹ ਰਵਾਇਤੀ ਮਨੌਤ ਹੈ ਕਿ ਪੂਰਾ ਮੂਲ-ਮੰਤ੍ਰ '੧ਓਂ' ਦੀ ਵਿਆਖਿਆ ਹੈ, ਸਮੁੱਚਾ ਸ੍ਰੀ ਜਪੁ ਜੀ ਸਾਹਿਬ ਅੱਗੋਂ ਮੂਲ-ਮੰਤ੍ਰ ਦੀ ਵਿਆਖਿਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੱਗਰ ਬਾਣੀ ਸ੍ਰੀ ਜਪੁ ਜੀ ਸਾਹਿਬ ਦਾ ਹੀ ਵਿਸਥਾਰ ਹੈ।

ਮੂਲ-ਮੰਤ੍ਰ ਮੰਗਲਾਚਰਨ ਵਜੋਂ ਸ੍ਰੀ ਜਪੁ ਜੀ ਸਾਹਿਬ ਦੇ ਨਾਲ ਹੀ ਸੰਮਿਲਤ ਹੋ ਕੇ ਇਸ ਦਾ ਅਨਿੱਖੜਵਾਂ ਭਾਗ ਹੀ ਬਣ ਗਿਆ ਹੈ।

ਮੂਲ-ਮੰਤ੍ਰ ਰਾਹੀਂ ਵਿਆਪਕ ਬ੍ਰਹਮ ਦਾ ਗੁਣਾਤਮਿਕ ਸਰੂਪ ਦਰਸਾ ਕੇ ਸ੍ਰੀ ਜਪੁ ਜੀ ਸਾਹਿਬ ਦੇ ਆਰੰਭਕ ਸਲੋਕ ਵਿਚ ਹੀ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਬ੍ਰਹਮ ਦਾ ਸਰਬ-ਕਾਲੀ ਦਿੱਬ-ਸਰੂਪ 'ਸਚੁ' ਹੈ। ਇਹ ਸਚ-ਸਰੂਪਾ-ਬ੍ਰਹ੍ਮ ਆਪਣੇ ਦਿੱਬ (ਨੂਰੀ) ਨਿਰੰਕਾਰੀ ਸਰੂਪ ਵਿਚ ਇਕ ਪਾਸੇ ਸੱਚ-ਖੰਡ ਵਿਖੇ ਬਿਰਾਜਮਾਨ ਹੈ, ਦੂਜੇ ਪਾਸੇ ਆਪਣੀ ਸਿਰਜਨਾਤਮਿਕ ਅਤੇ ਵਿਆਪਕ ਸੱਤਾ ਦੁਆਰਾ ਆਪਣੀ ਰਚੀ ਕੁਲ ਪ੍ਰਕਿਰਤੀ ਵਿਚ ਸਮੱਸਤ ਹੋਇਆ ਪਿਆ ਹੈ।

ਅੱਗੇ ਚੱਲ ਕੇ ਸ੍ਰੀ ਜਪੁ ਜੀ ਸਾਹਿਬ ਦੀ ਆਰੰਭਕ ਪਉੜੀ ਵਿਚ ਹੀ ਬ੍ਰਹਮ-ਤੱਤ ਅਤੇ ਜੀਵ-ਤੱਤ ਦੇ ਮਿਲਾਪ ਦੀ ਗੁਹਜ-ਗਾਥਾ ਨੂੰ ਆਰੰਭ ਕਰਦਿਆਂ ਇਸ ਨੂੰ ਪ੍ਰਸ਼ਨ ਰੂਪ ਵਿਚ ਪ੍ਰਸਤੁਤ ਕਰ ਕੇ ਇਸ ਮੂਲ ਵਿਸ਼ੇ ਨੂੰ ਅਕਰਸ਼ਨ ਦਾ ਕੇਂਦਰ-ਬਿੰਦੂ ਬਣਾ ਦਿੱਤਾ ਗਿਆ ਹੈ:

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥੧॥**

*(ਜਪੁ ਜੀ, ਪੰਨਾ ੧)*

ਸੋ, ਉਪ੍ਰੋਕਤ ਪੰਗਤੀ ਤੋਂ ਇਹ ਸੇਧ ਮਿਲਦੀ ਹੈ ਕਿ ਸ੍ਰੀ ਜਪੁ ਜੀ ਸਾਹਿਬ ਦਾ ਪ੍ਰਮੁੱਖ ਵਿਸ਼ਾ ਜਗਿਆਸੂ ਨੂੰ ਸਚ-ਸਰੂਪੇ '੧ਓਂ' ਦਾ ਗਿਆਨ ਦ੍ਰਿੜ੍ਹ ਕਰਾ ਕੇ, ਸਚ ਦੇ ਧਾਰਨੀ ਹੋਣ ਅਤੇ ਜੀਵਨ ਪ੍ਰਯੰਤ ਸਚ ਦੀ ਘਾਲਣਾ ਕਰ ਕੇ ਪਰਮ-ਸਚ ਨਾਲ ਅਭੇਦ ਹੋਣ ਲਈ ਉਤੇਜਤ ਅਤੇ ਉਤਸ਼ਾਹਤ ਕਰਨਾ ਹੈ। ਇਸ ਬਹੁ-ਪੱਖੀ ਦਾਰਸ਼ਨਿਕ ਬਾਣੀ ਵਿਚਲੇ ਬਾਕੀ ਦੇ ਸਾਰੇ ਵਿਸ਼ੇ ਏਸੇ ਮੂਲ-ਵਿਸ਼ੇ ਦੀ ਹੀ ਪਰਕਰਮਾ ਅਤੇ ਵਿਆਖਿਆ ਕਰਦੇ ਹਨ।

**ਪ੍ਰਸ਼ਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਕ ਬਾਣੀ ਸ੍ਰੀ ਜਪੁ ਜੀ ਸਾਹਿਬ ਦੀ ਸਾਹਿਤਕ ਬਣਤਰ ਦਾ ਵੇਰਵਾ ਦਰਸਾਓ।

**ਉੱਤਰ :** ਸ੍ਰੀ ਜਪੁ ਜੀ ਸਾਹਿਬ ਦੇ ਆਰੰਭ ਵਿਚ '੧ਓ' ਤੋਂ ਲੈ ਕੇ 'ਗੁਰ ਪ੍ਰਸਾਦਿ' ਤਕ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਜਪੁ ਜੀ ਸਾਹਿਬ ਦਾ ਸਾਂਝਾ ਮੰਗਲ ਹੈ, ਜਿਸ ਨੂੰ ਸਿਧਾਂਤਕ ਸ਼ਬਦਾਵਲੀ ਵਿਚ 'ਮੂਲ-ਮੰਤ੍ਰ' ਦੀ ਸੰਗਿਆ ਦਿੱਤੀ ਜਾਂਦੀ ਹੈ। 'ਮੂਲ-ਮੰਤ੍ਰ' ਤੋਂ ਭਾਵ ਹੈ ਅਜਿਹਾ ਮੰਤ੍ਰ, ਜੋ 'ਚੇਤਨਾ ਦੇ ਮੂਲ-ਸ੍ਰੋਤ (ਬ੍ਰਹਮ) ਦੇ ਸਰੂਪ ਨੂੰ ਸੂਤ੍ਰ ਰੂਪ ਵਿਚ ਨਿਰੂਪਣ ਕਰੇ। ਇਸ ਮੂਲ-ਮੰਤ੍ਰ ਦੇ ਸਤ ਸ਼ਬਦ-ਜੋਟੇ ਹਨ। ਪਹਿਲੇ ਛੇ ਸ਼ਬਦ-ਜੋਟਿਆਂ ਵਿਚ ਵਿਆਪਕ-ਬ੍ਰਹਮ ਦਾ ਗੁਣਾਤਮਿਕ ਸ਼ਬਦੀ-ਚਿੱਤਰ ਨਿਰੂਪਣ ਕੀਤਾ ਹੋਇਆ ਹੈ, ਜਦ ਕਿ ਸਤਵੇਂ ਸ਼ਬਦ-ਜੋਟੇ ਵਿਚ 'ਬ੍ਰਹਮ' ਅਤੇ ਬ੍ਰਹਮ-ਗਿਆਨ ਦੀ ਪ੍ਰਾਪਤੀ ਦਾ ਸਾਧਨ ਦਰਸਾਇਆ ਹੋਇਆ ਹੈ।

ਮੂਲ-ਮੰਤ੍ਰ ਤੋਂ ਮਗਰੋਂ ਆਇਆ ਸ਼ਬਦ 'ਜਪੁ' ਇਸ ਬਾਣੀ ਦਾ ਸਿਰਲੇਖ ਹੈ। ਇਸ ਸਿਰਲੇਖ ਨਾਲ ਸਤਿਕਾਰ ਵਜੋਂ 'ਸ੍ਰੀ' ਪਦ ਆਰੰਭ ਵਿਚ, 'ਜੀ' ਅਤੇ 'ਸਾਹਿਬ' ਦੋ ਆਦਰ-ਵਾਚੀ ਪ੍ਰਤੇ ਸਿਰਲੇਖ ਦੇ ਮਗਰੋਂ ਲਾ ਕੇ ਇਸ ਬਾਣੀ ਦੀ ਸੰਗਯਾ 'ਸ੍ਰੀ ਜਪੁ ਜੀ ਸਾਹਿਬ' ਆਮ ਬੋਲ-ਚਾਲ ਅਤੇ ਲਿਖਤ ਵਿਚ ਆਉਂਦੀ ਹੈ।

ਬਾਣੀ ਦੇ ਆਦਿ ਵਿਚ ਅਤੇ ਅੰਤ ਵਿਚ ਇਕ ਇਕ ਸਲੋਕ ਹੈ ਅਤੇ ਵਿਚਕਾਰ ਅਠੱਤੀ ਪਉੜੀਆਂ ਹਨ। ਆਦਲੇ ਸਲੋਕ ਉੱਤੇ ਸਿਰਲੇਖ ਦੀ ਕੋਈ ਸੂਚਨਾ ਅੰਕਿਤ ਨਹੀਂ, ਜਦ ਕਿ ਅੰਤਲੇ ਸਲੋਕ ਉੱਤੇ ਸਪੱਸ਼ਟ ਸਿਰਲੇਖ 'ਸਲੋਕੁ' ਅੰਕਿਤ ਹੈ।

**ਨੋਟ :** ਕਈ ਵੀਰ ਮੂਲ-ਮੰਤ੍ਰ ਦਾ ਅਕਾਰ '੧ਓ' ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤਕ ਮੰਨਦੇ ਹਨ। ਉਹਨਾਂ ਦੀ ਇਹ ਧਾਰਨਾ ਠੀਕ ਨਹੀਂ। ਆਰੰਭ ਵਿਚ ਆਇਆ ਮੂਲ-ਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਤੇ ਸ੍ਰੀ ਜਪੁ ਜੀ ਸਾਹਿਬ ਦਾ ਸਾਂਝਾ ਮੰਗਲ ਹੈ। ਇਹ ਮੂਲ-ਮੰਤ੍ਰ ਅਥਵਾ ਮੰਗਲ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਥਵਾ ਸ੍ਰੀ ਜਪੁ ਜੀ ਸਾਹਿਬ ਦੇ ਆਰੰਭ ਵਿਚ ਹੀ ਨਹੀਂ, ਸਗੋਂ ਹਰੇਕ ਰਾਗ ਨਾਲ ਸੰਬੰਧਤ ਬਾਣੀ ਦੇ ਆਰੰਭ ਵਿਚ ਅਤੇ ਰਾਗ-ਮੁਕਤ ਬਾਣੀ ਦੇ ਆਰੰਭ ਵਿਚ ਵੀ ਆਉਂਦਾ ਹੈ। ਸਾਰੀ ਥਾਵੇਂ ਇਸ ਦਾ ਸਰੂਪ '੧ਓ' ਤੋਂ ਲੈ ਕੇ 'ਗੁਰ ਪ੍ਰਸਾਦਿ' ਤਕ ਹੀ ਹੈ।

ਇਸ ਸੰਪੂਰਨ ਮੰਗਲ ਅਥਵਾ ਮੂਲ-ਮੰਤ੍ਰ ਦਾ ਸੰਖੇਪ ਰੂਪ, ਜੋ ਸਮੱਗਰ ਬਾਣੀ ਵਿਚ ਵੱਖ ਵੱਖ ਥਾਈਂ ਲਗ ਪਗ ੫੬੮ ਵਾਰੀ ਆਇਆ ਹੈ, ਹਰ ਥਾਵੇਂ 'ਗੁਰ ਪ੍ਰਸਾਦਿ' ਤਕ ਹੀ ਹੈ।

**ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਵਿਚੋਂ 'ਸਚਿਆਰ' ਬਣਨ ਲਈ, ਜੀਵਨ ਵਿਚ ਕਿਹੜੀ ਕਿਹੜੀ ਸਾਧਨਾ ਕਰਨ ਦੀ ਸੇਧ ਮਿਲਦੀ ਹੈ ?

**ਉੱਤਰ :** ਜੀਵ ਬੁਨਿਆਦੀ ਤੌਰ 'ਤੇ ਸਚ-ਸਰੂਪ ਬ੍ਰਹਮ ਦੀ ਹੀ ਅੰਸ਼ ਹੈ। ਬ੍ਰਹਮ-ਤੱਤ ਅਤੇ ਜੀਵ-ਤੱਤ ਦੇ ਵਿਚਕਾਰ ਹਉਮੈ ਦਾ ਅਤਿ-ਸੂਖਮ ਪਰ ਅਤਿ ਸ-ਬਲ ਪੜਦਾ ਪਿਆ ਹੋਇਆ ਹੈ, ਜਿਸ ਨੂੰ ਗੁਰੂ-ਮਿਹਰ ਸਦਕਾ ਦੂਰ ਕਰਨ 'ਤੇ ਇਹ ਦੋਵੇਂ ਇਕ-ਰੂਪ ਹੋ ਜਾਂਦੇ ਹਨ। ਹਉਮੈ ਦਾ ਪੜਦਾ ਦੂਰ ਤਦੋਂ ਹੁੰਦਾ ਹੈ, ਜਦੋਂ ਮਨੁੱਖ ਗੁਰੂ ਦੀ ਕਿਰਪਾ ਦੁਆਰਾ ਸਚ ਦਾ ਧਾਰਨੀ ਅਥਵਾ ਸਚਿਆਰ ਬਣ ਜਾਵੇ। ਸਚ ਦਾ ਧਾਰਨੀ (ਸਚਿਆਰ) ਬਣਨ ਲਈ ਸ੍ਰੀ ਜਪੁ ਜੀ ਸਾਹਿਬ ਵਿਚ ਦਿੱਤੀ ਗਈ ਸੇਧ ਇਸ ਪ੍ਰਕਾਰ ਹੈ :

(੧) ਰਜ਼ਾਅ ਦੇ ਮਾਲਕ ਸਰਬ-ਸ਼ਕਤੀਮਾਨ ਪ੍ਰਭੂ ਦੇ ਵਿਆਪਕ ਹੁਕਮ ਨੂੰ ਬੁੱਝ ਕੇ ਹੁਕਮੀ-ਬੰਦਾ ਬਣਨਾ ਅਤੇ ਇੰਜ ਆਪਣੀ ਹਉਮੈ ਦਾ ਅਭਾਵ ਕਰ ਦੇਣਾ।

(੨) ਨਿਤਾਪ੍ਰਤਿ ਅੰਮ੍ਰਿਤ ਵੇਲੇ (ਪ੍ਰਭਾਤ ਸਮੇਂ) ਸਚੇ-ਸਾਹਿਬ ਦਾ ਸਚਾ-ਨਾਉਂ ਭਾਉ ਭਾਖਿਆ ਦੁਆਰਾ ਜਪਣਾ।

(੩) ਸਾਰੇ ਦੇਵੀ ਦੇਵਤਿਆਂ ਅਤੇ ਨਾਦੀ-ਵੇਦੀ ਗਿਆਨ ਦੀ ਝਾਕ ਛੱਡ ਕੇ ਕੇਵਲ 'ਗੁਰੂ' ਅਤੇ 'ਗੁਰੂ ਗਿਆਨ' ਨੂੰ ਹੀ ਜੀਵਨ-ਕਲਿਆਣ ਦਾ ਸਾਧਨ ਬਣਾਉਣਾ।

(੪) ਮਤਿ ਵਿਚ ਦੈਵੀ ਗੁਣਾਂ ਰੂਪ ਰਤਨ, ਜਵਾਹਰ, ਮਾਣਕ ਉਪਜਾਉਣ ਵਾਲੀ ਗੁਰੂ ਦੀ ਨਾਮ-ਸਿਖਿਆ ਸੁਣ ਕੇ ਮੰਨਣੀ ਅਤੇ ਦ੍ਰਿੜ੍ਹ ਕਰ ਕੇ ਧਾਰਨ ਕਰਨੀ।

(੫) ਤੀਰਥ, ਤਪ,.ਦਇਆ, ਦਾਨ ਆਦਿ ਕਰਮ-ਕਾਂਡੀ ਫੋਕਟ ਕਰਮਾਂ ਦਾ ਤਿਆਗ ਕਰ ਕੇ ਗੁਣੀ-ਨਿਧਾਨ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਮਨ ਕਰਕੇ ਪ੍ਰੇਮ ਨਾਲ ਕਰਨੀ ਤੇ ਇਸ ਤਰ੍ਹਾਂ ਆਤਮ-ਤੀਰਥ-ਇਸ਼ਨਾਨੀ ਬਣਨਾ। ਸਾਰੇ ਦੈਵੀ ਗੁਣ ਨਾਮ ਉੱਤੇ ਆਸ਼੍ਰਿਤ ਹਨ ਅਤੇ ਇਹ ਨਾਮ-ਲਾੜੇ ਦੀ ਹੀ ਜੰਞ ਹਨ।

(੬) ਨਾਮ-ਪਿਆਰ ਦੇ ਰੱਬੀ-ਨਿਖਾਰ ਨਾਲ ਮਤਿ ਦੀ ਸਾਰੀ ਪਾਪ-ਮੈਲ ਧੋ ਕੱਢਣੀ।

(੭) ਜੀਵਨ ਵਿਚ ਬੰਦੀ (ਕੈਦ) ਅਤੇ ਬੰਦ-ਖ਼ਲਾਸੀ ਨੂੰ ਪ੍ਰਭੂ ਦਾ ਭਾਣਾ ਜਾਣ ਕੇ ਹਰ ਹਾਲਤ ਵਿਚ ਮਾਲਕ ਦਾ ਸ਼ੁਕਰਾਨਾ ਕਰਨਾ।

(੮) ਆਪਾ-ਭਾਵ ਦੇ ਢਹੇ ਚੜ੍ਹਨਾ ਖ਼ੁਆਰੀ ਅਤੇ ਨਾਮੋਸ਼ੀ ਦਾ ਰਾਹ ਹੈ। ਇਸ ਦੇ ਪ੍ਰਭਾਵ ਅਧੀਨ ਮਨੁੱਖ ਵਿਗਾੜੂ-ਬੋਲ ਬੋਲ ਕੇ ਮਗਰੋਂ ਸ਼ਰਮਸਾਰ ਹੁੰਦਾ ਹੈ। ਇਸ ਦਾ ਪੂਰਨ ਤਿਆਗ ਕਰਨਾ।

(੯) ਪ੍ਰਭੂ ਨਾਲ ਜੋਗ (ਮਿਲਾਪ) ਲਈ ਜੋਗ-ਮਾਰਗ ਦੇ ਬਾਹਰਮੁਖੀ ਭੇਖ-ਚਿੰਨ੍ਹ ਮੁੰਦਰਾਂ, ਪਤ, ਝੋਲੀ, ਖਿੰਥਾ, ਡੰਡਾ ਆਦਿ ਧਾਰਨ ਕਰਨ ਦੀ ਬਜਾਏ ਸੰਤੋਖ, ਸਰਮ, ਪਰਤੀਤ, ਆਚਰਣ-ਸੁੱਛਤਾ, ਸਦ-ਭਾਵਨਾ ਆਦਿ ਦੈਵੀ ਗੁਣ ਧਾਰਨ ਕਰ ਕੇ ਮਨ ਉੱਤੇ ਜਿੱਤ ਪ੍ਰਾਪਤ ਕਰਨੀ।

(੧੦) ਰਿਧੀਆਂ ਸਿਧੀਆਂ ਅਥਵਾ ਕਰਾਮਾਤੀ ਸ਼ਕਤੀਆਂ ਨੂੰ ਹੋਛਾ ਚਸਕਾ ਜਾਣ ਕੇ ਇਹਨਾਂ ਦੇ ਜਕੜਵੰਜ ਵਿਚ ਨਾ ਫਸਣਾ।

(੧੧) ਦੇਵੀ ਦੇਵਤਿਆਂ ਨੂੰ ਮਾਇਆ ਦੇ ਚੇਲੇ ਜਾਣਨਾ ਅਤੇ ਆਪਣੀ ਪ੍ਰੀਤਿ ਅਤੇ ਪ੍ਰਤੀਤਿ ਮਾਇਆ ਦੇ ਪਤੀ (ਵਾਹਿਗੁਰੂ) ਵਿਚ ਰੱਖਣੀ।

(੧੨) ਰਸਨਾ ਦੁਆਰਾ, ਪ੍ਰਾਣਾਂ ਦੁਆਰਾ, ਬਲਕਿ, ਰੋਮ ਰੋਮ ਦੁਆਰਾ ਜਗਦੀਸ-ਨਾਮ ਦਾ ਅਜਪਾ ਜਾਪ ਜਪਣਾ, ਪਰ ਟੇਕ ਆਪਣੀ ਘਾਲ-ਕਮਾਈ ਦੀ ਬਜਾਏ 'ਪ੍ਰਭੂ-ਨਦਰਿ' ਉੱਤੇ ਰੱਖਣੀ।

(੧੩) ਜਤ ਦੀ ਭੱਠੀ ਉੱਤੇ ਪ੍ਰੇਮ ਦੀ ਕੁਠਾਲੀ ਵਿਚ ਅੰਮ੍ਰਿਤ-ਨਾਮ ਪਾ ਕੇ ਧੀਰਜ, ਗਿਆਨ, ਭਉ-ਭਾਉ ਆਦਿ ਦੈਵੀ ਗੁਣਾਂ ਦੀ ਸਹਾਇਤਾ ਨਾਲ ਸਚੀ ਟਕਸਾਲ ਵਿਚ ਆਪਣੇ ਮਨ ਦੀ ਅਨੂਠੀ ਘਾੜਤ ਘੜਨੀ।

(੧੪) ਨਾਮ ਨੂੰ ਨਿਰੰਤਰ ਧਿਆਨ ਵਿਚ ਵਸਾਅ ਕੇ ਅਤੁੱਟ ਘਾਲ-ਕਮਾਈ ਕਰਨ ਵਾਲੇ ਆਤਮ-ਧਿਆਨੀਆਂ ਵਾਲਾ ਜੀਵਨ ਜੀਉਣਾ। ਇਸ ਤਰ੍ਹਾਂ ਇਕ ਪਾਸੇ 'ਸਚਿਆਰ' ਹੋ ਕੇ ਪ੍ਰਭੂ ਦੀ ਸਚੀ ਦਰਗਾਹ ਵਿਚ ਸੁਰਖ਼ਰੂਈ ਪ੍ਰਾਪਤ ਕਰਨੀ ਅਤੇ ਦੂਜੇ ਪਾਸੇ ਸੰਸਾਰ ਲਈ 'ਸਚਿਆਰ' ਦਾ ਮਾਡਲ ਪੇਸ਼ ਕਰਨਾ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਵਿਚ ਜਿਥੇ ਇਕ ਪਾਸੇ ਮਨੁੱਖ ਨੂੰ ਸਚਿਆਰ ਬਣਨ ਦੀ ਸੇਧ ਦਿੱਤੀ ਹੋਈ ਹੈ, ਓਥੇ ਨਾਲ ਹੀ ਕੁਝ ਕਰਮ-ਕਾਂਡੀ ਸਾਧਨਾਂ ਦੀ ਨਿਖੇਧੀ ਵੀ ਕੀਤੀ ਹੋਈ ਹੈ।

ਉਹ ਕਰਮ-ਕਾਂਡੀ ਸਾਧਨ ਕਿਹੜੇ ਹਨ ਅਤੇ ਉਹਨਾਂ ਦੀ ਨਿਖੇਧੀ ਦੇ ਕੀ ਕਾਰਨ ਹਨ ?

***ਉੱਤਰ :*** *ਮਹਾਨ ਕੋਸ਼ ਅਨੁਸਾਰ :*

" 'ਕਰਮ-ਕਾਂਡ' ਤੋਂ ਭਾਵ ਹੈ ਸ਼ਾਸਤ੍ਰ ਦਾ ਉਹ ਕਾਂਡ (ਭਾਗ), ਜਿਸ ਵਿਚ ਕਰਮ ਦਾ ਵਰਣਨ ਹੈ। ਕੇਹੜੇ ਕਰਮ ਵਿਹਿਤ (ਵਿਧੀ ਨਾਲ ਸਮਝਾਏ ਹੋਏ ਅਥਵਾ ਕਰਨ ਜੋਗ ਠਹਿਰਾਏ ਹੋਏ) ਹਨ ਅਤੇ ਕੇਹੜੇ ਕਰਮ ਨਿਖਿਧ (ਵਰਜਿਤ) ? ਕਿਸ ਕਿਸ ਨੂੰ ਕੇਹੜੇ ਕੇਹੜੇ ਕਰਮ ਕਿਸ ਕਿਸ ਸਮੇਂ ਕਰਨੇ ਚਾਹੀਏ, ਇਤਯਾਦਿਕ ਵਰਣਨ ਵਾਲਾ ਹਿੱਸਾ।"

*(ਪੰਨਾ ੩੦੪)*

## 'ਧਰਮ-ਕਰਮ' ਅਤੇ 'ਕਰਮ-ਕਾਂਡ' ਦੀ ਪਰਖ-ਵਟੀ

ਜੀਵਨ ਵਿਚ ਕਮਾਏ ਸ਼ੁਭ, ਅਸ਼ੁਭ ਕਰਮਾਂ ਦੇ ਆਧਾਰ 'ਤੇ ਹੀ ਜੀਵ ਪੁੰਨੀ ਜਾਂ ਪਾਪੀ ਆਖੀਦੇ ਹਨ। ਜਿਥੋਂ ਤਕ ਕਰਮਾਂ ਦਾ ਸੰਬੰਧ ਹੈ, ਕੋਈ ਵੀ ਕਰਮ ਆਪਣੇ ਆਪ ਵਿਚ ਪੁੰਨ-ਕਰਮ ਜਾਂ ਪਾਪ-ਕਰਮ ਨਹੀਂ ਹੁੰਦਾ, ਸਗੋਂ ਹਰੇਕ ਕਰਮ ਦੇ ਪਿਛੋਕੜ ਵਿਚ ਕੰਮ ਕਰ ਰਹੀ ਮਨੁੱਖੀ ਮਨੋ-ਭਾਵਨਾ (ਨੀਯਤ) ਕਿਸੇ ਕੰਮ ਦੇ ਚੰਗੇ ਜਾਂ ਮੰਦੇ ਹੋਣ ਦਾ ਅਧਾਰ ਬਣਦੀ ਹੈ।

ਕਈ ਵਾਰੀ ਮਨੁੱਖ ਹਉਮੈ, ਵਿਖਾਵੇ ਜਾਂ ਕਿਸੇ ਲੋਭ-ਲਾਲਚ ਦੀ ਭਾਵਨਾ ਅਧੀਨ ਕੁਝ ਕਰਮ ਕਰਦਾ ਹੈ, ਜੋ ਵੇਖਣ ਨੂੰ ਭਾਵੇਂ ਸ਼ੁਭ ਕਰਮ ਜਾਪਦੇ ਹਨ, ਪਰ ਮਨੋ-ਭਾਵਨਾ ਨਿਰਮਲ ਨਾ ਹੋਣ ਕਾਰਨ ਅਜਿਹੇ ਕਰਮ ਮਨ ਨੂੰ ਨਿਰਮਲ ਕਰਨ ਦੀ ਬਜਾਏ, ਸਗੋਂ ਮਲੀਨ (ਹੰਕਾਰੀ) ਕਰਦੇ ਹਨ। ਅਜਿਹੇ ਹੰਕਾਰੀ-ਕਰਮ ਮਨੁੱਖ ਲਈ ਫਾਹੀ ਹੋ ਨਿੱਬੜਦੇ ਹਨ :

**ਹਉ ਹਉ ਕਰਮ ਕਮਾਣੇ ॥ ਤੇ ਤੇ ਬੰਧ ਗਲਾਣੇ ॥**
**ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥੩॥੧੭॥**

*(ਮਾਰੂ ਮ: ੫, ਪੰਨਾ ੧੦੦੪)*

ਇਸ ਸੰਬੰਧੀ ਗੁਰਮਤਿ ਦਾ ਦ੍ਰਿਸ਼ਟੀਕੋਣ ਇਹ ਹੈ ਕਿ ਜਿਹੜੇ ਕਰਮ ਸ਼ੁਭ-ਭਾਵਨਾ ਅਤੇ ਨਿਸ਼ਕਾਮ-ਬਿਰਤੀ ਅਧੀਨ ਧਰਮ ਕਮਾਉਣ ਅਥਵਾ ਪ੍ਰਭੂ ਨਾਲ ਸੰਬੰਧ ਜੋੜਨ ਲਈ ਸਾਧਨ-ਮਾਤ੍ਰ ਵਜੋਂ ਕੀਤੇ ਜਾਣ, ਉਹ ਸ਼ੁਭ-ਕਰਮ ਹੁੰਦੇ ਹਨ, ਪਰ ਦੂਜੇ ਪਾਸੇ ਕੁਝ ਦੈਵੀ-ਕਰਮਾਂ (ਸੁਚ, ਸੰਜਮ, ਜਤ, ਸਤ, ਦਇਆ, ਦਾਨ ਆਦਿ) ਦੀ ਵਰਤੋਂ ਜੇਕਰ ਸਾਧਨ-ਮਾਤ੍ਰ ਦੀ ਬਜਾਏ, ਇਹਨਾਂ ਨੂੰ ਸ਼ਾਸਤ੍ਰ ਅਨੁਸਾਰ ਧਰਮ ਕਮਾਉਣ ਦਾ ਅੰਤਮ-ਨਿਸ਼ਾਨਾ ਮਿਥ ਕੇ ਕੀਤੀ ਜਾਏ ਤਾਂ ਇਹ ਸਾਰੇ ਕਰਮ-ਕਾਂਡ ਹੋ ਨਿੱਬੜਦੇ ਹਨ। ਸ੍ਰੀ ਜਪੁ ਜੀ ਸਾਹਿਬ ਵਿਚ ਕੁਝ ਅਜਿਹੇ ਕਰਮ-ਕਾਂਡੀ ਸਾਧਨਾਂ ਦੀ ਨਿਖੇਧੀ ਕੀਤੀ ਮਿਲਦੀ ਹੈ। ਜਿਵੇਂ :

### ੧. *ਸਰੀਰਕ ਸੁਚਮਤਾ*

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥੧॥** *(ਜਪੁ ਜੀ)*

ਸਰੀਰਕ ਸੁਚਮਤਾ ਦਾ ਅਸਰ ਸਰੀਰ ਤਕ ਹੀ ਸੀਮਤ ਹੈ, ਇਸ ਨਾਲ ਮਨ ਦੀ ਸੁਚਮਤਾ ਹੋ ਸਕਣੀ ਸੰਭਵ ਨਹੀਂ, ਜਿਵੇਂ ਤੂਮੜੀ ਨੂੰ ਜਿੰਨੀ ਵਾਰੀ ਮਰਜ਼ੀ ਧੋਤਾ ਜਾਏ, ਉਸ ਦੀ ਕੁੜਿੱਤਣ ਜਾਂਦੀ ਹੀ ਨਹੀਂ; ਗੁਰਵਾਕ :

**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥੨॥੧੨॥**

*(ਵਾਰ ਸੂਹੀ ਕੀ, ਮ: ੧, ਪੰਨਾ ੭੮੯)*

### ੨. *ਮੌਨ ਧਾਰਨਾ*

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥੧॥** *(ਜਪੁ ਜੀ)*

ਮੌਨ ਧਾਰਨ ਕਰਨ ਨਾਲ ਮੂੰਹ ਤਾਂ ਬੇਸ਼ੱਕ ਗੱਲ-ਬਾਤ ਕਰਨ ਤੋਂ ਵਰਜਿਆ ਰਹਿੰਦਾ ਹੈ, ਪਰ ਇਸ ਨਾਲ ਮਨ ਦੀ ਅਫੁਰਤਾ ਹਾਸਲ ਨਹੀਂ ਹੋ ਸਕਦੀ। ਜੇ ਮਨ ਸੰਕਲਪਾਂ ਵਿਕਲਪਾਂ ਕਰਕੇ ਅਸ਼ਾਂਤ ਹੋਵੇ ਤਾਂ ਕੇਵਲ ਮੂੰਹੋਂ ਚੁਪ ਸਾਧੀ ਰੱਖਣੀ ਪਖੰਡ-ਕਰਮ ਹੀ ਹੁੰਦਾ ਹੈ :

**ਬੋਲੈ ਨਾਹੀ ਹੋਇ ਬੈਠਾ ਮੋਨੀ ॥**
**ਅੰਤਰਿ ਕਲਪ ਭਵਾਈਐ ਜੋਨੀ ॥੬॥੮॥ ਰਹਾਉ ਦੂਜਾ ॥**

*(ਪ੍ਰਭਾਤੀ ਮ: ੫, ਪੰਨਾ ੧੩੪੮)*

### ੩. ਭੁਖੇ ਰਹਿਣਾ

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥੧॥** *(ਜਪੁ ਜੀ)*

ਭੁਖੇ ਰਹਿਣ ਨਾਲ, ਭਾਵ, ਖਾਣ ਵਾਲੇ ਪਦਾਰਥਾਂ ਦੇ ਸੇਵਨ ਤੋਂ ਸੰਕੋਚ ਕੀਤਿਆਂ ਤ੍ਰਿਸ਼ਨਾ-ਅਗਨੀ ਸ਼ਾਂਤ ਨਹੀਂ ਹੋ ਸਕਦੀ।

ਤ੍ਰਿਸ਼ਨਾ ਤੋਂ ਛੁਟਕਾਰੇ ਦੇ ਪ੍ਰਚਲਤ ਦੋ ਪਹਿਲੂ ਹਨ। ਪਹਿਲਾ ਇਹ ਕਿ ਕੁਝ ਖਾਧਾ ਪੀਤਾ ਹੀ ਨਾ ਜਾਏ ਅਤੇ ਦੂਜਾ ਇਹ ਕਿ ਵੱਧ ਤੋਂ ਵੱਧ ਪਦਾਰਥ ਇਕੱਤ੍ਰ ਕਰ ਲਏ ਜਾਣ। ਇਹ ਦੋਵੇਂ ਪਹਿਲੂ ਭਾਵੇਂ ਪਰਸਪਰ ਵਿਰੋਧੀ ਹਨ, ਪਰ ਦੋਵੇਂ ਹੀ ਉਲਾਰ ਬਿਰਤੀ ਵਾਲੇ ਹਨ। ਦੋਹਾਂ ਹਾਲਤਾਂ ਵਿਚ ਤ੍ਰਿਸ਼ਨਾ ਮਨ ਨੂੰ ਅਸ਼ਾਂਤ ਕਰੀ ਰੱਖਦੀ ਹੈ। ਸੋ, ਇਹਨਾਂ ਦੋਹਾਂ ਵੱਲ ਸੰਕੇਤ ਕਰ ਕੇ ਸ੍ਰੀ ਜਪੁ ਜੀ ਸਾਹਿਬ ਵਿਚ ਇਹਨਾਂ ਦੀ ਨਿਖੇਧੀ ਕੀਤੀ ਗਈ ਹੈ।

### ੪. ਸਿਆਣਪ

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥੧॥** *(ਜਪੁ ਜੀ)*

'ਸਿਆਣਪ' ਮਹੱਤਵਪੂਰਨ ਮਨੁੱਖੀ ਗੁਣ ਹੈ, ਪਰ ਕੇਵਲ ਉਸ ਹਾਲਤ ਵਿਚ, ਜਦੋਂ ਇਹ ਮਨੁੱਖੀ ਮਨ ਨੂੰ ਵਿਕਾਰਾਂ ਅਤੇ ਜਨਮ ਮਰਨ ਦੇ ਗੇੜ ਦੇ ਛੁਟਕਾਰੇ ਦਾ ਸਾਧਨ ਬਣੇ। ਜੇਕਰ ਸਿਆਣਪ ਮਨ ਨੂੰ ਹੰਕਾਰੀ ਅਤੇ ਵਿਕਾਰੀ ਬਣਾਵੇ ਤਾਂ ਇਹ ਉਲਟਾ ਫਾਹੀ ਹੋ ਨਿਬੜਦੀ ਹੈ। ਹੱਦੋਂ ਵੱਧ ਸਿਆਣਪ, ਚਤੁਰਾਈ ਵਿਚ ਬਦਲ ਜਾਂਦੀ ਹੈ, ਜਿਸ ਨਾਲ ਮਨੁੱਖ-ਮਾਤ੍ਰ ਨੂੰ ਤਾਂ ਭਾਵੇਂ ਧੋਖਾ ਦਿੱਤਾ ਜਾ ਸਕਦਾ ਹੈ, ਪਰ ਸਰਬੱਗ ਪ੍ਰਭੂ ਨੂੰ ਪਤਿਆਇਆ ਨਹੀਂ ਜਾ ਸਕਦਾ। ਪ੍ਰਭੂ ਨੂੰ ਪਤਿਆਉਣ ਲਈ ਤਾਂ ਗੁਰਮਤਿ-ਮਤਿ, ਰੱਬੀ ਸੂਝ-ਬੂਝ ਅਤੇ ਬਿਬੇਕ ਬੁੱਧੀ ਚਾਹੀਦੀ ਹੈ। ਚਤੁਰਾਈ ਪ੍ਰਭੂ-ਮਿਲਾਪ ਦੇ ਰਾਹ ਵਿਚ ਵੱਡੀ ਰੁਕਾਵਟ ਹੈ :

**ਰੇ ਜਨ ਮਨੁ ਮਾਧਉ ਸਿਉ ਲਾਈਐ ॥**
**ਚਤੁਰਾਈ ਨ ਚਤੁਰਭੁਜੁ ਪਾਈਐ ॥ ਰਹਾਉ ॥੬॥** *(ਪੰਨਾ ੩੨੪)*

## ੫. ਤੀਰਥ-ਇਸ਼ਨਾਨ

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥੬॥**

*(ਜਪੁ ਜੀ, ਪੰਨਾ ੨)*

ਤੀਰਥ-ਇਸ਼ਨਾਨ ਨਾਲ ਵੀ ਮਨ ਦੀ ਮੈਲ ਉਤਰਨੀ ਸੰਭਵ ਨਹੀਂ ਅਤੇ ਮਨ ਦੀ ਮੈਲ ਲੱਥੇ ਬਿਨਾਂ ਪ੍ਰਭੂ-ਪ੍ਰਸੰਨਤਾ ਦਾ ਪਾਤਰ ਨਹੀਂ ਬਣਿਆ ਜਾ ਸਕਦਾ। ਫਿਰ ਤੀਰਥ-ਇਸ਼ਨਾਨ ਦਾ ਕੀ ਲਾਭ ?

ਮਨ ਦੀ ਮੈਲ ਤਾਂ ਅੰਦਰਲੇ ਆਤਮ-ਤੀਰਥ ਉੱਤੇ ਇਸ਼ਨਾਨ ਕੀਤਿਆਂ ਹੀ ਉਤਰ ਸਕਦੀ ਹੈ, ਤੇ ਇਸ ਲਈ ਗੁਰੂ ਦੀ ਰਤਨ-ਸਮਾਨ ਨਾਮ-ਸਿਖਿਆ ਸੁਣਨੀ, ਮੰਨਣੀ ਅਤੇ ਪ੍ਰੇਮ ਨਾਲ ਮਨ ਵਿਚ ਧਾਰਨ ਕਰਨੀ ਲੋੜੀਦੀ ਹੈ।

## ੬. ਦਇਆ ਅਤੇ ਦਾਨ

**ਤੀਰਥੁ ਤਪੁ ਦਇਆ ਦਤੁ ਦਾਨੁ ॥**
**ਜੇ ਕੋ ਪਾਵੈ ਤਿਲ ਕਾ ਮਾਨੁ ॥੨੧॥** *(ਜਪੁ ਜੀ)*

ਦਇਆ ਅਤੇ ਪੁੰਨ-ਦਾਨ, ਇਹ ਦੋਵੇਂ ਦੈਵੀ ਗੁਣ ਮਨੁੱਖੀ ਸ਼ਖ਼ਸੀਅਤ ਦੇ ਵਿਕਾਸ ਲਈ ਬੜੇ ਮਹੱਤਵਪੂਰਨ ਹਨ, ਜੇਕਰ ਇਹਨਾਂ ਦੀ ਵਰਤੋਂ ਨਿਸ਼ਕਾਮ ਭਾਵਨਾ ਅਥਵਾ 'ਆਤਮ ਕੈ ਚਾਇ' ਅਧੀਨ ਕੀਤੀ ਜਾਵੇ।

ਦੂਜੇ ਪਾਸੇ, ਜੇ ਇਹਨਾਂ ਦੈਵੀ ਗੁਣਾਂ ਦੀ ਵਰਤੋਂ ਦੁਨੀਆਵੀ ਲੋਕਾਂ ਦੀ ਵਾਹ ਵਾਹ ਖੱਟਣ ਲਈ ਕੀਤੀ ਜਾਵੇ ਤਾਂ ਨਿਰਸੰਦੇਹ ਉਹਨਾਂ ਪਾਸੋਂ ਮਾਨ-ਸਨਮਾਨ ਤਾਂ ਭਾਵੇਂ ਮਿਲ ਜਾਂਦਾ ਹੈ, ਪਰ ਇਹ ਕਿਸ ਕੰਮ, ਜੇ ਮਨ ਨਿਰਮਲ ਹੋਣ ਦੀ ਬਜਾਏ ਸਗੋਂ ਹੰਕਾਰੀ ਹੋ ਕੇ ਹੋਰ ਮੈਲਾ ਹੋ ਗਿਆ। ਦੁਨੀਆਵੀ ਪ੍ਰਸ਼ੰਸਾ ਐਵੇਂ ਤੁਛ ਜਿਹੀ ਪ੍ਰਾਪਤੀ ਹੈ। ਅਸਲੀ ਮਾਨ-ਸਨਮਾਨ ਤਾਂ ਉਹ ਹੈ, ਜੋ ਪ੍ਰਭੂ-ਦਰੋਂ ਮਿਲੇ। ਇਹ ਉਸ ਹਾਲਤ ਵਿਚ ਹੀ ਮਿਲਣਾ ਸੰਭਵ ਹੈ, ਜਦੋਂ ਮਨੁੱਖੀ ਮਨ ਨਿਰਮਲ ਹੋ ਕੇ ਦ੍ਰਵੀ-ਭੂਤ ਹੋ ਜਾਵੇ ਅਤੇ ਉਸ ਵਿਚੋਂ ਦਇਆ ਅਤੇ ਪੁੰਨ-ਦਾਨ ਦੀ ਭਾਵਨਾ ਉਮਾਹੂ ਚਸ਼ਮੇ ਵਾਂਗ ਫੁੱਟ ਫੁੱਟ ਪਵੇ ਅਤੇ ਨਿਸ਼ਾਨਾ ਕੇਵਲ ਅਤੇ ਕੇਵਲ ਆਤਮ-ਤ੍ਰਿਪਤੀ ਹੋਵੇ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਬਾਣੀ ਦੇ ਆਧਾਰ 'ਤੇ ਵਿਆਪਕ ਬ੍ਰਹਮ ਦਾ ਸ਼ਬਦੀ-ਚਿੱਤਰ ਬਣਾਓ।

***ਉੱਤਰ :*** ਸ੍ਰੀ ਜਪੁ ਜੀ ਸਾਹਿਬ ਵਿਚ ਬ੍ਰਹਮ ਦੇ 'ਨਿਰਗੁਣ' ਅਤੇ 'ਸਰਗੁਣ' ਦੋਹਾਂ ਸਰੂਪਾਂ ਦਾ ਵਰਣਨ ਕੀਤਾ ਮਿਲਦਾ ਹੈ। ਬ੍ਰਹਮ ਦਾ ਨਿਰਗੁਣ ਸਰੂਪ 'ਨਿਰੰਕਾਰ' ਹੈ, ਜੋ ਕਿਸੇ ਪੰਜ-ਭੂਤਕੀ ਅਕਾਰ, ਅਥਵਾ, ਰੂਪ, ਰੰਗ, ਰੇਖ, ਭੇਖ ਅਤੇ ਚਿਹਨ ਚੱਕ੍ਰ ਆਦਿ ਤੋਂ ਰਹਿਤ ਹੈ, ਇਸ ਲਈ ਇਹ ਮਨੁੱਖੀ ਕਿਆਸ ਅਤੇ ਕਥਨ ਤੋਂ ਬਾਹਰਾ ਹੈ।

ਸ੍ਰੀ ਜਪੁ ਜੀ ਸਾਹਿਬ ਵਿਚ ਵਰਣਨ ਕੀਤੇ ਗੁਣਾਂ ਅਥਵਾ ਕਰਮਾਂ ਦੇ ਆਧਾਰ 'ਤੇ ਸਰਗੁਣ ਬ੍ਰਹਮ ਦਾ ਸ਼ਬਦੀ-ਚਿੱਤਰ ਇਸ ਪ੍ਰਕਾਰ ਹੈ :

ਬ੍ਰਹਮ ਇਕ ਤੇ ਕੇਵਲ ਇਕ (ਅਦੁੱਤੀ) ਹੈ। ਉਹ ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਹੈ, ਸਦੀਵੀ ਹੋਂਦ ਅਤੇ ਸਦੀਵੀ-ਸੱਚੇ ਨਾਮ ਵਾਲਾ ਹੈ। ਸਭ ਕਾਸੇ ਦਾ ਕਰਨਹਾਰ ਹੈ (ਪਰ ਖ਼ੂਬੀ ਇਹ ਹੈ ਕਿ) ਆਪਣੀ ਰਚਨਾ ਅੰਦਰ ਅਦ੍ਰਿਸ਼ਟ ਰੂਪ ਵਿਚ ਓਤਿ-ਪੋਤਿ ਹੈ। ਡਰ-ਭਉ ਅਤੇ ਵੈਰ-ਭਾਵਨਾ ਤੋਂ ਮੁਕਤ ਹੈ, ਕਾਲ-ਰਹਿਤ ਨੂਰੀ-ਸਰੂਪ ਵਾਲਾ ਹੈ, ਜੂਨ-ਜਨਮ ਤੋਂ ਰਹਿਤ, ਸੁਤੇ-ਪ੍ਰਕਾਸ਼ ਹੈ, ਅਰਥਾਤ, ਕਿਸੇ ਹੋਰ ਦਾ ਬਣਾਇਆ ਜਾਂ ਥਾਪਿਆ ਹੋਇਆ ਨਹੀਂ। ਤ੍ਰੈਕਾਲ ਸਤਿ-ਸਰੂਪ ਵਾਲਾ, ਹਰ ਪੱਖੋਂ ਸਤਾਣਾ ਅਤੇ ਸਮਰੱਥਾਵਾਨ ਹੈ, ਗੁਣੀ-ਨਿਧਾਨ ਹੈ, ਸਮਰੱਥ-ਦਾਤਾਰ ਹੈ, ਸਭ ਕਾਸੇ ਦਾ ਕਰਤਾ, ਭਰਤਾ, ਹਰਤਾ ਹੈ। ਆਪ ਸ੍ਵਾਧੀਨ ਹੈ, ਪਰ ਹੋਰ ਸਭਨਾਂ ਦਾ ਕਰਮ-ਬਿਧਾਤਾ ਹੈ। ਆਪ ਬੇਅੰਤ ਹੈ, ਉਸ ਦੀ ਕੁਦਰਤਿ ਵੀ ਬੇਅੰਤ ਹੈ। ਆਪ ਅਮੁੱਲ ਹੈ, ਉਸ ਦੀ ਸਮੁੱਚੀ ਰਚਨਾ ਵੀ ਅਮੁੱਲ ਹੈ। ਸ੍ਰਿਸ਼ਟੀ-ਨਾਥ ਹੈ, ਸਤਿ-ਚਿਤ-ਅਨੰਦ ਸਰੂਪ ਹੈ। ਸਾਰੀ ਜੜ ਅਤੇ ਚੇਤਨ ਰਚਨਾ ਵੱਲੋਂ ਨਿਰੰਤਰ ਕੀਤੇ ਜਾ ਰਹੇ ਗੁਣ-ਗਾਇਨ ਦਾ ਮੂਲ ਵਿਸ਼ਾ ਹੈ। 'ਬ੍ਰਹਮ' ਦਾ ਆਸਣ ਅਤੇ ਉਸ ਦੀਆਂ ਅਮੋਲਕ ਦਾਤਾਂ ਦੇ ਅਮੁੱਕ ਭੰਡਾਰੇ ਹਰੇਕ ਖੰਡ ਬ੍ਰਹਮੰਡ ਵਿਚ ਮੌਜੂਦ ਹਨ। ਸਰਗੁਣ ਸਰੂਪ ਵਿਚ ਆਪਣੀ ਸਮੁੱਚੀ ਰਚਨਾ ਵਿਚ ਵਿਆਪਕ ਹੁੰਦਾ ਹੋਇਆ ਨਿਰਗੁਣ ਸਰੂਪ ਵਿਚ ਆਪਣੇ ਦਿੱਬ-ਮੰਡਲ 'ਸਚਖੰਡ' ਵਿਚ ਨਿਵਾਸ ਰੱਖਦਾ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਬਾਣੀ ਦੀ ਰੌਸ਼ਨੀ ਵਿਚ 'ਹੁਕਮ' ਦੀ ਵਿਆਖਿਆ ਕਰੋ।

***ਉੱਤਰ :*** 'ਹੁਕਮ' ਦਾ ਅਰਥ ਹੈ : "ਫ਼ੁਰਮਾਨ", ਅਤੇ ਇਸ ਦਾ ਅੰਤ੍ਰੀਵ-ਭਾਵ ਹੈ : "ਅਟੱਲ ਰੱਬੀ-ਰਜ਼ਾਅ"। ਸ੍ਰੀ ਜਪੁ ਜੀ ਸਾਹਿਬ ਵਿਚ ਵਰਤੇ ਗਏ ਸ਼ਬਦ 'ਕਵਾਉ' ਅਤੇ 'ਹੁਕਮ' ਰੱਬੀ-ਰਜ਼ਾਅ ਦੇ ਹੀ ਸੂਚਕ ਹਨ ਅਤੇ ਅਰਥ-ਭਾਵ ਵਿਚ ਇਕ ਦੂਜੇ ਦੇ ਨੇੜੇ ਹੀ ਹਨ।

ਸ੍ਰੀ ਜਪੁ ਜੀ ਸਾਹਿਬ ਅਨੁਸਾਰ 'ਹੁਕਮੀ' (ਹੁਕਮ ਕਰਨ ਵਾਲਾ ਵਾਹਿਗੁਰੂ) ਅਤੇ ਉਸ ਦਾ 'ਹੁਕਮ' ਪਰਸਪਰ ਅਭੇਦ ਹਨ। ਜਿਵੇਂ 'ਹੁਕਮੀ-ਪ੍ਰਭੂ' ਸਰਬ-ਸਮਰੱਥ ਹੈ, ਤਿਵੇਂ ਹੀ 'ਪ੍ਰਭੂ-ਹੁਕਮ' ਵੀ ਸਮਰੱਥ-ਸਤਿਆਵਾਨ ਹੈ। ਵਿਸ਼ਵ ਸੰਸਾਰ ਦੀ ਉਤਪਤੀ ਅਥਵਾ ਸਾਰਾ ਦ੍ਰਿਸ਼ਟ ਅਤੇ ਅਦ੍ਰਿਸ਼ਟ ਪਸਾਰਾ ਪ੍ਰਭੂ-ਹੁਕਮ (ਕਵਾਉ) ਅਧੀਨ ਹੀ ਹੋਂਦ ਵਿਚ ਆਇਆ ਹੋਇਆ ਹੈ ਅਤੇ ਪ੍ਰਭੂ-ਹੁਕਮ ਹੀ ਸੰਸਾਰ ਦੀ ਸਾਰੀ ਪ੍ਰਕਿਰਿਆ ਚਲਾ ਰਿਹਾ ਹੈ। ਸਮੂਹ ਜੀਵ-ਜੰਤੂ ਹੁਕਮ ਅਧੀਨ ਹੀ ਪੈਦਾ ਹੁੰਦੇ ਅਤੇ ਵਿਚਰਦੇ ਹਨ। ਹੁਕਮ ਅਧੀਨ ਹੀ ਕਈਆਂ ਨੂੰ ਵਡਿਆਈ ਮਿਲਦੀ ਹੈ ਅਤੇ ਉੱਤਮ ਕਹੀਦੇ ਹਨ, ਪਰ ਕਈ ਹੁਕਮ ਮੂਜਬ ਹੀ ਨੀਵੇਂ ਆਚਾਰ-ਵਿਹਾਰ ਵੱਲ ਰੁਚਿਤ ਹੋ ਕੇ ਨੀਚ ਬਣ ਜਾਂਦੇ ਹਨ। ਦੁਖ ਅਤੇ ਸੁਖ ਦੀ ਪ੍ਰਾਪਤੀ ਵੀ ਹੁਕਮ ਦੀ ਹੀ ਖੇਡ ਹੈ। ਹੁਕਮ ਅਧੀਨ ਕਈ ਜੀਵਾਂ ਨੂੰ ਪ੍ਰਭੂ-ਮਿਲਾਪ ਦੀ ਬਖ਼ਸ਼ਸ਼ ਹੁੰਦੀ ਹੈ ਤੇ ਕਈ ਹੁਕਮ ਅਧੀਨ ਹੀ ਵੱਖ ਵੱਖ ਜੂਨਾਂ ਵਿਚ ਭਵਾਏ ਜਾਂਦੇ ਹਨ।

ਹੁਕਮੀ-ਪ੍ਰਭੂ ਵਾਂਗ ਪ੍ਰਭੂ-ਹੁਕਮ ਵੀ ਸਰਬ-ਵਿਆਪੀ ਹੈ। ਹੁਕਮ ਦੇ ਵਿਆਪਕ ਘੇਰੇ ਤੋਂ ਬਾਹਰ ਕੋਈ ਵੀ ਨਹੀਂ। ਸਾਰੀ ਸ੍ਰਿਸ਼ਟੀ ਹੁਕਮ-ਨੱਥ ਨਾਲ ਨੱਥੀ ਹੋਈ ਹੈ ਅਤੇ ਹੁਕਮ ਬਿਨਾਂ ਪੱਤਾ ਵੀ ਨਹੀਂ ਝੂੱਲ ਸਕਦਾ। ਇਸ ਲਿਹਾਜ਼ ਨਾਲ 'ਹੁਕਮ' ਬ੍ਰਹਮੰਡੀ ਪਸਾਰੇ ਅਤੇ ਵਰਤਾਰੇ ਦਾ ਮੂਲ-ਧੁਰਾ ਹੈ। ਬੇਸ਼ੱਕ ਰੱਬੀ ਨਿਆਉਂ ਅਨੁਸਾਰ ਮਨੁੱਖ ਨੂੰ ਆਪਣੇ ਕਰਮਾਂ ਦਾ ਫਲ ਅਵੱਸ਼ ਭੁਗਤਣਾ ਪੈਂਦਾ ਹੈ, ਪਰ ਮਨੁੱਖ ਦੇ ਕਰਮ ਕਰਨ ਅਤੇ ਕਰਮ-ਫਲ ਭੁਗਤਣ ਦੇ ਪਿਛੋਕੜ ਵਿਚ ਰੱਬੀ-ਹੁਕਮ ਹੀ ਕੰਮ ਕਰਦਾ ਹੈ।

ਹਰੇਕ ਜੀਵ ਦੇ ਮੱਥੇ ਉੱਤੇ ਰਜ਼ਾਈ-ਪ੍ਰਭੂ ਵੱਲੋਂ ਹੁਕਮ-ਲੇਖ ਲਿਖਿਆ ਹੋਇਆ ਹੈ। ਇਸ ਹੁਕਮ ਨੂੰ ਬੁੱਝਣਾ ਅਤੇ ਜੀਵਨ ਪ੍ਰਯੰਤ ਹੁਕਮੀ-ਬੰਦਾ ਬਣ

ਕੇ ਵਿਚਰਨਾ ਹੀ ਮਨੁੱਖੀ ਜੀਵਨ ਦਾ ਮੂਲ-ਮਨੋਰਥ ਹੈ। ਹੁਕਮ ਨਾਲ ਅੰਤਰ-ਆਤਮੇ ਇਕ-ਸੁਰ ਹੋਇਆਂ 'ਹਉਮੈ', ਜੋ ਜੀਵਾਤਮਾ ਅਤੇ ਪਰਮਾਤਮਾ ਵਿਚਕਾਰ ਦੀਵਾਰ ਬਣੀ ਹੋਈ ਹੈ, ਮਿਟ ਜਾਂਦੀ ਹੈ, ਅੰਤਸ਼ਕਰਣ ਨਿਰਮਲ ਹੋਂ ਜਾਂਦਾ ਹੈ ਅਤੇ ਜੀਵ ਸਚਿਆਰ ਬਣ ਕੇ ਸਚ ਦੇ ਪੁੰਜ ਹੁਕਮੀ-ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਬਾਣੀ ਦੇ ਆਧਾਰ 'ਤੇ ਨਾਮ ਦੀ ਮਹਿਮਾ ਦਾ ਵਰਣਨ ਕਰੋ।

***ਉੱਤਰ :***

(੧) ਸਚ-ਸਰੂਪ 'ਬ੍ਰਹਮ' ਵਾਂਗ ਹੀ ਉਸ ਦਾ ਆਪਣੇ ਆਪ ਤੋਂ ਰਚਿਆ 'ਨਾਮ' ਵੀ 'ਸਚੁ', ਭਾਵ, ਸਦੀਵੀ ਹੋਂਦ ਵਾਲਾ ਹੈ। ਸਚੁ (ਨਾਮ) ਨੂੰ ਹਿਰਦੇ ਵਿਚ ਧਾਰਨ ਕਰਨ ਨਾਲ ਜੀਵ 'ਸਚਿਆਰ' ਹੋ ਜਾਂਦਾ ਹੈ ਤੇ ਇੰਜ ਸਚ-ਸਰੂਪ (ਬ੍ਰਹਮ) ਹੀ ਹੋ ਨਿਬੜਦਾ ਹੈ।

(੨) 'ਸਚ-ਨਾਮ' ਵੱਡੇ ਸਾਹਿਬ ਦੀ ਵਡਿਆਈ ਦਾ ਕਲਾ-ਕ੍ਰਿਸ਼ਮਾਇਣੀ ਵੀਚਾਰ ਹੈ। ਅੰਮ੍ਰਿਤ ਵੇਲੇ ਇਕ-ਮਨ, ਇਕ-ਚਿਤ ਹੋ ਕੇ ਸਚ-ਨਾਮ ਦੇ ਕੀਤੇ ਜਾਪ ਦੇ ਤੁਫ਼ੈਲ ਜਗਿਆਸੂ ਸਹਜੇ ਹੀ ਦਰ-ਦਰਸ਼ਨ ਦਾ ਪ੍ਰੀਤਮ ਹੋ ਕੇ ਪ੍ਰਭੂ-ਪਿਆਰ ਦਾ ਪਾਤਰ ਬਣ ਜਾਂਦਾ ਹੈ।

(੩) ਗੁਰੂ ਦੀ ਨਾਮ-ਸਿਖਿਆ ਸ੍ਰਵਣਾਂ ਦੁਆਰਾ ਅਤੇ ਨਾਮ ਦੇ ਅਜਪਾ ਜਾਪ ਦੀ ਸੂਖਮ ਧੁਨੀ ਸ੍ਰਵਣ-ਚੇਤਨਾ ਦੁਆਰਾ ਸੁਣਨ ਸਦਕਾ ਜਗਿਆਸੂ ਦੀ ਮਤਿ ਵਿਚ ਰਤਨ, ਜਵਾਹਰ ਅਤੇ ਮਾਣਕ (ਅਮੋਲਕ ਦੈਵੀ ਗੁਣ) ਸੁਤੇ ਹੀ ਪ੍ਰਗਟ ਹੋ ਆਉਂਦੇ ਹਨ।

(੪) ਨਾਮ-ਸਿਖਿਆ ਸੁਣਨ ਅਤੇ ਮੰਨਣ ਨਾਲ ਮਨੁੱਖ ਦਾ ਅਨੁਭਵ ਜਾਗ ਪੈਂਦਾ ਹੈ ਅਤੇ ਉਸ ਦਾ ਅੰਦਰਲਾ ਵਿਗਸ ਉੱਠਦਾ ਹੈ। ਮਨ ਬਚ ਕਰਮ ਕਰਕੇ ਨਾਮ ਦਾ ਧਾਰਨੀ ਹੋਣ ਨਾਲ ਉਸ ਨੂੰ 'ਪੰਚ' ਦੀ ਉਪਾਧੀ ਮਿਲਦੀ ਹੈ। ਉਹ ਪ੍ਰਭੂ-ਦਰ 'ਤੇ ਪ੍ਰਵਾਣ ਅਤੇ ਪਰਧਾਨ ਹੋ ਕੇ ਪ੍ਰਭੂ ਦੇ ਨਦਰਿ-ਨੀਸ਼ਾਨ ਦਾ ਅਧਿਕਾਰੀ ਹੋ ਨਿਬੜਦਾ ਹੈ ਅਤੇ ਲੋਕ ਪਰਲੋਕ ਵਿਚ ਸਨਮਾਨਤ ਹੁੰਦਾ ਹੈ।

(੫) ਜਿਵੇਂ ਪਾਣੀ ਅਤੇ ਸਾਬਣ ਦੇ ਪ੍ਰਯੋਗ ਨਾਲ ਸਰੀਰਕ ਅੰਗਾਂ ਅਤੇ ਮਨੁੱਖੀ ਪੁਸ਼ਾਕ ਦੀ ਮੈਲ ਲੱਥ ਜਾਂਦੀ ਹੈ, ਏਵੇਂ ਹੀ ਮਨ ਨੂੰ ਚਿੰਬੜੀ ਜਨਮ-ਜਨਮਾਂਤਰਾਂ ਦੇ ਪਾਪਾਂ-ਵਿਕਾਰਾਂ ਦੀ ਮੈਲ ਨਾਮ ਦੇ ਪਿਆਰ-ਰੰਗ ਨਾਲ ਧੁਪ ਜਾਂਦੀ ਹੈ।

(੬) ਸ਼ਰਧਾ-ਭਾਵਨੀ ਨਾਲ ਨਾਮ ਸੁਣਨ, ਮੰਨਣ ਅਤੇ ਮਨ ਵਿਚ ਵਸਾਉਣ ਨਾਲ ਅੰਤਰਮੁਖੀ ਆਤਮ-ਤੀਰਥ ਉੱਤੇ ਸੁਤੇ ਹੀ ਆਤਮ-ਇਸ਼ਨਾਨ ਹੋ ਜਾਂਦਾ ਹੈ।

(੭) ਸਚੇ-ਸਾਹਿਬ ਵਾਂਗ ਹੀ ਉਸ ਦੇ ਸਚੇ-ਨਾਮ ਦਾ ਵੀ ਰੁਤਬਾ ਉੱਚੇ ਤੋਂ ਉੱਚਾ ਹੈ।

(੮) 'ਨਾਮ' ਸਚੇ ਪ੍ਰਭੂ ਦੀ ਸੱਚੀ ਸਿਫ਼ਤਿ-ਸਾਲਾਹ ਹੈ। ਪ੍ਰਭੂ ਵੱਲੋਂ ਕੀਤੀ ਇਸ ਸਿਫ਼ਤਿ-ਸਾਲਾਹ ਦੀ ਬਖ਼ਸ਼ਸ਼ ਜੀਵ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਬਣਾ ਦੇਂਦੀ ਹੈ।

(੯) 'ਨਾਮ' ਦੀ ਪ੍ਰਾਪਤੀ ਅਤੇ 'ਨਾਮ-ਜਾਪ' ਦੀ ਕਾਰ ਕਰਨੀ ਕਿਸੇ ਦੇ ਆਪਣੇ ਯਤਨ, ਬਲ ਜਾਂ ਸਿਆਣਪ ਦੇ ਬਲ-ਬੋਤੇ 'ਤੇ ਸੰਭਵ ਨਹੀਂ। ਇਹ ਨਦਰਾਲੂ-ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਦਾ ਪ੍ਰਸਾਦੁ (ਗੱਫਾ) ਹੈ।
ਜਿਸ ਵਡਭਾਗੇ ਮਨੁੱਖ ਨੂੰ ਪ੍ਰਭੂ ਦਾ 'ਨਦਰਿ-ਪ੍ਰਸਾਦੁ' ਮਿਲ ਜਾਵੇ, ਉਸ ਦੇ ਰੋਮ ਰੋਮ ਵਿਚੋਂ ਨਾਮ-ਤਰੰਗਾਂ ਨਿਰੰਤਰ ਉੱਠਦੀਆਂ ਰਹਿੰਦੀਆਂ ਹਨ ਤੇ ਸ੍ਰਵਣ-ਚੇਤਨਾ ਵਿਚ ਨਾਮ-ਧੁਨਾਂ ਨਿਰੰਤਰ ਗੂੰਜਦੀਆਂ ਰਹਿੰਦੀਆਂ ਹਨ। 'ਨਾਮ-ਜਾਪ' ਹੀ ਗੁਰਮਤਿ-ਗਾਡੀ-ਰਾਹ ਹੈ, ਜਿਸ ਉੱਤੇ ਪਤੀ-ਮਿਲਾਪ ਦੀਆਂ ਪਉੜੀਆਂ ਹਨ। ਇਹਨਾਂ ਪਉੜੀਆਂ ਉੱਤੇ ਨਾਮ ਦੀ ਅਤੁੱਟ ਕਮਾਈ ਦੁਆਰਾ ਹੀ ਚੜ੍ਹ ਸਕੀਦਾ ਹੈ। ਇਹੀ ਪ੍ਰਭੂ ਨਾਲ ਇਕ-ਮਿੱਕਤਾ ਪ੍ਰਾਪਤ ਕਰਨ ਦਾ ਪ੍ਰਧਾਨ ਸਾਧਨ ਹੈ।

(੧੦) ਮਨੁੱਖਾ ਜਨਮ ਦਾ ਪ੍ਰਯੋਜਨ ਕੇਵਲ ਨਾਮ-ਸਿਮਰਨ ਹੀ ਹੈ। ਜਿਨ੍ਹਾਂ ਵਡਭਾਗੇ ਜੀਵਾਂ ਨੇ ਨਾਮ-ਸਿਮਰਨ ਦੀ ਸਫਲ ਘਾਲ ਕਮਾਈ ਕੀਤੀ, ਉਹ ਜੀਵਨ ਦੀ ਬਾਜ਼ੀ ਜਿੱਤ ਕੇ ਪ੍ਰਭੂ ਦੀ ਦਰਗਾਹ ਵਿਚ ਕਬੂਲ ਹੋ ਗਏ ਅਤੇ ਉਹਨਾਂ ਦੀ ਬਦੌਲਤ ਕਿੰਨੀ ਹੀ ਲੋਕਾਈ ਭਵ-ਸਾਗਰ ਤੋਂ ਤਰ ਗਈ।

**ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਦੀ ਸੋਲ੍ਹਵੀਂ ਪਉੜੀ ਵਿਚ ਵਰਣਿਤ 'ਪੰਚ' ਦੇ ਲੱਛਣ ਅਤੇ ਮਹੱਤਤਾ ਦੱਸੋ।

**ਉੱਤਰ :** 'ਪੰਚ' ਸ਼ਬਦ ਦਾ ਅਰਥ ਹੈ : "ਸ੍ਰੇਸ਼ਟ (ਪੁਰਸ਼), ਅਥਵਾ ਮੁਖੀ (ਜਨ)"। ਗੁਰਬਾਣੀ ਅਨੁਸਾਰ ਪੰਚ (ਸ੍ਰੇਸ਼ਟ ਅਤੇ ਪ੍ਰਧਾਨ) ਉਹ ਪੁਰਸ਼ ਹਨ, ਜਿਨ੍ਹਾਂ ਨੇ ਪੰਜਾਂ ਤੱਤਾਂ ਦੇ ਵਿਸਥਾਰ (ਸੰਸਾਰ) ਦੀ ਅਸਲੀਅਤ ਨੂੰ ਸਮਝ ਲਿਆ ਹੈ :

**ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ ॥ ਪਉੜੀ ੫ ॥**

*(ਥਿਤੀ ਗਉੜੀ ਮ: ੫, ਪੰਨਾ ੨੯੭)*

ਅਧਿਆਤਮ-ਮਾਰਗ ਦੇ ਤਿੰਨ ਪੜਾਅ ਸ੍ਰਵਣ, ਮੰਨਣ ਅਤੇ ਨਿਧਿਆਸਣ ਮੰਨੇ ਗਏ ਹਨ। ਇਹਨਾਂ ਤਿੰਨਾਂ ਪੜਾਵਾਂ ਨੂੰ ਲੰਘ ਕੇ ਪ੍ਰਭੂ-ਦਰ 'ਤੇ ਪੁੱਗ ਖਲੋਤੇ ਸਤ-ਪੁਰਸ਼ਾਂ ਨੂੰ ਸ੍ਰੀ ਜਪੁ ਜੀ ਸਾਹਿਬ ਵਿਚ 'ਪੰਚ' ਦੀ ਉਪਾਧੀ ਦਿੱਤੀ ਹੋਈ ਹੈ। ਸੰਬੰਧਤ ਪਉੜੀ ਵਿਚ ਨਿਰੂਪਣ ਕੀਤੇ ਪੰਚ-ਜਨਾਂ ਦੇ ਲੱਛਣ ਇਹ ਹਨ ਕਿ ਉਹਨਾਂ ਦੀ ਸੁਰਤੀ (ਧਿਆਨ) ਦਾ ਕੇਂਦਰ ਕੇਵਲ ਗੁਰੂ ਹੀ ਹੁੰਦਾ ਹੈ, ਭਾਵ, ਉਹਨਾਂ ਦੀ ਸੁਰਤੀ ਸਦੀਵਕਾਲ ਗੁਰੂ-ਗਿਆਨ ਨਾਲ ਪ੍ਰਕਾਸ਼ਮਾਨ ਹੋਈ ਰਹਿੰਦੀ ਹੈ, ਜਿਸ ਦੇ ਫਲਸਰੂਪ ਉਹਨਾਂ ਦਾ ਸਮੁੱਚਾ ਜੀਵਨ ਗੁਰੂ-ਗਿਆਨ ਦੇ ਸੱਚੇ ਵਿਚ ਢਲਿਆ ਗੁਰਮੱਤੀ-ਜੀਵਨ ਹੁੰਦਾ ਹੈ। ਮਨ, ਬਚ, ਕਰਮ ਕਰਕੇ ਗੁਰਮਤਿ-ਮਾਰਗ 'ਤੇ ਚੱਲਦਿਆਂ ਉਹਨਾਂ ਦੀ ਲੋਕ ਪਰਲੋਕ ਵਿਚ ਸ਼ੋਭਾ ਹੁੰਦੀ ਹੈ, ਸਨਮਾਨ ਹੁੰਦਾ ਹੈ।

ਧਰਮ-ਖੰਡ ਦੀ ਸਚੀ ਧਰਮਸਾਲ ਵਿਚ ਪ੍ਰਵਾਨ ਚੜ੍ਹਨ ਮਗਰੋਂ ਪੰਚ-ਜਨਾਂ ਦੇ ਨੂਰੀ ਮਸਤਕ ਉੱਤੇ ਸਚੇ ਪ੍ਰਭੂ ਦਾ 'ਨਦਰਿ-ਨੀਸ਼ਾਨ' ਪੈਂਦਾ ਹੈ ਅਤੇ ਗਿਆਨ-ਖੰਡ ਦਾ ਪ੍ਰਵੇਸ਼ ਮਿਲਦਾ ਹੈ। ਇਸ ਤੋਂ ਉਪਰੰਤ ਉਹਨਾਂ ਦੀ ਸੁਰਤਿ, ਮਤਿ, ਮਨੀਖਿਆ ਅਤੇ ਬੁੱਧੀ ਸਰਮ-ਖੰਡ ਦੀ ਨੂਰੀ ਘਾੜਤ ਵਿਚ ਘੜੀ ਜਾਂਦੀ ਹੈ। ਰੱਬੀ ਨੂਰ ਨਾਲ ਮੁਨੱਵਰ (ਨੂਰੋ ਨੂਰ) ਹੋਏ ਹੋਏ ਫਿਰ ਉਹ ਕਰਮ-ਖੰਡ ਵਿਚ-ਦੀ ਹੁੰਦੇ ਹੋਏ ਸਚ-ਖੰਡ ਵਿਚ ਪ੍ਰਵੇਸ਼ ਕਰਦੇ ਹਨ ਅਤੇ ਇਥੇ ਨਿਰੰਕਾਰ ਦੀ ਹਜ਼ੂਰੀ ਵਿਚ ਉਸ ਨਾਲ ਇਕ-ਮਿਕ ਹੋਏ ਹੋਏ ਸਦੀਵੀ ਸ਼ੋਭਾ ਪਾਉਂਦੇ ਹਨ।

ਸ੍ਰੀ ਜਪੁ ਜੀ ਸਾਹਿਬ ਵਿਚਲੇ 'ਸਚਿਆਰ' ਅਤੇ 'ਪੰਚ', ਦੋਵੇਂ ਸ਼ਬਦ ਸਚ-ਸਰੂਪ ਪ੍ਰਭੂ ਵਿਚ ਅੰਤਰ-ਆਤਮੇ ਲਿਵ-ਲੀਨ ਹੋਏ ਵਿਅਕਤੀ ਵੱਲ ਹੀ

ਸੰਕੇਤ ਕਰਦੇ ਹਨ। ਵਾਸਤਵ ਵਿਚ ਇਕੋ ਗੁਰਮਤੀ ਸ਼ਖ਼ਸੀਅਤ ਦੇ ਇਹ ਵੱਖਰੇ ਵੱਖਰੇ ਦੋ ਪਹਿਲੂ ਹਨ; ਪਰਪੰਚ (ਪੰਜ ਤੱਤਾਂ ਦੇ ਛਲ-ਰੂਪ ਵਿਸਥਾਰ) ਤੋਂ ਨਿਰਲੇਪ ਹੋਣ ਦੇ ਨਾਤੇ ਉਸ ਨੂੰ 'ਪੰਚ' ਆਖਿਆ ਜਾਂਦਾ ਹੈ ਅਤੇ ਸਚ ਦੇ ਧਾਰਨੀ ਹੋ ਕੇ ਸਚ ਦੇ ਵਣਜ ਵਿਚ ਲੱਗੇ ਹੋਣ ਕਾਰਨ ਉਸੇ ਨੂੰ ਸਚਿਆਰ ਦੀ ਸੰਗਿਆ ਦਿੱਤੀ ਗਈ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਵਿਚ ਪੰਜਾਂ ਖੰਡਾਂ ਦਾ ਵਰਣਨ ਹੈ।
(ੳ) ਇਹ ਕਿਹੜੇ ਕਿਹੜੇ ਖੰਡ ਹਨ ?
(ਅ) 'ਜਪੁ' ਬਾਣੀ ਦੇ ਆਧਾਰ 'ਤੇ ਹਰੇਕ ਖੰਡ ਵਿਚਲੇ ਵਰਤਾਰੇ ਬਾਰੇ ਸੰਖੇਪ ਨੋਟ ਲਿਖੋ।

***ਉੱਤਰ :***

(ੳ) ਸ੍ਰੀ ਜਪੁ ਜੀ ਸਾਹਿਬ ਵਿਚ ਹੇਠ ਲਿਖੇ ਪੰਜ ਖੰਡਾਂ ਦਾ ਵਰਣਨ ਹੈ: ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ ਅਤੇ ਸਚ-ਖੰਡ।

(ਅ) ਇਹ ਪੰਜੇ ਖੰਡ ਭੌਤਕ ਅਕਾਰ ਵਾਲੇ ਨਹੀਂ, ਇਸ ਲਈ ਪੰਜ-ਭੂਤਕੀ ਅੱਖਾਂ ਨਾਲ ਵੇਖੇ ਨਹੀਂ ਜਾ ਸਕਦੇ। ਸ਼ਾਇਦ ਏਸੇ ਮਜਬੂਰੀ ਕਾਰਨ ਸਾਧਾਰਨ ਸਿਖ ਵਿਦਵਾਨਾਂ ਨੇ ਇਹਨਾਂ ਨੂੰ ਵਾਸਤਵਿਕ ਮੰਡਲ ਮੰਨਣ ਦੀ ਬਜਾਏ ਅਭਿਆਸੀ ਜਨਾਂ ਦੀਆਂ ਅਨੁਭਵੀ ਅਵਸਥਾਵਾਂ ਮੰਨ ਕੇ ਆਪੋ ਆਪਣੇ ਕਿਆਸ-ਕਿਆਫ਼ੇ ਦੇ ਆਧਾਰ 'ਤੇ ਇਹਨਾਂ ਦੀ ਵਿਆਖਿਆ ਕੀਤੀ ਹੈ। ਦੂਜੇ ਪਾਸੇ ਕੁਝ ਕੁ ਰਹੱਸਵਾਦੀ ਸਿਖ ਵਿਦਵਾਨ ਹਨ, ਜਿਨ੍ਹਾਂ ਨੇ ਨਾਮ-ਬਾਣੀ ਦੇ ਅਤੁੱਟ ਅਭਿਆਸ ਦੀ ਬਰਕਤ ਨਾਲ, ਨਿੱਜੀ ਅਨੁਭਵ ਦੇ ਆਧਾਰ 'ਤੇ, ਅਥਵਾ, ਨਿੱਜੀ ਤਜਰਬੇ ਵਿਚ ਜ਼ਹੂਰ-ਪਜ਼ੀਰ (ਸਾਖਿਆਤਕਾਰ) ਹੋਏ ਅਧਿਆਤਮਿਕ ਨਜ਼ਾਰਿਆਂ ਦੇ ਆਧਾਰ 'ਤੇ ਮੂਲ ਬਾਣੀ ਦੀ ਰੌਸ਼ਨੀ ਵਿਚ ਇਹਨਾਂ ਦਿਬ-ਮੰਡਲਾਂ ਦੀ ਵਿਆਖਿਆ ਕੀਤੀ ਹੈ। ਅਜਿਹੇ ਰਹੱਸਵਾਦੀ ਵਿਦਵਾਨਾਂ ਦੇ ਕਥਨ ਮੂਜਬ :

"ਇਹ ਖੰਡ ਦਿਬ-ਮੰਡਲ ਹੀ ਹਨ। ਭਾਵੇਂ ਬੜੀ ਦੂਰ ਹਨ, ਪਰ ਇਨ੍ਹਾਂ ਮੰਡਲਾਂ ਵਿਚ ਇਸ ਸਰੀਰ ਵਿਚ ਹੁੰਦਿਆਂ ਭੀ ਸੂਖਮ ਸਰੀਰ ਸੰਯੁਕਤ

ਗੁਰਮਤਿ ਨਾਮ ਅਭਿਆਸ ਦੀ ਬਰਕਤ ਨਾਲ ਸਹਜੇ ਹੀ ਪਹੁੰਚ ਜਾਈਦਾ ਹੈ, ਸਰੀਰ ਤਿਆਗਣ ਮਗਰੋਂ ਤਾਂ ਪਹੁੰਚਣਾ ਹੀ ਹੋਇਆ।"

*(ਸਚਖੰਡ ਦਰਸ਼ਨ, ਕ੍ਰਿਤ ਭਾ: ਸਾ: ਭਾ: ਰਣਧੀਰ ਸਿੰਘ ਜੀ, ਪੰਨਾ ੧੬)*

ਸ੍ਰੀ ਜਪੁ ਜੀ ਸਾਹਿਬ ਵਿਚ ਨਿਰੂਪਣ ਕੀਤਾ ਪੰਜਾਂ ਖੰਡਾਂ ਦਾ ਅਦਭੁਤ ਨਜ਼ਾਰਾ ਅਤੇ ਵਰਤਾਰਾ ਇਸ ਪ੍ਰਕਾਰ ਹੈ :

## ਧਰਮ-ਖੰਡ

ਕੁਦਰਤਿ-ਪਸਾਰੇ ਵਿਚ ਕਰਤਾ ਪੁਰਖ ਵਲੋਂ ਸਥਾਪਤ ਕੀਤੀ ਹੋਈ ਧਰਮ-ਖੰਡ ਰੂਪੀ ਰੱਬੀ ਧਰਮਸਾਲ—ਧਰਤੀ ਹੈ। ਮਾਤ-ਲੋਕ ਦੇ ਕਈ ਖੰਡਾਂ, ਬ੍ਰਹਮੰਡਾਂ ਵਿਚਲੇ ਵੱਖ ਵੱਖ ਰੂਪਾਂ, ਰੰਗਾਂ, ਜਾਤੀਆਂ ਅਤੇ ਨਾਵਾਂ-ਥਾਵਾਂ ਦੇ ਜੀਵ ਜੀਵਨ-ਯਾਤਰਾ ਸੰਪੂਰਨ ਕਰਨ ਮਗਰੋਂ ਇਸ ਨੂਰੀ ਧਰਮਸਾਲ ਵਿਚ ਪ੍ਰਵੇਸ਼ ਕਰਦੇ ਹਨ। ਏਥੇ ਸਚੇ ਸਾਹਿਬ ਦੇ ਸਚੇ ਦਰਬਾਰ ਵਿਚ ਹਰੇਕ ਜੀਵ ਵੱਲੋਂ ਸੰਸਾਰ ਕਰਮ-ਖੇਤਰ ਵਿਚ ਕੀਤੇ-ਕਮਾਏ ਕਰਮਾਂ ਦਾ ਲੇਖਾ-ਜੋਖਾ ਹੁੰਦਾ ਹੈ, ਕੱਚੇ ਪੱਕੇ ਦੀ ਪਰਖ ਹੁੰਦੀ ਹੈ ਅਤੇ ਧਰਮ-ਨਿਆਉਂ ਦਾ ਵਰਤਾਰਾ ਵਰਤਦਾ ਹੈ।

ਜੀਵਨ-ਯਾਤਰਾ ਵਿਚ ਗੁਰੂ ਦੀ ਨਾਮ-ਸਿਖਿਆ ਸੁਣਨ, ਮੰਨਣ ਅਤੇ ਧਾਰਨ ਕਰਨ ਵਾਲੇ ਪੰਚ-ਜਨ ਇਸ ਸਚੇ ਦਰ 'ਤੇ ਕਬੂਲ ਪੈ ਕੇ ਸੋਭਾ ਪਾਉਂਦੇ ਹਨ। ਉਹਨਾਂ ਦੇ ਦਿਬ-ਮੂਰਤੀ ਨੂਰੀ-ਮਸਤਕਾਂ ਉੱਤੇ ਸਚੇ ਸਾਹਿਬ ਦੀ ਮਿਹਰ ਦਾ ਨਦਰਿ-ਨੀਸ਼ਾਨ ਉਕਰਿਆ ਜਾਂਦਾ ਹੈ।

***ਨੋਟ :*** **ਧਰਮ-ਖੰਡ ਵਾਲੀ ਪਉੜੀ ਵਿਚ ਕੇਵਲ ਸਚੇ ਦਰ 'ਤੇ ਪ੍ਰਵਾਨ ਪਏ ਪੰਚ-ਜਨਾਂ ਦੀ ਸੋਭਾ ਅਤੇ ਸਨਮਾਨ ਬਾਰੇ ਹੀ ਵਰਣਨ ਹੈ। ਕੱਚੇ ਮਨਮੁੱਖਾਂ ਨਾਲ ਕੀ ਵਰਤਾਰਾ ਹੁੰਦਾ ਹੈ, ਇਸ ਬਾਰੇ ਕੋਈ ਸੰਕੇਤ ਨਹੀਂ। ਗੁਰਬਾਣੀ ਵਿਚੋਂ ਹੋਰਥੋਂ ਇਹ ਵਿਦਤ ਹੁੰਦਾ ਹੈ ਕਿ ਕੱਚੇ ਅਥਵਾ ਖੋਟੇ ਮਨਮੁਖਾਂ ਨੂੰ ਫਿਰ ਚੁਰਾਸੀ ਦੇ ਗੇੜ ਵਿਚ ਭਵਾਇਆ ਜਾਂਦਾ ਹੈ।**

## ਗਿਆਨ-ਖੰਡ

ਧਰਮ-ਖੰਡ ਵਿਚ ਪ੍ਰਵਾਨੇ ਅਤੇ ਨਦਰਿ-ਨੀਸ਼ਾਨੇ ਪੰਚ-ਜਨਾਂ ਨੂੰ ਫਿਰ

ਗਿਆਨ-ਖੰਡ ਦੇ ਅਦਭੁਤ ਮੰਡਲ ਵਿਚ ਪ੍ਰਵੇਸ਼ ਨਸੀਬ ਹੁੰਦਾ ਹੈ। ਗਿਆਨ-ਖੰਡ ਵਿਚ ਗ਼ੈਬੀ (ਗੁਪਤ) ਗਿਆਨ ਦਾ ਪ੍ਰਕਾਸ਼ ਜਗਮਗਾ ਉੱਠਦਾ ਹੈ। ਏਥੇ ਪੰਚ-ਜਨਾਂ ਨੂੰ ਅਦਭੁਤ ਅਤੇ ਅਨੰਦ-ਦਾਇਕ ਗਿਆਨ-ਚਮਤਕਾਰ ਦ੍ਰਿਸ਼ਟੀ ਗੋਚਰ ਹੁੰਦੇ ਹਨ। ਉਨ੍ਹਾਂ ਦੇ ਗਿਆਨ-ਪ੍ਰਚੰਡ ਦਿਬ-ਚਖਸ਼ੂਆਂ (ਨੂਰੀ-ਅੱਖਾਂ) ਰਾਹੀਂ ਅਣਗਿਣਤ ਪ੍ਰਕਿਰਤਕ ਤੱਤ, ਪਉਣਾਂ, ਪਾਣੀ, ਅਗਨੀਆਂ, ਖਾਣੀਆਂ, ਬਾਣੀਆਂ, ਚੰਨ, ਸੂਰਜ ਆਦਿ ਜ਼ਹੂਰ-ਪਜ਼ੀਰ (ਪ੍ਰਤੱਖ) ਆਣ ਹੁੰਦੇ ਹਨ। ਨਾਨਾ-ਪ੍ਰਕਾਰੀ ਰਚਨਾ ਕਰਨ ਵਾਲੇ ਅਣਗਿਣਤ ਬ੍ਰਹਮੇ ਪ੍ਰਭੂ ਦੀ ਹੁਕਮ-ਕਾਰ ਕਰਦੇ ਦਿੱਸਦੇ ਹਨ। ਕਿੰਨੇ ਹੀ ਵਿਸ਼ਨੂੰ ਅਤੇ ਸ਼ਿਵ, ਸਿਧ ਬੁਧ ਨਾਥ, ਦੇਵੀ ਦੇਵਤੇ, ਦੈਂਤ ਆਦਿਕ ਸਚੇ ਸਾਹਿਬ ਦੀ ਹੁਕਮ-ਕਾਰ ਵਿਚ ਜੁਟੇ ਦਿੱਸਦੇ ਹਨ। ਅਣਗਿਣਤ ਕਰਮ-ਧਰਤੀਆਂ, ਸੁਮੇਰ ਪਰਬਤ, ਧ੍ਰੂ ਅਤੇ ਉਸ ਦੇ ਉਪਦੇਸ਼-ਕਰਤਾ (ਨਾਰਦ) ਦਿਬ-ਦ੍ਰਿਸ਼ਟੀ ਗੋਚਰ ਹੁੰਦੇ ਹਨ। ਗਿਣਤੀ ਤੋਂ ਬਾਹਰੇ ਇੰਦਰ, ਚੰਦ੍ਰਮੇ, ਸੂਰਜ, ਰਤਨ ਅਤੇ ਰਤਨ-ਸਾਗਰ ਸਾਖਿਆਤਕਾਰ ਹੋ ਆਉਂਦੇ ਹਨ। ਅਣਗਿਣਤ ਰਾਜ-ਸਿੰਘਾਸਣਾਂ 'ਤੇ ਬੈਠੇ ਰਾਜੇ ਮਹਾਰਾਜੇ ਕਠ-ਪੁਤਲੀਆਂ ਵਾਂਗ ਪ੍ਰਭੂ-ਹੁਕਮ ਵਿਚ ਵਿਚਰਦੇ ਦਿੱਸਦੇ ਹਨ।

## ਸਰਮ-ਖੰਡ

ਗਿਆਨ-ਖੰਡ ਦੇ ਗਿਆਨ-ਪ੍ਰਚੰਡੀ ਵਿਸਮਾਦੀ ਕੌਤਕਾਂ ਨਾਲ ਅਨੰਦਤ ਹੋਏ ਪੰਚ-ਜਨ ਫਿਰ ਸਰਮ-ਖੰਡ ਵਿਚ ਪ੍ਰਵੇਸ਼ ਕਰਦੇ ਹਨ। ਸਰਮ-ਖੰਡ ਦੀ ਬਣਤਰ ਨਿਰਾ ਨੂਰ ਹੀ ਨੂਰ ਹੈ। ਇਹ ਰੂਪ-ਵੰਤ ਅਤੇ ਆਨੰਦ-ਮਈ ਖੰਡ ਹੈ।

ਕਈ ਵਿਦਵਾਨ ਵੀਰ ਇਸ ਨੂੰ ਮਿਹਨਤ-ਮਸ਼ੱਕਤ ਦਾ ਖੰਡ ਕਰਕੇ ਵਰਣਾਉਂਦੇ ਹਨ, ਪਰ ਇਹ ਉਹਨਾਂ ਦਾ ਟਪਲਾ ਹੈ, ਜੋ 'ਸਰਮ' ਸ਼ਬਦ ਦੇ ਪ੍ਰਸੰਗਕ ਅਰਥ ਨਾ ਸਮਝਣ ਕਾਰਨ ਲੱਗਾ ਜਾਪਦਾ ਹੈ। 'ਸਰਮ' ਸ਼ਬਦ ਵਾਸਤਵ ਵਿਚ ਸੰਸਕ੍ਰਿਤ ਦੇ 'ਸ਼ਰਮ੍ ਮਨ੍' ਸ਼ਬਦ ਦਾ ਪੰਜਾਬੀ ਰੂਪਾਂਤਰ ਹੈ, ਜਿਸ ਦਾ ਅਰਥ ਹੈ : "ਖ਼ੁਸ਼ੀ, ਅਨੰਦ"। ਮਿਹਨਤ ਮਸ਼ੱਕਤ

ਦਾ ਮੰਡਲ ਤਾਂ ਸੰਸਾਰ-ਕਰਮ-ਖੇਤਰ ਸੀ। ਓਥੇ ਪ੍ਰਭੂ-ਪ੍ਰਾਇਣ ਹੋ ਕੇ ਨਾਮ ਸਿਮਰਨ ਦੀ ਘਾਲੀ ਕਰੜੀ ਮਸ਼ੱਕਤ ਦੇ ਸਿਰ ਸਦਕੇ ਤਾਂ ਨੂਰੀ ਮੰਡਲਾਂ ਦਾ ਪ੍ਰਵੇਸ਼ ਮਿਲਿਆ, ਏਥੇ ਹੋਰ ਮਸ਼ੱਕਤ ਕਾਹਦੀ ਅਤੇ ਕਿਉਂ ?

ਸਰਮ-ਖੰਡ ਵਿਚ ਅਭਿਆਸੀ ਜਨਾਂ ਦੀ ਸੁਰਤਿ, ਮਤਿ, ਮਨੀਖਿਆ (ਮਨ ਦੀ ਉਹ ਹਾਲਤ ਜਿਸ ਵਿਚ ਇੱਛਾ ਪ੍ਰਧਾਨ ਹੈ) ਅਤੇ ਬੁਧਿ ਦੀ ਨੂਰੀ ਘਾੜਤ ਘੜੀ ਜਾਂਦੀ ਹੈ, ਓਥੇ ਦੈਵੀ-ਗੁਣਾਂ-ਸੰਪੰਨ ਸੁਰਾਂ ਅਤੇ ਦਿਬ-ਜੋਤਿ-ਪ੍ਰਕਾਸ਼ਨੀ ਸਿਧੀ ਨੂੰ ਪ੍ਰਾਪਤ ਹੋਏ ਸਿਧਾਂ ਵਾਲੀ ਆਤਮ-ਸੋਝੀ ਘੜੀ ਜਾਂਦੀ ਹੈ। ਦਰ-ਅਸਲ ਸਰਮ-ਖੰਡੀ ਵਰਤਾਰਾ ਕਹਿਣ ਕਥਨ ਤੋਂ ਬਾਹਰਾ ਹੈ। ਜੇ ਕੋਈ ਅਨਜਾਣ ਇਸ ਨੂੰ ਬਿਆਨ ਕਰਨ ਦੀ ਫੜ ਮਾਰੇ ਤਾਂ ਉਸ ਨੂੰ ਪਿੱਛੋਂ ਆਪਣੀ ਅਲਪੱਗਤਾ ਅਤੇ ਅਵੱਗਿਆ ਉੱਤੇ ਪਛਤਾਵਾ ਕਰਨਾ ਪੈਂਦਾ ਹੈ।

## ਕਰਮ-ਖੰਡ

ਕਰਮ-ਖੰਡ ਰੱਬੀ ਬਖ਼ਸ਼ਸ਼ ਦਾ ਖੰਡ ਹੈ। ਏਥੇ ਆਤਮ-ਬਲ ਦੀ ਪ੍ਰਧਾਨਤਾ ਹੈ। ਇਸ ਖੰਡ ਵਿਚ ਆਤਮ-ਜੇਤੂ ਮਹਾਂਬਲੀ ਜੋਧੇ ਵੱਸਦੇ ਹਨ। ਏਥੇ ਕਿਸੇ ਹੋਰ ਦੀ ਸਮਾਈ ਸੰਭਵ ਹੀ ਨਹੀਂ। ਕਾਮਾਦਿਕ ਵੈਰੀਆਂ ਨੂੰ ਪਛਾੜ ਕੇ ਆਤਮ-ਪਰਮਾਤਮ ਦੀ ਸੰਧੀ ਮਿਲਾਉਣ ਵਾਲੇ ਇਹਨਾਂ ਮਹਾਂਬਲੀ ਜੋਧਿਆਂ ਦੇ ਰਗੋ-ਰੇਸ਼ੇ ਵਿਚ ਰਮਤ-ਰਾਮ ਓਤਿ-ਪੋਤਿ ਸਮਾਇਆ ਹੁੰਦਾ ਹੈ। ਇਹਨਾਂ ਸ਼ਕਤੀਵਾਨ ਸੂਰਮਿਆਂ ਦੀਆਂ ਸੁਰਤਾਂ ਸਰਬ-ਸ਼ਕਤੀਮਾਨ ਵਾਹਿਗੁਰੂ ਦੀ ਮਹਿਮਾ ਵਿਚ ਨਿਰੰਤਰ ਸੀਤੀਆਂ-ਪ੍ਰੋਤੀਆਂ ਰਹਿੰਦੀਆਂ ਹਨ, ਜਿਸ ਦੇ ਫਲਸਰੂਪ ਉਹਨਾਂ ਦੇ ਤੇਜੱਸਵੀ ਤੇ ਨੂਰੋ ਨੂਰ ਹੋਏ ਦਿਬ-ਸਰੂਪਾਂ ਦੀ ਝਾਲ ਨਹੀਂ ਝੱਲੀ ਜਾਂਦੀ। ਮਨ ਕਰਕੇ ਪ੍ਰਭੂ ਨਾਲ ਇਕ-ਮਿਕ ਹੋਇਆਂ ਨੂੰ ਨਾ ਕਿਸੇ ਠੱਗੀ-ਠੋਰੀ ਦਾ ਸੰਸਾ ਵਿਆਪਦਾ ਹੈ, ਨਾ ਮੌਤ ਦਾ ਡਰ। ਏਥੇ ਕਈ ਲੋਕਾਂ (ਖੰਡਾਂ ਬ੍ਰਹਮੰਡਾਂ) ਦੇ ਭਗਤ-ਜਨ ਨਿਵਾਸ ਕਰਦੇ ਹਨ ਅਤੇ ਸਚੇ ਪ੍ਰਭੂ ਦੇ ਰਸਦਾਇਕ ਚਿੰਤਨ ਦੀਆਂ ਰੰਗ-ਰਲੀਆਂ ਮਾਣਦੇ ਹਨ।

## ਸਚ-ਖੰਡ

ਸਚ-ਖੰਡ ਸਾਰੇ ਜੋਤਿ-ਮੰਡਲਾਂ ਦਾ ਸਿਖਰਲਾ ਖੰਡ ਹੈ। ਸ੍ਰੀ ਜਪੁ ਜੀ ਸਾਹਿਬ ਦੀ ੩੭ਵੀਂ ਪਉੜੀ ਵਿਚ ਕਰਮ-ਖੰਡ ਅਤੇ ਸਚ-ਖੰਡ ਦਾ ਸਾਂਝਾ ਵਰਣਨ ਹੈ, ਜਿਸ ਤੋਂ ਵਿਦਤ ਹੁੰਦਾ ਹੈ ਕਿ ਇਹਨਾਂ ਦੋਹਾਂ ਖੰਡਾਂ ਦੀ ਪਰਸਪਰ ਸਾਂਝ ਹੈ। ਆਪੋ ਆਪਣੀ ਵੱਖਰੀ ਹੋਂਦ-ਆਭਾ ਹੋਣ ਦੇ ਬਾਵਜੂਦ ਇਹਨਾਂ ਦੀ ਪਰਸਪਰ ਅਭੇਦਤਾ ਹੈ। ਸਚ-ਖੰਡ ਨਿਰੰਕਾਰ ਦਾ ਨਿਵਾਸ-ਅਸਥਾਨ ਹੈ। ਇਹ ਖੰਡ ਸਚਿਆਰ ਪਦ ਨੂੰ ਪ੍ਰਾਪਤ ਹੋ ਕੇ ਪ੍ਰਵਾਨ ਪਏ ਭਗਤ-ਜਨਾਂ ਲਈ ਨਿਰੰਕਾਰ ਦੀ ਸਨਮੁਖ ਹਜ਼ੂਰੀ ਅਤੇ ਦਰਸ-ਮਿਲਾਪ ਦਾ ਪਰਮ-ਅਨੰਦੀ ਸੁਭਾਗ-ਮੰਡਲ ਹੈ। ਏਥੇ ਨਿਰੰਕਾਰ ਆਪਣੀ ਰਚੀ ਕੁਲ ਕਾਇਨਾਤ ਅਤੇ ਆਪਣੇ ਖ਼ਾਸੁਲ-ਖ਼ਾਸ ਭਗਤ ਜਨਾਂ ਉੱਤੇ ਨਿਹਾਲਣੀ ਦ੍ਰਿਸ਼ਟੀ ਕਰ ਕਰ ਵੇਖਦਾ ਵਿਗਸਦਾ ਹੈ। ਏਥੇ ਨਿਰੰਕਾਰ ਦੇ, ਵੈਰਾਟ ਰੂਪ ਵਿਚ ਅਨੰਤ ਖੰਡ ਬ੍ਰਹਮੰਡ ਸਮਾਏ ਦ੍ਰਿਸ਼ਟੀਮਾਨ ਹੁੰਦੇ ਹਨ, ਜਿਨ੍ਹਾਂ ਦਾ ਜੇ ਕੋਈ ਕਥਨ ਕਰਨਾ ਚਾਹੇ ਤਾਂ ਇਹਨਾਂ ਦਾ ਅੰਤ ਨਹੀਂ ਆਉਂਦਾ। ਏਥੇ ਹਰ ਪਾਸੇ ਹੁਕਮ ਦੀ ਕਾਰ ਹੁੰਦੀ ਪ੍ਰਤੱਖ ਦਿੱਸਦੀ ਹੈ। ਨਿਰੰਕਾਰ ਆਪਣੀ ਕੁਦਰਤਿ-ਰਚਨਾ ਦੇ ਵਰਤਾਰੇ ਨੂੰ ਵੇਖ ਵੇਖ ਕੇ ਅਤੇ ਵੀਚਾਰ ਕਰ ਕਰ ਕੇ ਵਿਗਸਦਾ ਹੈ। ਦੂਜੇ ਪਾਸੇ ਹਰੇਕ ਭਗਤ-ਜਨ ਸਚ-ਖੰਡ ਦੇ ਬਿਸਮ-ਬਿਨੋਦੀ ਨਜ਼ਾਰੇ ਅਤੇ ਵਰਤਾਰੇ ਨੂੰ ਵੇਖ ਵੇਖ ਕੇ ਅਤੇ ਵਿਚਾਰ ਕਰ ਕਰ ਕੇ ਵਿਗਸਦਾ ਹੈ।

ਸਚ-ਖੰਡ ਦੇ ਨਜ਼ਾਰੇ ਅਤੇ ਵਰਤਾਰੇ ਨੂੰ ਬਿਆਨ ਕਰ ਸਕਣਾ ਅਤਿ ਕਠਨ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਵਿਚ ਦਰਸਾਈ ਸੱਚੀ ਟਕਸਾਲ ਵਿਚ ਸ਼ਬਦੁ (ਬੋਲਣ ਵਾਲਾ ਮਨ) ਘੜਨ ਦੀ ਜੁਗਤੀ ਦਾ ਵਰਣਨ ਕਰੋ।

***ਉੱਤਰ :*** ਟਕਸਾਲ ਦਾ ਅਰਥ ਹੈ : "ਉਹ ਪ੍ਰਵਾਣਿਤ ਸੰਸਥਾ, ਜਿਥੇ ਕਿਸੇ ਦੇਸ਼ ਦਾ ਪ੍ਰਚਲਤ ਸ਼ਾਹੀ ਸਿੱਕਾ ਘੜਿਆ ਜਾਂਦਾ ਹੈ (Mint)।"
ਟਕਸਾਲ ਵਿਚ ਭੱਠੀ, ਅਹਰਣਿ, ਹਥੌੜੇ, ਅੱਗ, ਧੌਂਕਣੀ, ਕੁਠਾਲੀ ਆਦਿ ਦੀ ਸਹਾਇਤਾ ਨਾਲ ਸੁਨਿਆਰਾ ਕਿਸੇ ਧਾਤ ਤੋਂ ਸਿੱਕਾ ਘੜਦਾ ਹੈ। ਉਸ ਉੱਤੇ

ਸ਼ਾਹੀ ਮੁਹਰ ਲੱਗਣ ਮਗਰੋਂ ਉਹ ਪ੍ਰਵਾਣਿਤ ਸਿੱਕਾ ਬਣਦਾ ਹੈ। ਇਸ ਅਲੰਕਾਰ ਨੂੰ ਲੈ ਕੇ ਸ੍ਰੀ ਜਪੁ ਜੀ ਸਾਹਿਬ ਦੀ ਅਠੱਤਵੀਂ ਪਉੜੀ ਵਿਚ ਮਨੁੱਖੀ ਮਨ ਨੂੰ ਅਧਿਆਤਮਕ ਟਕਸਾਲ ਵਿਚ ਘੜਨ ਦੀ ਜੁਗਤੀ ਦੱਸੀ ਗਈ ਹੈ। ਮਨ ਨੂੰ ਘੜਨ ਲਈ ਲੋੜੀਂਦੇ ਸਾਜ਼-ਸਮਾਨ ਦਾ ਵੇਰਵਾ ਇਸ ਪ੍ਰਕਾਰ ਹੈ:

| *ਦੁਨੀਆਵੀ ਟਕਸਾਲ ਦਾ ਸਾਜ਼-ਸਮਾਨ* | *ਅਧਿਆਤਮਕ ਟਕਸਾਲ ਦਾ ਸਾਜ਼-ਸਮਾਨ* |
|---|---|
| ਪਾਹਾਰਾ (ਭੱਠੀ) | ਜਤੁ |
| ਸੁਨਿਆਰੁ | ਧੀਰਜੁ |
| ਅਹਰਣਿ | ਮਤਿ |
| ਹਥੀਆਰੁ (ਹਥੌੜਾ) | ਵੇਦੁ (ਗੁਰੂ-ਗਿਆਨ) |
| ਖਲਾ (ਧੌਂਕਣੀ) | ਭਉ (ਰੱਬੀ-ਡਰ) |
| ਅਗਨਿ | ਤਪਤਾਉ (ਕਰੜੀ ਘਾਲਣਾ, ਗੁਰੂ-ਸੇਵਾ) |
| ਭਾਂਡਾ (ਕੁਠਾਲੀ) | ਭਾਉ |
| ਸੁਹਾਗਾ ਆਦਿ ਮਸਾਲਾ | ਅੰਮ੍ਰਿਤੁ (ਨਾਮ) |
| ਧਾਤ, ਜਿਸ ਦਾ ਸਿੱਕਾ ਘੜਿਆ ਜਾਂਦਾ ਹੈ | ਸ਼ਬਦੁ (ਮਨ) |

*ਨੋਟ:* 'ਸ਼ਬਦੁ' ਦਾ ਅਰਥ ਹੈ "ਬੋਲ"। ਮਨੁੱਖ ਵਿਚ ਬੋਲਣ ਅਥਵਾ ਸੰਕਲਪ ਕਰਨ ਵਾਲਾ ਇਂਦਰਾ ਮਨ ਹੀ ਹੈ—'ਮਨ ਅੰਤਰਿ ਬੋਲੈ ਸਭੁ ਕੋਈ॥'

ਸ੍ਰੀ ਕਬੀਰ ਜੀ ਦਾ ਪਾਵਨ ਬਚਨ ਹੈ:

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ॥**
**ਬੋਲਨਹਾਰੁ ਪਰਮ ਗੁਰੁ ਏਹੀ॥੧॥੪॥** *(ਭੈਰਉ ਕਬੀਰ ਜੀ, ਪੰਨਾ ੧੧੫੮)*

ਮਨ ਨੂੰ ਘੜਨ ਵਾਲਾ ਧੀਰਜ ਹੈ। ਘੜਨ ਦੀ ਵਿਧੀ ਇਹ ਹੈ ਕਿ ਮਨ ਨੂੰ ਪ੍ਰੇਮ ਦੀ ਕੁਠਾਲੀ ਵਿਚ ਰੱਖ ਕੇ 'ਅੰਮ੍ਰਿਤ ਨਾਮ' ਰੂਪ ਮਸਾਲਾ ਪਾਇਆ ਜਾਂਦਾ ਹੈ। ਫਿਰ ਜਤ ਦੀ ਭੱਠੀ ਵਿਚ ਸਾਧਨ-ਅਭਿਆਸ ਦੀ ਅੱਗ ਬਾਲ ਕੇ, ਰੱਬੀ ਡਰ ਦੀ ਧੌਂਕਣੀ ਨਾਲ ਇਸ ਅੱਗ ਨੂੰ ਪ੍ਰਚੰਡ ਕਰ ਕੇ ਮਨ ਨੂੰ ਦ੍ਰਵੀ-ਭੂਤ ਕੀਤਾ

ਜਾਂਦਾ ਹੈ, ਤਾਂ ਜੁ ਇਸ ਦੇ ਖੋਟ ਨੂੰ ਸਾੜ ਕੇ ਸ਼ੁਧ ਕੀਤਾ ਜਾਏ। ਫਿਰ ਮਤਿ ਦੀ ਅਹਰਣਿ ਉੱਤੇ ਟਿਕਾਅ ਕੇ ਗੁਰੂ-ਗਿਆਨ ਦੇ ਹਥੌੜੇ ਨਾਲ ਇਸ ਮਨ ਦੀ ਘਾੜਤ ਘੜੀਦੀ ਹੈ। 'ਸਚਿਆਰ' ਦੀ ਮੁਹਰ ਲੱਗਣ ਮਗਰੋਂ ਮਨੁੱਖ ਦੀ ਸ਼ਖ਼ਸੀਅਤ, ਪ੍ਰਵਾਣਿਤ ਸ਼ਖ਼ਸੀਅਤ ਹੋ ਨਿਬੜਦੀ ਹੈ।

'ਅਘੜ-ਮਨ' ਮਨੁੱਖ ਦੀ ਖ਼ੁਆਰੀ ਦਾ ਕਾਰਨ ਬਣਦਾ ਹੈ। ਇਹ ਮਨੁੱਖ ਨੂੰ ਜੀਵਨ ਪ੍ਰਯੰਤ ਬਾਂਦਰ ਵਾਂਗ ਨਚਾਈ ਰੱਖਦਾ ਹੈ। ਮਨ ਨੂੰ ਸੱਚੀ ਟਕਸਾਲ ਵਿਚ ਘੜਨਾ, ਇਹ ਹਾਰੀ-ਸਾਰੀ ਦੇ ਵੱਸ ਦੀ ਗੱਲ ਨਹੀਂ। ਜਿਨ੍ਹਾਂ ਵਡਭਾਗੇ ਜੀਵਾਂ ਉੱਤੇ ਗੁਰੂ-ਕਰਤਾਰ ਦੀ ਮਿਹਰ ਦੀ ਨਦਰਿ ਹੁੰਦੀ ਹੈ, ਉਹਨਾਂ ਅੰਦਰ ਇਹ ਅਨੂਠੀ ਘਾੜਤ ਘੜਨ ਦਾ ਸੰਕਲਪ ਉੱਠਦਾ ਹੈ ਅਤੇ ਫਿਰ ਇਹ ਸੰਕਲਪ ਧਰਮ-ਕਰਮ ਦੇ ਰੂਪ ਵਿਚ ਸਾਕਾਰ ਹੁੰਦਾ ਹੈ। ਸੱਚੀ ਘਾੜਤ ਘੜਨ ਦੀ ਪ੍ਰੇਰਨਾ, ਉੱਦਮ, ਸ਼ਕਤੀ ਅਤੇ ਸਿਆਣਪ ਪ੍ਰਭੂ ਦੀ ਨਦਰਿ-ਕਰਮ ਸਦਕਾ ਹੀ ਪ੍ਰਾਪਤ ਹੁੰਦੀ ਹੈ। ਜਦੋਂ ਇਹ ਅਦਭੁਤ ਘਾੜਤ ਘੜੀ ਜਾਂਦੀ ਹੈ ਤਾਂ ਮਿਹਰਵਾਨ ਨਦਰਾਲੂ ਪ੍ਰਭੂ ਆਪਣੇ ਨਦਰਿ-ਨੀਸਾਣ ਦੁਆਰਾ, ਪ੍ਰਵਾਨਗੀ ਦੀ ਮੁਹਰ ਲਾ ਕੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ :

**ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥੩੮॥** *(ਜਪੁ ਜੀ, ਪੰਨਾ ੮)*

ਵਾਹਿਗੁਰੂ ਦੀ ਸੱਚੀ ਟਕਸਾਲ ਵਿਚ ਮਨੁੱਖੀ ਸ਼ਖ਼ਸੀਅਤ ਦੀ ਘਾੜਤ ਲਈ ਲੋੜੀਂਦੀ ਸਮੱਗ੍ਰੀ ਦੀ ਮਹਾਨਤਾ ਉੱਤੇ ਪੰਛੀ-ਅੱਖ ਝਾਤ ਪਾਉਣੀ ਵੀ ਰੌਚਕ ਹੋਵੇਗੀ।

## ਜਤੁ

ਸ਼ੁਭ ਕਰਮ ਕਮਾਉਣ ਲਈ ਸਰੀਰਕ ਅਤੇ ਮਾਨਸਿਕ ਸ਼ਕਤੀ ਪਰਮ ਜ਼ਰੂਰੀ ਹੈ। 'ਜਤੁ' ਸਰੀਰਕ ਅਤੇ ਮਾਨਸਿਕ ਸ਼ਕਤੀ ਦੀ ਸੰਭਾਲ ਦਾ ਪਹਿਰੇਦਾਰ ਹੈ। ਅਨ-ਧਰਮਾਂ ਵਿਚ ਜਤੀ ਉਸ ਨੂੰ ਕਿਹਾ ਜਾਂਦਾ ਹੈ ਜੋ ਸਾਰੀ ਉਮਰ ਬ੍ਰਹਮਚਾਰੀ ਰਵ੍ਹੇ ਅਤੇ ਵਿਆਹ ਨਾ ਕਰਾਵੇ, ਪਰ ਗੁਰਮਤਿ ਦੀ ਵਿਚਾਰਧਾਰਾ ਇਸ ਤੋਂ ਵਿਲੱਖਣ ਹੈ। ਕਾਮ ਨੂੰ ਵੱਸ ਵਿਚ ਰੱਖਣਾ ਅਤੇ ਇਸ ਦਾ ਵਰਤਾਉ ਗੁਰੂ-ਜੁਗਤਿ

ਵਿਚ ਕਰਨਾ ਗੁਰਮਤਿ ਦਾ ਦ੍ਰਿੜ੍ਹਾਇਆ ਜਤ ਹੈ। ਕੇਵਲ ਇਕ ਨਾਰੀ ਨਾਲ ਗ੍ਰਿਹਸਤ ਦਾ ਸੰਬੰਧ ਰੱਖਣ ਵਾਲਾ ਗੁਰਮਤਿ ਅਨੁਸਾਰ ਜਤੀ ਗਰਦਾਨਿਆ ਗਿਆ ਹੈ :

**ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥੮॥੬॥**

*(ਵਾਰਾਂ ਭਾਈ ਗੁਰਦਾਸ ਜੀ)*

## ਧੀਰਜੁ

'ਧੀਰਜੁ' ਧਰਮੀ ਸ਼ਖ਼ਸੀਅਤ ਦੇ ਪ੍ਰਮੁੱਖ ਗੁਣਾਂ ਵਿਚੋਂ ਇਕ ਹੈ। 'ਧੀਰਜੁ' ਦਾ ਅਰਥ ਹੈ : "ਕਸ਼ਟ-ਕਲੇਸ਼ ਵਿਚ ਮਨ ਦੀ ਇਸਥਿਤੀ"। ਧੀਰਜਵਾਨ ਪੁਰਸ਼ ਦੇ ਸਿਦਕ ਨੂੰ ਵਿਕਾਰਾਂ ਦੇ ਵਾ-ਵਰੋਲੇ ਅਤੇ ਹੋਣੀ ਦੇ ਝੱਖੜ ਡੁਲਾਅ ਨਹੀਂ ਸਕਦੇ। ਧੀਰਜ ਦਾ ਮੂਲ-ਆਧਾਰ 'ਧਰਮ' ਹੈ। ਧਰਮੀ ਜੀਊੜਿਆਂ ਦਾ ਧੀਰਜ ਧਰਤੀ ਦੇ ਧੀਰਜ ਜਿੱਡਾ ਹੁੰਦਾ ਹੈ, ਜੋ ਹਰ ਹਾਲਤ ਵਿਚ ਅਡੋਲ ਰਹਿੰਦੀ ਹੈ, ਭਾਵੇਂ ਉਸ ਨੂੰ ਕੋਈ ਚੰਦਨ ਦਾ ਲੇਪਨ ਕਰੇ ਜਾਂ ਉਸ ਵਿਚ ਟੋਏ ਪੁੱਟੇ; ਗੁਰ ਫ਼ੁਰਮਾਨ ਹੈ :

**ਬ੍ਰਹਮ ਗਿਆਨੀ ਕੈ ਧੀਰਜੁ ਏਕ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥੧॥੮॥**

*(ਗਉੜੀ ਸੁਖਮਨੀ ਮ: ੫, ਪੰਨਾ ੨੭੨)*

## ਵੇਦੁ (ਗਿਆਨ)

'ਵੇਦੁ' ਦਾ ਅਰਥ ਹੈ : "ਗਿਆਨ ਅਥਵਾ ਆਤਮ-ਚਾਨਣਾ"। ਜਿਸ ਤਰ੍ਹਾਂ ਪ੍ਰਕਿਰਤਕ ਚਾਨਣਾ ਮਨੁੱਖ ਨੂੰ ਥਾਂ ਥਾਂ ਠੇਡੇ ਖਾਣ ਤੋਂ ਬਚਾਉਂਦਾ ਹੈ, ਏਸੇ ਤਰ੍ਹਾਂ ਅੰਦਰਲਾ ਗਿਆਨ-ਚਾਨਣ ਜੀਵਨ-ਰਾਹ 'ਤੇ ਚੱਲਦਿਆਂ ਮਨੁੱਖ ਦੀ ਅਗਵਾਈ ਕਰਦਾ ਹੈ, ਜਿਸ ਦੇ ਤੁਫ਼ੈਲ ਮਨੁੱਖ ਵਿਕਾਰਾਂ ਤੋਂ ਸੁਚੇਤ ਹੋ ਜਾਂਦਾ ਹੈ।

ਆਤਮ-ਗਿਆਨ ਮਨੁੱਖ ਦਾ ਤੀਜਾ ਨੇਤਰ ਹੈ, ਇਸ ਤੋਂ ਬਿਨਾਂ ਸੁਜਾਖੇ ਵੀ, ਜਾਣੋ, ਅੰਨ੍ਹੇ ਹੀ ਹਨ। ਇਹ ਆਤਮ-ਗਿਆਨ ਕੇਵਲ ਤੇ ਕੇਵਲ ਗੁਰੂ ਤੋਂ ਪ੍ਰਾਪਤ ਹੁੰਦਾ ਹੈ :

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥੫॥**

*(ਜਪੁ ਜੀ, ਪੰਨਾ ੨)*

ਅਥਵਾ

**ਸਭਿ ਨਾਦ ਬੇਦ ਗੁਰਬਾਣੀ ॥**
**ਮਨੁ ਰਾਤਾ ਸਾਰਿਗਪਾਣੀ ॥੩॥੧੦॥** *(ਰਾਮਕਲੀ ਮ: ੧, ਪੰਨਾ ੮੭੯)*

## ਭਉ

ਅਧਿਆਤਮਕ ਜੀਵਨ ਵਿਚ ਭਉ (ਰੱਬੀ-ਡਰ) ਦੀ ਬੜੀ ਮਹਾਨਤਾ ਹੈ। ਜਿਵੇਂ ਅੱਗ ਦੀ ਸਹਾਇਤਾ ਨਾਲ ਸੋਨੇ ਆਦਿ ਧਾਤ ਵਿਚੋਂ ਖੋਟ ਸਾੜ ਕੇ ਉਸ ਨੂੰ ਸ਼ੁੱਧ ਕੀਤਾ ਜਾਂਦਾ ਹੈ, ਏਸੇ ਤਰ੍ਹਾਂ ਰੱਬੀ-ਡਰ ਦੀ ਸਹਾਇਤਾ ਨਾਲ ਮਨ ਦਾ ਖੋਟ ਸਾੜ ਕੇ ਇਸ ਨੂੰ ਸ਼ੁੱਧ ਕੀਤਾ ਜਾਂਦਾ ਹੈ। ਗੁਰਵਾਕ :

**ਜਿਉ ਬੈਸੰਤਰਿ ਧਾਤੁ ਸੁਧੁ ਹੋਇ**
**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥੧॥੮॥**
*(ਵਾਰ ਰਾਮਕਲੀ, ਮ: ੩, ਪੰਨਾ ੯੫੦)*

'ਰੱਬੀ-ਡਰ' ਖ਼ੂਨ ਖ਼ੁਸ਼ਕ ਕਰਨ ਵਾਲਾ ਡਰ ਨਹੀਂ, ਇਹ ਨਿਰਮਲ-ਭਉ ਅਥਵਾ ਅਦਬ ਹੈ ਅਤੇ ਅਧਿਆਤਮਕ ਅਨੁਸ਼ਾਸਨ ਵਿਚ ਰਹਿਣ ਦਾ ਪ੍ਰਣ ਹੈ। ਰੱਬੀ-ਭਉ ਧਾਰਨ ਕੀਤਿਆਂ ਹੀ ਮਨ ਵੱਸ ਵਿਚ ਆ ਸਕਦਾ ਹੈ :

**ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥੨॥੬॥**
*(ਵਾਰ ਸੋਰਠਿ, ਮ: ੩, ਪੰਨਾ ੬੪੫)*

ਗੁਰਬਾਣੀ ਦਾ ਨਿਰਣਾ ਹੈ :

**ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥੯॥**
*(ਵਾਰ ਸੂਹੀ ਮ: ੩, ਪੰਨਾ ੭੮੮)*

ਗੁਰਬਾਣੀ ਸੋਝੀ ਬਖ਼ਸ਼ਦੀ ਹੈ ਕਿ ਮਨ ਦੀ ਘਾੜਤ ਭਉ ਤੋਂ ਬਿਨਾਂ ਨਿਰੋਲ ਕੱਚੀ ਰਹਿੰਦੀ ਹੈ :

**ਭੈ ਬਿਨੁ ਘਾੜਤ ਕਚੁ ਨਿਕਚ ॥**
**ਅੰਧਾ ਸਚਾ ਅੰਧੀ ਸਟ ॥੨॥੧॥** *(ਗਉੜੀ ਗੁਆਰੇਰੀ ਮ: ੧, ਪੰਨਾ ੧੫੧)*

ਭਉ ਤੋਂ ਬਿਨਾਂ ਪ੍ਰੇਮ ਨਹੀਂ ਉਪਜਦਾ, ਅਤੇ ਇਸ ਭਉ ਤੋਂ ਬਿਨਾਂ ਕੋਈ

ਭਵ-ਸਾਗਰ ਤੋਂ ਪਾਰ ਨਹੀਂ ਲੰਘ ਸਕਦਾ; ਗੁਰ-ਫ਼ੁਰਮਾਨ:

**ਹਰਿ ਗੁਣ ਹਿਰਦੈ ਟਿਕਹਿ ਤਿਸ ਕੈ**
**ਜਿਸੁ ਅੰਤਰਿ ਭਉ ਭਾਵਨੀ ਹੋਈ॥**
**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ**
**ਬਿਨੁ ਭੈ ਪਾਰਿ ਨ ਉਤਰਿਆ ਕੋਈ॥੪॥੩॥**

*(ਤੁਖਾਰੀ ਮ: ੪, ਪੰਨਾ ੧੧੧੫-੧੬)*

## ਤਪ-ਤਾਉ

ਗੁਰਮਤਿ ਮਾਰਗ ਸਹਜ-ਮਾਰਗ ਹੈ। ਗੁਰਮਤਿ ਵਿਚ ਸਰੀਰ ਨੂੰ ਅਜਾਈਂ ਕਸ਼ਟ ਦੇਣਾ ਅਨੁਚਿਤ ਹੈ। ਪਰ ਹੱਥ ਉੱਤੇ ਹੱਥ ਰੱਖ ਕੇ ਬੈਠੇ ਰਹਿਣ ਦਾ ਨਾਮ ਸਹਜ ਨਹੀਂ। ਇਹ ਉੱਦਮ, ਸਾਹਸ ਅਤੇ ਸੰਘਰਸ਼ ਦਾ ਮਾਰਗ ਹੈ। ਮਨ-ਇੰਦਰੀਆਂ ਨੂੰ ਵਿਕਾਰਾਂ ਤੋਂ ਰੋਕਣਾ, ਸੇਵਾ ਅਤੇ ਪਰਉਪਕਾਰ ਲਈ ਨਿਰੰਤਰ ਕਰਮ-ਸ਼ੀਲ ਰਹਿਣਾ, ਨਾਮ ਸਿਮਰਨ ਦੀ ਅਤੁੱਟ ਕਮਾਈ ਕਰਨੀ ਇਹ ਗੁਰਮਤਿ ਦਾ ਦੱਸਿਆ-ਦ੍ਰਿੜ੍ਹਾਇਆ ਤਪ ਹੈ।

ਮਨ ਨੂੰ ਮਾਰਨਾ ਨਹੀਂ, ਸਗੋਂ ਸਾਧਣਾ ਹੈ; ਕਿਉਂਜੁ ਮਨ ਬੜੀ ਕੰਮ ਦੀ ਸ਼ੈ ਹੈ, ਪਰ ਮਨ ਨੂੰ ਸਾਧਣਾ ਖਾਲਾ ਜੀ ਦਾ ਵਾੜਾ ਨਹੀਂ। ਇਹ ਅਤਿ ਕਠਨ ਕੰਮ ਹੈ, ਮਾਨੋ, ਖੰਡੇ ਦੀ ਧਾਰ 'ਤੇ ਚੱਲਣ ਵਾਲੀ ਗੱਲ ਹੈ। ਕੁਝ ਵੀ ਹੋਵੇ, ਧਰਮ-ਮਾਰਗ ਦੇ ਪਾਂਧੀ ਨੂੰ ਮਨ ਨਾਲ ਜੁੱਧ ਕਰਨਾ ਹੀ ਪੈਂਦਾ ਹੈ। ਮਨ ਦ੍ਰਵੀ-ਭੂਤ ਹੋਏ ਬਿਨਾਂ ਨਿਰਮਲ ਨਹੀਂ ਹੋ ਸਕਦਾ ਅਤੇ ਇਸ ਨੂੰ ਦ੍ਰਵੀ-ਭੂਤ ਕਰਨ ਲਈ 'ਤਪ-ਤਾਉ' ਅਥਵਾ ਸਾਧਨ-ਅਭਿਆਸ ਅਤੀ ਜ਼ਰੂਰੀ ਹੈ।

## ਭਾਉ

ਅਨ-ਧਰਮਾਂ ਵਿਚ ਕਰਮ-ਕਾਂਡ ਦੀ ਪ੍ਰਧਾਨਤਾ ਹੈ, ਪਰ ਗੁਰਮਤਿ ਵਿਚ ਇਸ ਦਾ ਕੌਡੀ ਮੁੱਲ ਨਹੀਂ, ਕਿਉਂਜੁ ਕਰਮ-ਕਾਂਡ ਕਰਨ ਨਾਲ ਸੰਵਰਦਾ ਕੁਝ ਨਹੀਂ, ਐਵੇਂ ਹਉਮੈ ਅਹੰਕਾਰ ਹੀ ਵਧਦਾ ਹੈ:

**ਕਰਮ ਕਰਤ ਬਧੇ ਅਹੰਮੇਵ॥੩॥੬॥** *(ਗਉੜੀ ਕਬੀਰ ਜੀ, ਪੰਨਾ ੩੨੪)*

ਗੁਰਮਤਿ ਵਿਚ ਭਾਉ ਅਥਵਾ ਪ੍ਰੇਮ ਹੀ ਪ੍ਰਭੂ-ਪ੍ਰਾਪਤੀ ਦਾ ਸਿਰਮੌਰ ਅਤੇ ਸਫਲ ਸਾਧਨ ਗਰਦਾਨਿਆ ਗਿਆ ਹੈ।

ਸ੍ਰੀ ਜਪੁ ਜੀ ਸਾਹਿਬ ਅਨੁਸਾਰ 'ਪ੍ਰੇਮ' ਪ੍ਰਭੂ-ਦੇਸ ਦੀ ਬੋਲੀ ਹੈ। ਭਾਵ, ਪ੍ਰਭੂ ਨਾਲ ਸੰਬੰਧ ਕੇਵਲ ਪ੍ਰੇਮ ਦੁਆਰਾ ਹੀ ਸਥਾਪਤ ਕੀਤਾ ਜਾ ਸਕਦਾ ਹੈ। ਪ੍ਰੇਮ-ਠਗਉਰੀ ਪਾ ਕੇ ਹੀ ਪ੍ਰਭੂ-ਪ੍ਰੀਤਮ ਨੂੰ ਰਿਝਾਇਆ ਜਾ ਸਕਦਾ ਹੈ, ਹੋਰ ਸਾਰੇ ਸਾਧਨ ਇਸ ਦੇ ਟਾਕਰੇ 'ਤੇ ਤੁੱਛ ਹਨ। ਏਸੇ ਲਈ ਦਸਮ ਗੁਰਦੇਵ ਨੇ ਡੰਕੇ ਦੀ ਚੋਟ ਨਾਲ ਫ਼ੁਰਮਾਇਆ ਹੈ :

**ਸਾਚੁ ਕਹੋਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥** *(ਸੁਧਾ ਸਵਯੇ)*

## ਮਤਿ

ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਵਿਚ 'ਮਤਿ' ਦਾ ਵਿਸ਼ੇਸ਼ ਸਥਾਨ ਹੈ। ਉੱਤਮ ਮਤਿ ਮਨੁੱਖ ਦਾ ਗਹਿਣਾ ਹੈ। ਮਤਿ ਉੱਤਮ ਤਾਂ ਹੋ ਸਕਦੀ ਹੈ, ਜੇ ਇਹ ਗੁਰੂ ਦੀ ਸਿਖਿਆ ਦੀ ਧਾਰਨੀ ਹੋ ਜਾਵੇ। ਗੁਰੂ ਦੀ ਨਾਮ-ਸਿਖਿਆ ਸੁਣਨ ਸਦਕਾ ਮਤਿ ਵਿਚ ਦੈਵੀ-ਗੁਣਾਂ ਰੂਪੀ ਰਤਨ ਜਵਾਹਰ ਮਾਣਕ ਪ੍ਰਗਟ ਹੋ ਜਾਂਦੇ ਹਨ ਅਤੇ ਇਹ ਗਿਆਨ-ਚਾਨਣੇ ਨਾਲ ਰੌਸ਼ਨ ਹੋ ਜਾਂਦੀ ਹੈ। ਤਾਂ ਹੀ ਅਰਦਾਸ ਵਿਚ ਅਸੀਂ ਨਿਤਾਪ੍ਰਤਿ 'ਮਨ ਨੀਵਾਂ ਮਤਿ ਉੱਚੀ' ਦੀ ਜਾਚਨਾ ਕਰਦੇ ਹਾਂ। ਮਤਿ ਉੱਚੀ ਹੋਣ ਦੀ ਮੁਢਲੀ ਸ਼ਰਤ ਹੈ—ਪ੍ਰਭੂ-ਪ੍ਰੀਤਮ ਹਿਰਦੇ ਵਿਚ ਆ ਵੱਸੇ, ਪ੍ਰਭੂ-ਪ੍ਰੀਤਮ ਦਾ ਗੁਣ-ਗਾਨ ਜੀਵਨ ਦੀ ਪ੍ਰੀਤਿ-ਗੀਤਿ ਬਣ ਜਾਵੇ ਅਤੇ ਪ੍ਰਭੂ-ਨਾਮ ਮਿੱਠਾ ਅਤੇ ਪਿਆਰਾ ਲੱਗੇ; ਗੁਰਵਾਕ :

**ਊਤਮ ਮਤਿ, ਮੇਰੈ ਰਿਦੈ ਤੂੰ ਆਉ ॥**
**ਧਿਆਵਉ ਗਾਵਉ ਗੁਣ ਗੋਵਿੰਦਾ,**
**ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ ਰਹਾਉ ॥੨੫॥**

*(ਆਸਾ ਮਹਲਾ ੫, ਪੰਨਾ ੩੭੭)*

ਮਤਿ ਨੂੰ ਅਹਰਣਿ ਬਣਾ ਕੇ, ਗੁਰੂ-ਗਿਆਨ ਦੇ ਹਥੌੜੇ ਨਾਲ ਹੀ ਮਨ ਦੀ ਸੱਚੀ ਘਾੜਤ ਘੜੀ ਜਾ ਸਕਦੀ ਹੈ।

## ਅੰਮ੍ਰਿਤੁ (-ਨਾਮ)

ਜਤੁ, ਧੀਰਜੁ, ਵੇਦੁ, ਭਉ, ਭਾਉ, ਤਪਤਾਉ ਆਦਿ ਸਾਰੇ ਸਾਧਨ ਤਾਂ ਹੀ ਸਫਲ ਹੋ ਸਕਦੇ ਹਨ, ਜੇਕਰ ਇਹਨਾਂ ਨੂੰ ਨਾਮ ਦਾ ਆਧਾਰ ਹੋਵੇ। ਨਾਮ-ਅੰਮ੍ਰਿਤ ਤੋਂ ਬਿਨਾਂ ਇਹ ਸਾਰੇ ਸਾਧਨ ਫੋਕਟ ਕਰਮ-ਕਾਂਡ ਹੋ ਕੇ ਹੀ ਰਹਿ ਜਾਂਦੇ ਹਨ। ਸਤਿਗੁਰਾਂ ਨੇ ਬੜੀ ਸਪੱਸ਼ਟ ਸਮਝਾਉਣੀ ਬਖ਼ਸ਼ੀ ਹੋਈ ਹੈ:

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥੧॥**

*(ਮੁੰਦਾਵਣੀ ਮ: ੫, ਪੰਨਾ ੧੪੨੯)*

ਸਾਰੇ ਦੈਵੀ ਗੁਣ ਆਪਣੇ ਆਪ ਵਿਚ ਕੇਵਲ ਸਿਫ਼ਰ ਸਮਾਨ ਹਨ, ਪਰ ਜਦੋਂ ਸਿਫ਼ਰ ਨਾਲ ਨਾਮ-ਇਕਾਈ ਲੱਗ ਜਾਵੇ ਤਾਂ ਸਿਫ਼ਰ ਦੀ ਕੀਮਤ ਬਹੁਤ ਵਧ ਜਾਂਦੀ ਹੈ। ਗੁਣ-ਜੰਞ ਨਾਮ-ਲਾੜੇ ਨਾਲ ਹੀ ਸੋਭਾ ਪਾਉਂਦੀ ਹੈ। ਵਾਸਤਵ ਵਿਚ ਨਾਮ-ਅੰਮ੍ਰਿਤ ਹੀ ਅਘੜ-ਮਨ ਨੂੰ ਘੜਨ ਦਾ ਸਫਲ ਸਾਧਨ ਹੈ, ਬਾਕੀ ਜਤੁ, ਧੀਰਜੁ, ਵੇਦੁ, ਭਉ, ਭਾਉ, ਤਪਤਾਉ ਆਦਿ ਤਾਂ ਸਾਰੇ ਸਹਾਇਕ ਗੁਣ ਹੀ ਹਨ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਬਾਣੀ ਦੇ ਆਧਾਰ 'ਤੇ ਧਰਮ-ਖੇਤਰ ਵਿਚ 'ਨਦਰਿ' ਦੀ ਮਹੱਤਤਾ ਵਰਣਨ ਕਰੋ।

***ਉੱਤਰ :*** 'ਨਦਰਿ' ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ: "ਦ੍ਰਿਸ਼ਟੀ"। ਗੁਰਬਾਣੀ ਵਿਚ ਵਰਤੇ ਇਸ ਸ਼ਬਦ (ਨਦਰਿ) ਦਾ ਸੰਬੰਧ ਜਿਥੇ ਜਿਥੇ 'ਅਕਾਲ ਪੁਰਖ' ਜਾਂ 'ਗੁਰੂ' ਨਾਲ ਹੈ, ਓਥੇ ਬਹੁਤ ਕਰਕੇ ਇਹ 'ਕਿਰਪਾ ਦ੍ਰਿਸ਼ਟੀ' ਦੇ ਅਰਥਾਂ ਵਿਚ ਆਉਂਦਾ ਹੈ।

'ਪ੍ਰਭੂ-ਨਦਰਿ' ਮਨੁੱਖ ਦੀ ਸਮੁੱਚੀ ਜੀਵਨ-ਪ੍ਰਕਿਰਿਆ ਦਾ ਮੂਲ-ਆਧਾਰ ਹੈ। ਜੀਵ ਦੀ ਸਮੁੱਚੀ ਹੋਂਦ ਅਤੇ ਜੀਵਨ-ਵਰਤਾਰੇ ਦਾ ਨਿਰਭਰ 'ਪ੍ਰਭੂ-ਨਦਰਿ' ਉੱਤੇ ਹੀ ਹੈ। ਮਨੁੱਖੀ-ਸਰੀਰ (ਪਿੰਡ), ਆਤਮਾ (ਜੀਉ) ਅਤੇ ਸਮੁੱਚੀ ਪਦਾਰਥ-ਸਮੱਗਰੀ ਦੀ ਪ੍ਰਾਪਤੀ 'ਪ੍ਰਭੂ-ਨਦਰਿ' ਦਾ ਪ੍ਰਤੱਖ ਪਰਮਾਣ ਹੈ। ਇਹ ਨਿਰੋਲ ਸੱਚ ਹੈ ਕਿ ਜੀਵਨ ਦੇ ਹਰੇਕ ਖੇਤਰ ਵਿਚ ਮਨੁੱਖ 'ਪ੍ਰਭੂ ਨਦਰਿ' ਦੀ ਡੰਗੋਰੀ ਦੇ ਸਹਾਰੇ ਹੀ ਵਿਚਰਦਾ ਹੈ।

ਧਰਮ-ਖੇਤਰ ਦੀ ਤਾਂ ਆਧਾਰ-ਸ਼ਿਲਾ ਹੀ 'ਪ੍ਰਭੂ-ਨਦਰਿ' ਹੈ। ਜਗਿਆਸੂ ਨੂੰ ਸਤਿਗੁਰੂ ਦਾ ਮਿਲਾਪ, ਸਤਿਗੁਰੂ ਤੋਂ ਨਾਮ ਦੀ ਪ੍ਰਾਪਤੀ, ਪ੍ਰਾਪਤ ਹੋਏ ਨਾਮ ਦੀ ਹਉਮੈ-ਰਹਿਤ ਘਾਲ-ਕਮਾਈ, ਹਿਰਦੇ ਵਿਚ ਨਾਮ ਦਾ ਪ੍ਰਗਾਸ ਅਤੇ ਸਦੀਵੀ ਨਿਵਾਸ, ਇਹ ਸਭ ਕੁਝ 'ਪ੍ਰਭੂ-ਨਦਰਿ' ਸਦਕਾ ਹੀ ਸੰਭਵ ਹੁੰਦਾ ਹੈ; ਗੁਰਵਾਕ :

**ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥**
**ਆਪੇ ਆਪੁ ਖਾਇ ਤਾ ਨਿਰਮਲੁ ਹੋਵੈ, ਧਾਵਤੁ ਵਰਜਿ ਰਹਾਏ ॥੬੪॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੫)*

ਦੂਜੇ ਪਾਸੇ, ਪਾਪਾਂ-ਵਿਕਾਰਾਂ ਤੋਂ ਛੁਟਕਾਰਾ, ਜਮਾਂ ਅਤੇ ਜਨਮ ਮਰਨ ਦੇ ਗੇੜ ਤੋਂ ਖ਼ਲਾਸੀ ਮਨੁੱਖ ਦੇ ਕਿਸੇ ਆਪਣੇ ਯਤਨ ਦੁਆਰਾ ਕਦਾਚਿਤ ਸੰਭਵ ਨਹੀਂ, ਇਸ ਲਈ ਵੀ ਮਨੁੱਖ ਪ੍ਰਭੂ-ਨਦਰਿ ਦਾ ਹੀ ਮੁਥਾਜ ਹੈ; ਗੁਰਵਾਕ :

**ਨਦਰਿ ਪ੍ਰਭੂ ਤੇ ਛੁਟੀਐ, ਨਦਰੀ ਮੇਲਿ ਮਿਲਾਇ ਜੀਉ ॥੬॥੧॥੨॥**

*(ਸੂਹੀ ਮ: ੧, ਪੰਨਾ ੭੫੧)*

**ਨਦਰਿ ਕਰੇ ਚੂਕੈ ਅਭਿਮਾਨੁ ॥**
**ਸਾਚੀ ਦਰਗਹ ਪਾਵੈ ਮਾਨੁ ॥੩॥੩॥** *(ਬਸੰਤੁ ਮ: ੩, ਪੰਨਾ ੧੧੭੩)*

ਪ੍ਰਭੂ-ਪਿਤਾ ਆਪਣੇ ਸਿਰਜੇ ਸਭਨਾਂ ਜੀਵਾਂ ਨੂੰ ਨਦਰਿ-ਪ੍ਰਸਾਦ ਦੀ ਬਖ਼ਸ਼ਸ਼ ਕਰਦਾ ਹੈ। ਭਾਵੇਂ ਹਰ ਕਿਸੇ ਨੂੰ ਆਪੋ ਆਪਣੀ ਪਾਤਰਤਾ ਦੇ ਆਧਾਰ 'ਤੇ ਵਧ ਜਾਂ ਘਟ ਨਦਰਿ-ਗੱਫਾ ਨਸੀਬ ਹੁੰਦਾ ਹੈ, ਪਰ ਉਸ ਦੇ ਨਦਰਿ-ਪ੍ਰਸਾਦ ਤੋਂ ਖ਼ਾਲੀ ਕੋਈ ਬਸ਼ਰ (ਜੀਵ) ਨਹੀਂ :

**ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥**
**ਕਿਸੈ ਥੋੜੀ ਕਿਸੈ ਹੈ ਘਣੇਰੀ ॥**
**ਤੁਝ ਤੇ ਬਾਹਰਿ ਕਿਛੁ ਨ ਹੋਵੈ**
**ਗੁਰਮੁਖਿ ਸੋਝੀ ਪਾਵਣਿਆ ॥੩॥੧੬॥੧੭॥** *(ਮਾਝ ਮ: ੩, ਪੰਨਾ ੧੧੯)*

ਸ੍ਰੀ ਜਪੁ ਜੀ ਸਾਹਿਬ ਅਨੁਸਾਰ ਪ੍ਰਭੂ ਦੇ ਨਦਰਿ-ਪ੍ਰਸਾਦ ਕਰਕੇ ਹੀ ਜੀਵ ਨੂੰ ਸਿਫ਼ਤਿ-ਸਾਲਾਹ ਦਾ ਕੱਪੜਾ (ਸਿਰਪਾਉ) ਮਿਲਦਾ ਹੈ ਅਤੇ ਪ੍ਰਭੂ-ਨਦਰਿ ਸਦਕਾ ਹੀ ਜਨਮ ਮਰਨ ਤੋਂ ਛੁਟਕਾਰਾ ਅਤੇ ਪ੍ਰਭੂ-ਦਰ ਨਸੀਬ ਹੁੰਦਾ ਹੈ।

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥੪॥** *(ਜਪੁ ਜੀ)*

ਪ੍ਰਭੂ ਹਰ ਪੱਖੋਂ ਵੱਡਾ ਹੈ। ਮਨੁੱਖ ਉਸ ਦੀ ਵੱਡ-ਅਕਾਰੀ ਰਚਨਾ ਵਿਚ ਇਕ ਨਾਚੀਜ਼ ਅਣੂ ਹੈ। ਵਡ-ਸਮਰੱਥ-ਪ੍ਰਭੂ ਦੀ ਵਡਿਆਈ ਦਾ ਅਨੁਮਾਨ ਅੰਦਾਜ਼ਾ ਲਾ ਸਕਣਾ ਉਸ ਦੇ ਵੱਸ ਦੀ ਗੱਲ ਨਹੀਂ। ਪਰ ਹਉਮੈ ਅਧੀਨ ਹੋਇਆ ਮਨੁੱਖ ਵੱਡਾ ਅਕਲਈਆ ਹੋਣ ਦੀਆਂ ਸ਼ੇਖ਼ੀਆਂ ਮਾਰਦਾ ਹੈ। ਕਿਸੇ ਵਡਭਾਗੇ ਗੁਰਮੁਖ ਨੂੰ ਪ੍ਰਭੂ-ਨਦਰਿ ਸਦਕਾ ਇਹ ਸੋਝੀ ਹੁੰਦੀ ਹੈ ਕਿ ਕਰਤਾ ਪੁਰਖ ਆਪਣੀ ਵਡਿਆਈ ਨੂੰ ਪੂਰੀ ਤਰ੍ਹਾਂ ਆਪ ਹੀ ਜਾਣਦਾ ਹੈ, ਮਨੁੱਖ-ਮਾਤ੍ਰ ਕੋਲੋਂ ਉਸ ਦੀ ਥਾਹ ਪਾਈ ਜਾ ਸਕਣੀ ਅਸੰਭਵ ਹੈ।

**ਜੇਵਡੁ ਆਪਿ ਜਾਣੈ ਆਪਿ ਆਪਿ ॥**
**ਨਾਨਕ ਨਦਰੀ ਕਰਮੀ ਦਾਤਿ ॥੨੪॥** *(ਜਪੁ ਜੀ)*

ਆਪਾ-ਭਾਵ ਤਿਆਗ ਕੇ ਕੀਤੀ ਨਾਮ-ਜਾਪ ਦੀ ਅਤੁੱਟ ਕਮਾਈ ਸਦਕਾ ਹੀ ਜੀਵ ਗਗਨ-ਉਡਾਰੀ (ਦਸਮ-ਦੁਆਰ ਵਿਚ ਗੰਮਤਾ) ਲਾ ਕੇ ਪ੍ਰਭੂ-ਪਤੀ ਨਾਲ ਇਕ-ਮਿਕਤਾ ਪ੍ਰਾਪਤ ਕਰ ਸਕਦਾ ਹੈ, ਪਰ ਇਹ ਨਾਮ ਦੀ ਘਾਲ-ਕਮਾਈ ਪ੍ਰਭੂ-ਨਦਰਿ ਦੇ ਤੁਫ਼ੈਲ ਹੀ ਪ੍ਰਾਪਤ ਹੁੰਦੀ ਹੈ, ਆਪਣੇ ਕਿਸੇ ਹੀਲੇ-ਵਸੀਲੇ ਨਾਲ ਨਹੀਂ। ਝੂਠ ਵਿਚ ਗ੍ਰਸਤ ਹੋਣ ਕਾਰਨ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਤੋਂ ਵਿਰਵੇ ਮਾਇਆ ਦੇ ਕੀੜੇ ਸਾਕਤ ਮਨੁੱਖ ਦੀ ਖ਼ਿਆਲੀ ਕਿਆਸ-ਕਿਆਫ਼ੇ ਦੇ ਆਧਾਰ 'ਤੇ ਗਗਨ-ਉਡਾਰੀ ਦੀ ਸ਼ੇਖ਼ੀ, ਨਿਰੀ ਝੂਠੀ ਗੱਪ ਹੀ ਹੁੰਦੀ ਹੈ।

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥**
**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥** *(ਜਪੁ ਜੀ)*

ਗੁਰੂ ਦੀ ਨਾਮ-ਸਿਖਿਆ ਸੁਣਨ, ਮੰਨਣ ਅਤੇ ਕਮਾਉਣ ਵਾਲੇ ਪੰਚ ਜਨਾਂ ਉੱਤੇ ਪ੍ਰਭੂ ਦੀ ਵਿਸ਼ੇਸ਼ ਕਿਰਪਾ-ਦ੍ਰਿਸ਼ਟੀ ਹੁੰਦੀ ਹੈ। ਉਹਨਾਂ ਦੇ ਨੂਰੀ ਮੱਥੇ 'ਤੇ ਧਰਮ-ਖੰਡ ਦੀ ਰੱਬੀ ਧਰਮਸਾਲ ਵਿਚ ਪ੍ਰਭੂ-ਪ੍ਰਵਾਨਗੀ ਦਾ ਨੂਰੀ ਚਿੰਨ੍ਹ (ਨਦਰਿ-ਨੀਸਾਣ) ਪੈਂਦਾ ਹੈ ਅਤੇ ਨੂਰੀ ਆਭਾ ਸਹਿਤ ਉਹ ਉਥੇ ਸੁਸ਼ੋਭਤ ਹੁੰਦੇ ਹਨ :

**ਤਿਥੈ ਸੋਹਨਿ ਪੰਚ ਪਰਵਾਣੁ ॥**
**ਨਦਰੀ ਕਰਮਿ ਪਵੈ ਨੀਸਾਣੁ ॥੩੪॥** *(ਜਪੁ ਜੀ)*

ਪ੍ਰਭੂ ਦੇ ਨਦਰਿ-ਪ੍ਰਸਾਦ ਦੇ ਤੁਫ਼ੈਲ ਹੀ ਗੁਰਮਤਿ ਦੀ ਜੁਗਤਿ ਅਪਣਾਅ ਕੇ ਸਚੀ ਟਕਸਾਲ ਵਿਚ ਸ਼ਬਦ (ਮਨ) ਦੀ ਘਾੜਤ ਘੜਨ ਦੀ ਮੁਬਾਰਿਕ ਕਾਰ ਨਸੀਬ ਹੁੰਦੀ ਹੈ, ਤੇ ਇੰਜ ਗੁਰਮਤੀ-ਕਾਰ ਕਰਨ ਵਾਲੇ ਸੁਭਾਗੇ ਜ਼ੀਵ ਨਦਰਾਲ਼ੂ

ਵਾਹਿਗੁਰੂ ਦੀ ਵਿਸ਼ੇਸ਼ ਨਿਹਾਲਣੀ ਦ੍ਰਿਸ਼ਟੀ ਦੇ ਪਾਤਰ ਬਣ ਕੇ ਕਿਰਤਾਰਥ ਹੁੰਦੇ ਹਨ:

**ਘੜੀਐ ਸਬਦੁ ਸਚੀ ਟਕਸਾਲ ॥**
**ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥੩੮॥** *(ਜਪੁ ਜੀ)*

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦਾ ਫ਼ੁਰਮਾਨ ਹੈ:

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

'ਹਉਮੈ' ਦੀ ਵਿਆਖਿਆ ਕਰੋ ਅਤੇ ਸਪੱਸ਼ਟ ਕਰੋ ਕਿ ਜੇਕਰ 'ਹਉਮੈ' ਰੋਗ ਹੈ, ਤਾਂ ਫਿਰ ਦਾਰੂ ਕਿਵੇਂ ?

***ਉੱਤਰ :***

## ਹਉਮੈ ਦੇ ਲੱਛਣ

'ਹਉਮੈ ਦੋ ਸਮ-ਅਰਥੀ ਸ਼ਬਦਾਂ 'ਹਉ' ਅਤੇ 'ਮੈ' ਦਾ ਸਮਾਸ ਹੈ। ਇਸ ਸਮਾਸ ਦਾ ਸ਼ਬਦੀ ਅਰਥ ਹੈ: "ਅਹੰ-ਭਾਵ" ਅਤੇ ਇਸ ਦਾ ਭਾਵ-ਅਰਥ ਹੈ: "ਕਰਤਾ ਪੁਰਖ ਤੋਂ ਅੱਡਰੀ ਹੋਂਦ ਦਾ ਅਹਿਸਾਸ"।[੧]

---

੧. ਕਈ ਵੀਰ 'ਹਉਮੈ' ਅਤੇ 'ਹੰਕਾਰ' ਨੂੰ ਸਮ-ਅਰਥੀ ਸਮਝਦੇ ਹਨ, ਪਰ ਅਜਿਹਾ ਹੈ ਨਹੀਂ। ਹੰਕਾਰ ਪੰਜ ਵਿਸ਼ਿਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਚੋਂ ਇਕ ਪ੍ਰਬਲ ਵਿਸ਼ਾ ਹੈ, ਜਦ ਕਿ 'ਹਉਮੈ' ਸਾਰੇ ਵਿਸ਼ੇ-ਵਿਕਾਰਾਂ ਦੀ ਦਾਦੀ-ਅੰਮਾ ਹੈ। ਹਉਮੈ ਅਤੇ ਹੰਕਾਰ ਦੋਹਾਂ ਦਾ ਮੂਲ-ਧੁਰਾ 'ਮੈਂ-ਮੇਰੀ' ਹੀ ਹੈ, ਪਰ ਜਿਥੇ ਇਹਨਾਂ ਦਾ ਸੰਬੰਧ-ਖੇਤਰ ਵੱਖਰਾ ਵੱਖਰਾ ਹੈ, ਓਥੇ ਇਹਨਾਂ ਦਾ ਭਾਵ-ਅਰਥ ਵੀ ਵੱਖ ਵੱਖ ਹੈ। ਹਉਮੈ ਦੀ ਮੈਂ-ਮੇਰੀ ਜੀਵ ਦੇ ਕਰਤਾ ਪੁਰਖ ਤੋਂ ਅੱਡਰੀ ਹੋਂਦ ਦੇ ਅਹਿਸਾਸ ਦੀ ਸੂਚਕ ਹੈ, ਜਦ ਕਿ ਹੰਕਾਰ ਦੀ ਮੈਂ-ਮੇਰੀ ਇਕ ਜੀਵ ਦੀ ਸਮਾਜ ਦੇ ਦੂਜੇ ਜੀਵਾਂ ਪ੍ਰਤੀ ਆਕੜ ਅਤੇ ਘਿਰਣਾ ਦੀ ਮਿਲਵੀਂ ਭਾਵਨਾ ਦੀ ਸੂਚਕ ਹੈ। ਗੁਰਬਾਣੀ ਦੀ ਹੇਠ-ਲਿਖੀ ਪੰਗਤੀ ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਹਉਮੈ (ਅਹੰ-ਰੋਗ) ਹੰਕਾਰ ਤੋਂ ਵੱਖਰੀ ਬਲਾਅ ਹੈ:

**ਐਸੋ ਗੁਨ ਮੇਰੋ ਪ੍ਰਭ ਜੀ ਕੀਨ ॥**
**ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥੨੦॥**
*(ਟੋਡੀ ਮ: ੫ ਘਰੁ ੫ ਦੁਪਦੇ, ਪੰਨਾ ੭੧੬)*

ਜੀਵ ਦਾ ਅਜਿਹਾ ਅਹਿਸਾਸ ਬਿਲਕੁਲ ਨਿਰਮੂਲ ਹੈ, ਕਿਉਂਜੁ 'ਰਾਮ ਕੀ ਅੰਸ' ਹੋਣ ਦੇ ਨਾਤੇ ਹਰ ਕੋਈ ਕਰਤਾ ਪੁਰਖ ਵਿਚ ਵੱਸਦਾ ਹੈ ਅਤੇ ਹਰੇਕ ਵਿਚ ਕਰਤਾ ਪੁਰਖ ਓਤਿ-ਪੋਤਿ ਵਿਆਪਕ ਹੋਇਆ ਪਿਆ ਹੈ। ਸੋ, ਇਕ ਪਾਸੇ ਤਾਂ ਇਹ ਅੱਡਰੀ ਹੋਂਦ ਦਾ ਅਹਿਸਾਸ ਅਸਲੀਅਤ ਦੇ ਵਿਰੁੱਧ ਹੋਣ ਕਰਕੇ ਬਿਲਕੁਲ ਥੋਥਾ ਹੈ ਅਤੇ ਦੂਜੇ ਪਾਸੇ ਕਰਤਾ ਪੁਰਖ ਨਾਲ ਸ਼ਰੀਕਾ ਕਰਨ ਦੇ ਤੁਲ ਹੋਣ ਕਰਕੇ ਜੀਵ ਦੀ ਹਮਾਕਤ ਭਰੀ ਸ਼ੇਖ਼ੀ ਦਾ ਸੂਚਕ ਹੈ ਅਤੇ ਖ਼ੁਆਰੀ ਦਾ ਮੂਲ ਕਾਰਨ ਹੈ।

ਵਾਸਤਵ ਵਿਚ 'ਹਉਮੈ' ਨਿਰਾ 'ਭਰਮ' ਹੈ, ਜਿਸ ਦਾ ਮੂਲ ਕਾਰਨ ਅਗਿਆਨਤਾ ਹੈ। ਕਰਤਾ ਪੁਰਖ ਵੱਲੋਂ 'ਰਾਮ ਕੀ ਅੰਸ' ਹੋਣ ਦੇ ਨਾਤੇ ਜੀਵ ਨੂੰ ਕਰਤਾਰੀ-ਸ਼ਕਤੀ ਪ੍ਰਦਾਨ ਕੀਤੀ ਹੋਈ ਹੈ, ਜਿਸ ਦੇ ਬਲ-ਬੋਤੇ ਜੀਵ ਆਪਣੇ ਜੀਵਨ ਵਿਚ ਬੜਾ ਕੁਝ ਕਰਨ ਦੇ ਸਮਰੱਥ ਹੈ। ਮਾਇਆ ਦੇ ਪ੍ਰਬਲ ਪ੍ਰਭਾਵ ਕਾਰਨ ਅਗਿਆਨਤਾ ਵਿਚ ਗ੍ਰਸਿਆ ਜੀਵ ਆਪਣੇ ਵਿਚਲੀ ਇਸ ਕਰਤਾਰੀ-ਸ਼ਕਤੀ ਨੂੰ ਕਰਤਾ ਪੁਰਖ ਦੀ ਦਾਤਿ ਸਮਝਣ ਦੀ ਬਜਾਏ, ਆਪਣੇ ਆਪ ਨੂੰ ਸੁਤੰਤਰ ਕਰਤਾ ਸਮਝਣ ਦੇ ਭਰਮ ਦਾ ਸ਼ਿਕਾਰ ਹੋ ਜਾਂਦਾ ਹੈ। ਬਸ, ਇਹ ਹੀ ਹਉਮੈ ਹੈ।

## ਹਉਮੈ ਦੀ ਉਪਜ

ਗੁਰਬਾਣੀ ਦੇ ਅਧਿਐਨ ਤੋਂ ਸੋਝੀ ਹੁੰਦੀ ਹੈ ਕਿ 'ਹਉਮੈ' ਕਰਤਾ ਪੁਰਖ ਦੇ ਹੁਕਮ ਅਧੀਨ ਹੀ ਹੋਂਦ ਵਿਚ ਆਈ ਹੋਈ ਹੈ ਅਤੇ ਕਰਤਾ ਪੁਰਖ ਨੇ ਆਪ ਹੀ ਜਗਤ-ਖੇਡ ਚਲਾਉਣ ਲਈ ਸਾਰੇ ਜੀਵਾਂ ਅੰਦਰ ਪਾਈ ਹੋਈ ਹੈ; ਗੁਰਵਾਕ :

**ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥**
**ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥੩॥੪॥**

*(ਮਾਰੂ ਮ: ੫, ਪੰਨਾ ੯੯੯)*

ਕਰਤਾ ਪੁਰਖ ਦੇ ਹੁਕਮ ਵਿਚ ਰਚੀ ਹੋਈ ਅਤੇ ਜੀਵਾਂ ਨੂੰ ਰੱਬੀ-ਵਿਉਂਤ ਅਧੀਨ ਰੱਬੀ-ਦਾਤਿ ਵਜੋਂ ਪ੍ਰਦਾਨ ਕੀਤੀ ਹੋਈ ਕੋਈ ਵਸਤੂ ਬੁਰੀ ਕਿਵੇਂ ਹੋ

ਸਕਦੀ ਹੈ ? ਗੁਰਬਾਣੀ ਦਾ ਫ਼ੁਰਮਾਨ ਹੈ :

**ਇਸ ਤੇ ਹੋਇ ਸੁ ਨਾਹੀ ਬੁਰਾ॥**
**ਓਰੈ ਕਹਹੁ ਕਿਨੈ ਕਛੁ ਕਰਾ॥੭॥੨੩॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੪)*

ਇਸ ਵਿਚ ਜ਼ਰੂਰ ਕੋਈ ਰਹੱਸ ਹੈ, ਜਿਸ ਨੂੰ ਨਾ ਸਮਝਣ ਕਰਕੇ ਜੀਵ ਹਉਮੈ ਦੇ ਸਹੀ ਪ੍ਰਯੋਗ ਦੁਆਰਾ ਲਾਭ ਪ੍ਰਾਪਤ ਕਰਨ ਦੀ ਬਜਾਏ ਇਸ ਦੇ ਗ਼ਲਤ ਪ੍ਰਯੋਗ ਕਾਰਨ ਖ਼ੁਆਰੀ ਦਾ ਰਾਹ ਸਹੇੜ ਲੈਂਦਾ ਹੈ।

## 'ਹਉਮੈ—ਦੀਰਘ ਰੋਗ'—'ਹਉਮੈ-ਦਾਰੂ' ਦਾ ਰਹੱਸ

ਗੁਰਬਾਣੀ, ਭਾਵ, ਗੁਰੂ-ਗਿਆਨ ਮੁਜਬ ਹਉਮੈ ਇਕ ਦੀਰਘ ਰੋਗ ਹੈ, ਪਰ ਇਸ ਦੀਰਘ ਰੋਗ ਦਾ ਦਾਰੂ ਵੀ ਹਉਮੈ ਵਿਚ ਹੀ ਹੈ। ਓਪਰੀ ਨਜ਼ਰੇ ਵੇਖਿਆਂ ਇਹ ਕਥਨ ਸ੍ਵੈ-ਵਿਰੋਧੀ ਜਾਪਦਾ ਹੈ, ਪਰ ਗੁਰਬਾਣੀ ਦੇ ਚਾਨਣ ਵਿਚ ਬਿਬੇਕ ਬੁੱਧੀ ਨਾਲ ਵਿਚਾਰ ਕਰਨ ਨਾਲ ਗੁੱਥੀ ਸੁਲਝ ਜਾਂਦੀ ਹੈ। ਜਿਵੇਂ ਗੁਰੂ ਬਾਬਾ ਜੀ ਨੇ "ਦੁਖੁ ਦਾਰੂ ਸੁਖੁ ਰੋਗੁ ਭਇਆ....." ਵਾਲੀ ਪੰਗਤੀ ਵਿਚ ਇਕ ਗੁਹਜ ਗੱਲ ਕੀਤੀ ਹੋਈ ਹੈ, ਇਸ ਪੰਗਤੀ (ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ) ਵਿਚ ਵੀ ਗੁਹਜ ਰਹੱਸ ਹੈ।

ਜਿਥੋਂ ਤਕ ਹਉਮੈ ਦੇ ਦੀਰਘ ਰੋਗ ਹੋਣ ਦਾ ਸੰਬੰਧ ਹੈ, ਇਹ ਇਕ ਮਾਨਸਿਕ ਰੋਗ ਹੈ, ਜੋ ਵਿਸ਼ਵ-ਵਿਆਪੀ ਹੈ। ਹਰ ਮਨੁੱਖ-ਮਾਤ੍ਰ ਇਸ ਰੋਗ ਕਾਰਨ ਪੀੜਤ ਹੈ। ਹਉਮੈ ਪ੍ਰਭੂ ਨਾਲੋਂ ਵਿਛੋੜੇ ਦਾ ਮੂਲ-ਕਾਰਨ ਹੈ, ਇਸ ਲਈ ਇਸ ਨੂੰ ਗੁਰਬਾਣੀ ਵਿਚ 'ਦੁਸਟੀ' ਕਿਹਾ ਗਿਆ ਹੈ। ਇਹ ਮਨੁੱਖੀ ਅਕਲ 'ਤੇ ਪੜਦਾ ਪਾ ਦੇਂਦੀ ਹੈ, ਇਸ ਲਈ ਇਕ 'ਵੱਡਾ ਗੁਬਾਰ' ਹੈ, ਮਨ ਨੂੰ ਚਿੰਬੜੀ ਮੈਲ ਹੈ। ਗੁਰਬਾਣੀ ਵਿਚ ਇਸ ਨੂੰ 'ਕੰਡੇ' ਨਾਲ ਤੁਲਨਾ ਦਿੱਤੀ ਗਈ ਹੈ, ਜਿਸ ਦੀ ਚੋਭ ਜੀਵਨ ਪ੍ਰਯੰਤ ਮਨੁੱਖ ਨੂੰ ਦੁਖੀ ਕਰੀ ਰੱਖਦੀ ਹੈ। ਹਉਮੈ ਇਕ ਕਿਸਮ ਦੀ ਅੱਗ ਹੈ, ਜੋ ਸਦਾ ਦੁਖਾਂ ਦਾ ਤੰਦੂਰ ਤਾਈ ਰੱਖਦੀ ਹੈ। ਹਉਮੈ ਇਕ 'ਪੈਖੜ' ਹੈ, ਜੋ ਮਨੁੱਖ ਨੂੰ ਰੱਬੀ-ਰਾਹ 'ਤੇ ਚੱਲਣ ਵਿਚ ਵੱਡੀ ਰੁਕਾਵਟ ਹੈ। ਹਉਮੈ ਇਕ ਅਜਿਹੀ 'ਬਿਖੁ' ਹੈ, ਜੋ ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਨੂੰ ਵਿਸ਼ੈਲਾ ਕਰ ਸੁੱਟਦੀ ਹੈ। ਹਉਮੈ ਇਕ 'ਡੈਣ' ਹੈ, ਜੋ ਜੀਵਨ ਪ੍ਰਯੰਤ ਮਨੁੱਖ ਦਾ ਖ਼ੂਨ ਪੀਂਦੀ ਰਹਿੰਦੀ ਹੈ।

ਸ੍ਰੀ ਆਸਾ ਦੀ ਵਾਰ ਦੀ ਸਤਵੀਂ ਪਉੜੀ ਨਾਲ ਸੰਬੰਧਤ ਸਲੋਕਾਂ ਵਿਚ ਹਉਮੈ ਅਤੇ ਮਨੁੱਖੀ ਜੀਵਨ ਵਿਚ ਇਸ ਦੇ ਪਸਾਰੇ ਦੀ ਭਰਪੂਰ ਵਿਆਖਿਆ ਕੀਤੀ ਮਿਲਦੀ ਹੈ। ਦੱਸਿਆ ਗਿਆ ਹੈ, ਜੀਵ ਹਉਮੈ ਅਧੀਨ ਜੰਮਦਾ ਮਰਦਾ ਹੈ, ਹਉਮੈ ਅਧੀਨ ਹੀ ਦੇਂਦਾ ਲੈਂਦਾ ਹੈ, ਖੱਟਦਾ ਗਵਾਂਦਾ ਹੈ। ਜੇ ਸਚਿਆਰ ਬਣਦਾ ਹੈ ਤਾਂ ਹਉਮੈ ਵਿਚ, ਤੇ ਜੇ ਕੂੜਿਆਰ ਬਣਦਾ ਹੈ ਤਾਂ ਵੀ ਹਉਮੈ ਵਿਚ ਹੀ। ਪਾਪ ਅਤੇ ਪੁੰਨ ਦੀ ਵੀਚਾਰ ਵੀ ਹਉਮੈ ਦਾ ਸ਼ਿਕਾਰ ਹੋਇਆ ਹੀ ਕਰਦਾ ਹੈ। ਮਨੁੱਖ ਦਾ ਹੱਸਣਾ, ਰੋਣਾ, ਭਰਨਾ, ਧੋਣਾ, ਸਾਰਾ ਕੁਝ ਹਉਮੈ ਵਿਚ ਹੀ ਹੁੰਦਾ ਹੈ। ਏਥੋਂ ਤਕ ਕਿ ਇਸ ਦੀ ਮੂਰਖਤਾ ਜਾਂ ਸਿਆਣਪ ਵੀ ਹਉਮੈ ਵਿਚ ਹੀ ਹੁੰਦੀ ਹੈ। ਹਉਮੈ ਵਿਚ ਅੰਨ੍ਹੇ ਹੋਏ ਨੂੰ ਮੋਖ-ਮੁਕਤਿ ਦੀ ਸਾਰ-ਸੋਝੀ ਹੀ ਨਹੀਂ ਪੈਂਦੀ :

**ਹਉ ਵਿਚਿ ਆਇਆ ਹਉ ਵਿਚਿ ਗਇਆ ॥**
**ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥**
**ਹਉ ਵਿਚਿ ਦਿਤਾ ਹਉ ਵਿਚਿ ਲਇਆ ॥**
**ਹਉ ਵਿਚਿ ਖਟਿਆ ਹਉ ਵਿਚਿ ਗਇਆ ॥**
**ਹਉ ਵਿਚਿ ਸਚਿਆਰੁ ਕੂੜਿਆਰੁ ॥**
**ਹਉ ਵਿਚਿ ਪਾਪ ਪੁੰਨ ਵੀਚਾਰੁ ॥**
**ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥**
**ਹਉ ਵਿਚਿ ਹਸੈ ਹਉ ਵਿਚਿ ਰੋਵੈ ॥**
**ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥**
**ਹਉ ਵਿਚਿ ਜਾਤੀ ਜਿਨਸੀ ਖੋਵੈ ॥**
**ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥**
**ਮੋਖ ਮੁਕਤਿ ਕੀ ਸਾਰ ਨ ਜਾਣਾ ॥੧॥੭॥** *(ਆਸਾ ਦੀ ਵਾਰ, ਪੰਨਾ ੪੬੬)*

ਅੱਗੇ ਜਾ ਕੇ ਦੂਜੇ ਸਲੋਕ ਵਿਚ ਫ਼ੁਰਮਾਇਆ ਹੈ ਕਿ ਹਉਮੈ ਹੀ ਹਰੇਕ ਜੀਵ ਦੀ ਜ਼ਾਤ (ਸ਼ਖ਼ਸੀਅਤ) ਦੀ ਨੀਂਹ ਹੈ। ਜੀਵ ਹਉਮੈ ਵਿਚ ਹੀ ਸਾਰੇ ਕਰਮ ਕਰਦੇ ਹਨ। ਹਉਮੈ ਅਧੀਨ ਸਾਰੇ ਬੰਧਨ ਸਹੇੜਦੇ ਹਨ, ਜਿਸ ਦੇ ਫਲ-ਸਰੂਪ ਬਾਰ ਬਾਰ ਜੂਨਾਂ ਵਿਚ ਭਟਕਦੇ ਹਨ। ਫਿਰ ਆਪ ਹੀ ਪ੍ਰਸ਼ਨ ਕੀਤਾ ਹੈ ਕਿ ਹਉਮੈ ਕਿਥੋਂ ਪੈਦਾ ਹੁੰਦੀ ਹੈ ? ਕਿਸ ਸੰਜਮ ਨਾਲ ਨਵਿਰਤ ਹੋ ਸਕਦੀ ਹੈ ? ਉੱਤਰ ਹੈ ਕਿ 'ਹੁਕਮ', 'ਕਿਰਤੁ' ਦੇ ਰੂਪ ਵਿਚ ਜੀਵਾਂ ਦੇ ਮੱਥੇ ਉੱਤੇ ਲਿਖਿਆ ਹੋਇਆ ਲੇਖ ਹੈ, ਜਿਸ ਅਧੀਨ ਜੀਵ ਜੀਵਨ ਵਿਚ ਵਿਚਰਦੇ ਹਨ।

ਅੱਗੇ ਇਕ ਬੜੀ ਵਿਲੱਖਣ ਗੱਲ ਦੱਸੀ ਹੈ ਕਿ ਹਉਮੈ ਦੀਰਘ ਰੋਗ ਹੈ, ਪਰ ਇਸ ਰੋਗ ਨੂੰ ਨਵਿਰਤ ਕਰਨ ਦਾ ਦਾਰੂ ਵੀ ਇਸੇ (ਹਉਮੈ) ਵਿਚ ਹੀ ਹੈ:

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥੭॥**

*(ਆਸਾਂ ਦੀ ਵਾਰ, ਪੰਨਾ ੪੬੬)*

ਹਉਮੈ ਦੇ ਦੀਰਘ ਰੋਗ ਹੋਣ ਦੀ ਗੱਲ ਤਾਂ ਸਮਝ ਵਿਚ ਪੈਂਦੀ ਹੈ, ਕਿਉਂ ਜੁ ਅਸੀਂ ਖ਼ੁਦ ਇਸ ਰੋਗ ਦੇ ਕਾਰਨ ਪੀੜਤ ਹਾਂ, ਪਰ ਇਸ ਦੇ ਦਾਰੂ ਹੋਣ ਵਾਲੀ ਗੱਲ ਰਹੱਸਮਈ ਰਮਜ਼ ਹੈ, ਜੋ ਡੂੰਘੀ ਵਿਚਾਰ ਦੀ ਮੰਗ ਕਰਦੀ ਹੈ।

## ਜੀਵ ਦਾ ਅਸਲੀ ਆਪਾ

ਪੰਜ-ਭੂਤਕੀ ਮਨੁੱਖੀ ਸਰੀਰ ਮਿੱਟੀ ਦੀ ਇਕ ਮੜੋਲੀ ਹੈ। ਇਸ ਵਿਚਲੀ ਚੇਤਨ-ਸਤਾ; ਜਿਸ ਦੇ ਆਸਰੇ ਇਹ ਸਰੀਰ ਚੱਲਦਾ-ਫਿਰਦਾ, ਕੰਮ-ਕਾਜ ਆਦਿ ਕਰਦਾ ਹੈ, ਦਾ ਨਾਉਂ 'ਆਤਮਾ' ਹੈ। ਇਹ 'ਆਤਮਾ' ਬ੍ਰਹਮ-ਜੋਤਿ ਦੀ ਅੰਸ ਹੈ। ਵਾਸਤਵ ਵਿਚ ਇਹ ਆਤਮ-ਜੋਤਿ ਹੀ ਮਨੁੱਖ ਦਾ 'ਅਸਲੀ ਆਪਾ' ਹੈ। ਇਸ ਨੂਰੀ-ਆਪੇ ਦਾ ਅਹਿਸਾਸ ਮਨੁੱਖੀ ਮਨ ਨੂੰ ਪਰਮ-ਆਪੇ ਵੱਲ ਆਕਰਸ਼ਤ ਕਰ ਕੇ ਉਸ ਵਿਚ ਲੀਨ ਹੋਣ ਲਈ ਉਤਸ਼ਾਹਤ ਕਰਦਾ ਹੈ। ਏਸੇ ਲਈ ਗੁਰਬਾਣੀ ਵਿਚ ਇਸ 'ਆਪੇ' ਨੂੰ ਚੀਨਣ (ਪਛਾਣ ਕਰਨ) ਦੀ ਬਾਰ ਬਾਰ ਤਾਕੀਦ ਕੀਤੀ ਮਿਲਦੀ ਹੈ।

ਚੂੰਕਿ ਇਹ 'ਆਪਾ' ਨੂਰੀ ਹੈ, ਇਸ ਲਈ ਇਸ ਦੀ ਪਛਾਣ ਓਨੀ ਦੇਰ ਤਕ ਹੋਣੀ ਸੰਭਵ ਨਹੀਂ, ਜਿੰਨੀ ਦੇਰ ਤਕ ਜੀਵ ਦੀ ਦਿੱਬ-ਦ੍ਰਿਸ਼ਟੀ ਨਹੀਂ ਖੁੱਲ੍ਹਦੀ। ਦਿੱਬ-ਦ੍ਰਿਸ਼ਟੀ ਦੇ ਪ੍ਰਕਾਸ਼ ਲਈ ਗੁਰਬਾਣੀ ਜੀਵ ਨੂੰ ਗੁਰੂ ਦੀ ਸ਼ਰਨ ਲੈਣ ਅਤੇ ਗੁਰ-ਦੀਖਿਅਤ ਹੋ ਕੇ ਸ਼ਬਦ ਦੀ ਕਮਾਈ ਕਰਨ ਦੀ ਪ੍ਰੇਰਨਾ ਦਿੰਦੀ ਹੈ:

(ੳ) ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ॥
'ਆਪੁ' ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ॥.....੮॥

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੦)*

(ਅ) ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥
'ਆਪੁ' ਪਛਾਣੈ ਬੂਝੈ ਸੋਇ॥
ਗੁਰ ਪਰਸਾਦਿ ਕਰੇ ਬੀਚਾਰੁ॥
ਸੋ ਗਿਆਨੀ ਦਰਗਹ ਪਰਵਾਣੁ॥੪॥੩੦॥

*(ਸਿਰੀਰਾਗੁ ਮ: ੧, ਪੰਨਾ ੨੫)*

(ੲ) ਸੋ ਬਉਰਾ ਜੋ 'ਆਪੁ' ਨ ਪਛਾਨੈ॥
'ਆਪੁ' ਪਛਾਨੈ ਤ ਏਕੈ ਜਾਨੈ॥੪॥੨॥

*(ਬਿਲਾਵਲੁ ਕਬੀਰ ਜੀ, ਪੰਨਾ ੮੫੫)*

## ਜੀਵ ਦਾ 'ਕਲਪਿਤ-ਆਪਾ' (ਫ਼ਰਜ਼ੀ-ਆਪਾ)

ਪਰਮਾਤਮਾ ਅਦ੍ਰਿਸ਼ਟ ਹੈ ਅਤੇ ਉਸ ਦੀ ਘਟ ਘਟ ਵਿਚ ਵਿਆਪਕ ਆਤਮ-ਜੋਤਿ ਵੀ ਅਦ੍ਰਿਸ਼ਟ ਹੈ। ਦੂਜੇ ਪਾਸੇ ਕਾਦਰ-ਪ੍ਰਭੂ ਵੱਲੋਂ ਸਿਰਜੀ ਕੁਦਰਤਿ ਅਥਵਾ ਪ੍ਰਕਿਰਤੀ ਦ੍ਰਿਸ਼ਟਮਾਨ ਹੈ। ਕਾਦਰ ਦਾ ਦ੍ਰਿਸ਼ਟਮਾਨ ਕੁਦਰਤਿ-ਪਸਾਰਾ ਏਨਾ ਸੁੰਦਰ, ਪ੍ਰਬਲ ਅਤੇ ਪ੍ਰਭਾਵਸ਼ਾਲੀ ਹੈ ਕਿ ਮਨੁੱਖੀ ਮਨ ਬਦੋ-ਬਦੀ ਇਸ ਦੀ ਚਮਕ-ਦਮਕ 'ਤੇ ਲੁਭਾਇਮਾਨ ਹੋ ਕੇ ਜਗਤ ਦੇ ਮਾਲਕ ਪਰਮਾਤਮਾ ਤੋਂ ਅਤੇ ਸਰੀਰ ਵਿਚ ਵੱਸਦੀ ਉਸ ਦੀ ਅੰਸ (ਆਤਮ-ਜੋਤਿ) ਤੋਂ ਬੇ-ਖ਼ਬਰ ਹੋ ਕੇ ਆਪਣਾ ਇਕ 'ਕਲਪਿਤ-ਆਪਾ' ਮਿਥ ਲੈਂਦਾ ਹੈ ਅਤੇ ਜੀਵਨ ਦੀ ਸਾਰੀ ਪ੍ਰਕਿਰਿਆ ਇਸ ਫ਼ਰਜ਼ੀ-ਆਪੇ ਅਥਵਾ ਦੂਜੇ-ਭਾਵ ਅਧੀਨ ਕਰਦਾ ਹੈ। ਇਹ ਦੂਜਾ-ਭਾਵ, ਜਾਂ ਕਹੋ, ਆਪਾ-ਭਾਵ ਹੀ ਹੈ, ਜੋ ਪ੍ਰਭੂ-ਮਿਲਾਪ ਦੇ ਰਾਹ ਵਿਚ ਵੱਡੀ ਰੁਕਾਵਟ ਹੈ। ਇਸ ਦੂਜੇ-ਭਾਵ ਕਰਕੇ ਹੀ ਜੀਵ ਜੂਨਾਂ ਵਿਚ ਭਟਕਦਾ ਤੇ ਖ਼ੁਆਰ ਹੁੰਦਾ ਫਿਰਦਾ ਹੈ। ਇਸ ਆਪਾ-ਭਾਵ ਅਥਵਾ ਦੂਜੇ-ਭਾਵ ਨੂੰ ਮੇਟਣ ਦੀ ਗੁਰਬਾਣੀ ਅੰਦਰ ਬਾਰ ਬਾਰ ਤਾਕੀਦ ਕੀਤੀ ਹੋਈ ਹੈ:

'ਆਪੁ' ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥੬੩॥

*(ਸਲੋਕ ਮ: ੩, ਪੰਨਾ ੧੪੨੦)*

ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ॥
'ਆਪੁ' ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ॥੪॥੫੩॥

*(ਸਿਰੀਰਾਗੁ ਮ: ੩, ਪੰਨਾ ੩੪)*

ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥
'ਆਪੁ' ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥੨੩॥

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੦)*

ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥
'ਦੂਜੈ ਭਾਵੀਂ' ਨਾਨਕਾ ਵਹਣਿ ਲੁੜੰਦੜੀ ਜਾਇ॥੧੬॥

*(ਸਲੋਕ ਮ: ੫, ਪੰਨਾ ੧੪੨੫)*

## ਨੂਰੀ ਆਪਾ—ਇਕ ਬਖ਼ਸ਼ਸ਼
## ਕਲਪਿਤ ਆਪਾ—ਇਕ ਬਲਾਅ

ਉਪ੍ਰੋਕਤ ਵਿਚਾਰ ਤੋਂ ਇਹ ਗੱਲ ਨਿੱਖਰ ਕੇ ਸਾਹਮਣੇ ਆਉਂਦੀ ਹੈ ਕਿ 'ਹਉਮੈ' ਆਪੇ (ਆਤਮ-ਜੋਤਿ) ਦੇ ਅਹਿਸਾਸ ਦੀ ਪ੍ਰਤੀਕ ਹੈ। ਨੂਰੀ-ਆਪੇ ਦਾ ਅਹਿਸਾਸ ਮਨੁੱਖੀ ਮਨ ਨੂੰ ਪਰਮ-ਆਪੇ ਵਿਚ ਲੀਨ ਹੋਣ ਲਈ ਉਤਸ਼ਾਹਤ ਕਰਦਾ ਹੈ ਅਤੇ ਇਸ ਤਰ੍ਹਾਂ ਇਹ ਨਿਰਸੰਦੇਹ ਇਕ ਰੱਬੀ ਬਖ਼ਸ਼ਸ਼ ਸਾਬਤ ਹੁੰਦਾ ਹੈ। ਪਰ ਦੂਜੇ ਪਾਸੇ ਮਾਇਆ ਦੇ ਪ੍ਰਭਾਵ ਅਧੀਨ ਉਸਰੇ ਫ਼ਰਜ਼ੀ-ਆਪੇ ਦਾ ਅਹਿਸਾਸ ਦੂਜਾ-ਭਾਵ ਹੋ ਨਿਬੜਦਾ ਹੈ, ਜੋ ਮਨੁੱਖੀ ਮਨ ਨੂੰ ਵਿਕਾਰਾਂ ਦੇ ਜਾਲ ਵਿਚ ਫਸਾ ਕੇ ਪਰਮ-ਆਪੇ ਤੋਂ ਵਿਛੋੜੇ ਦਾ ਮੂਲ ਕਾਰਨ ਬਣ ਜਾਂਦਾ ਹੈ। ਇਸ ਤਰ੍ਹਾਂ ਇਹ ਇਕ ਵੱਡੀ ਬਲਾਅ ਹੈ।

ਸੋ, ਉਪ੍ਰੋਕਤ ਵੀਚਾਰ ਦੀ ਰੌਸ਼ਨੀ ਵਿਚ ਗੁਰੂ ਬਾਬਾ ਜੀ ਦਾ ਰਹੱਸਮਈ ਉਪਦੇਸ਼ ਸਮਝ-ਗੋਚਰਾ ਹੋ ਜਾਂਦਾ ਹੈ ਕਿ ਹਉਮੈ ਜੇ ਫ਼ਰਜ਼ੀ-ਆਪੇ ਦੇ ਅਹਿਸਾਸ 'ਤੇ ਆਧਾਰਤ ਹੈ ਤਾਂ ਇਹ ਇਕ ਦੀਰਘ ਰੋਗ ਹੈ, ਜੋ ਜੀਵ ਦਾ ਬ੍ਰਹਮ ਨਾਲੋਂ ਜਨਮ-ਜਨਮਾਂਤਰਾਂ ਦਾ ਵਿਛੋੜਾ ਪਾਉਣ ਦਾ ਕਾਰਨ ਬਣਦੀ ਹੈ। ਪਰ ਇਸ ਵਿਛੋੜੇ ਨੂੰ ਕੱਟਣ ਲਈ ਦਾਰੂ ਵੀ ਹਉਮੈ ਵਿਚ ਹੀ ਹੈ, ਪਰ ਕੇਵਲ ਉਸ ਹਾਲਤ ਵਿਚ, ਜਦੋਂ ਇਹ ਨੂਰੀ-ਆਪੇ ਦੇ ਅਹਿਸਾਸ ਉੱਤੇ ਆਧਾਰਤ ਹੋਵੇ।

## ਹਉਮੈ ਤੋਂ ਛੁਟਕਾਰਾ

ਮਨੁੱਖ ਨੂੰ ਵੈਸੇ ਤਾਂ ਪੰਜ ਰੋਗ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਚਿੰਬੜੇ ਹੋਏ ਹਨ, ਪਰ ਪਰਧਾਨ ਰੋਗ ਹਉਮੈ ਦਾ ਹੈ; ਗੁਰਵਾਕ :

**ਹਉਮੈ ਰੋਗੁ ਮਾਨੁਖ ਕਉ ਦੀਨਾ॥**
**ਕਾਮ ਰੋਗਿ ਮੈਗਲੁ ਬਸਿ ਲੀਨਾ॥੧॥੨੦॥** *(ਭੈਰਉ ਮ: ੫, ਪੰਨਾ ੧੧੪੦)*

ਮਾਇਆ ਦੇ ਪ੍ਰਬਲ ਪ੍ਰਭਾਵ ਅਧੀਨ ਮਨੁੱਖ ਹਉਮੈ ਰੋਗ ਵਿਚ ਗ੍ਰਸਿਆ ਜਾਂਦਾ ਹੈ, ਪਰ ਇਸ ਤੋਂ ਛੁਟਕਾਰਾ ਪਾਉਣਾ ਇਸ ਦੇ ਵੱਸ ਦੀ ਗੱਲ ਨਹੀਂ। ਹਉਮੈ ਅਧੀਨ ਇਹ ਮੱਕੜੀ ਵਾਂਗੂ ਆਪਣੇ ਦੁਆਲੇ ਜਾਲਾ ਤਣ ਕੇ ਉਸ ਵਿਚ ਕੈਦ ਹੋ ਜਾਂਦਾ ਹੈ। ਇਸ ਚੰਦਰੀ ਹਉਮੈ ਤੋਂ ਛੁਟਕਾਰੇ ਦਾ ਇਕੋ ਇਕ ਸਾਧਨ ਗੁਰ-ਸ਼ਬਦ ਦੀ ਕਮਾਈ ਹੈ, ਪਰ ਇਹ ਵੀ ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ।

(ੳ) ਕਰਤਾ ਪੁਰਖ ਕਿਰਪਾ ਕਰੇ;
(ਅ) ਜੀਵ ਨੂੰ ਸਤਿਗੁਰੂ ਦਾ ਮੇਲ ਬਖ਼ਸ਼ੇ;
(ੲ) ਸਤਿਗੁਰੂ ਤੋਂ ਸ਼ਬਦ ਅਥਵਾ ਨਾਮ-ਗੁਰਮੰਤ੍ਰ ਦੀ ਪ੍ਰਾਪਤੀ ਹੋਵੇ;
(ਸ) ਗੁਰ-ਸ਼ਬਦ ਦੀ ਨਿਸ਼ਕਾਮ ਕਮਾਈ ਦੇ ਤੁਫ਼ੈਲ ਜੀਵ ਪ੍ਰਭੂ-ਹੁਕਮ ਨਾਲ ਇਕ-ਸੁਰ ਹੋਵੇ ਤਾਂ ਜਾ ਕੇ ਹਉਮੈ ਦਾ ਅਭਾਵ ਹੋਵੇ ਅਤੇ ਪ੍ਰਭੂ-ਦਰ ਦੀ ਸੋਝੀ ਪਵੇ।

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥**
**ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥**
**ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥.....॥੬੯॥**
*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੬)*

**ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥**
**ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥੪॥੯॥੧੨॥**
*(ਵਡਹੰਸੁ ਮ: ੩, ਪੰਨਾ ੫੬੦)*

ਇੰਜ, ਹੁਕਮ (ਰੱਬੀ-ਰਜ਼ਾਅ) ਨੂੰ ਪਛਾਣ ਕੇ ਫਿਰ ਹਉਮੈ (ਆਪਣੀ/ਨਿੱਜੀ ਰਜ਼ਾਅ) ਦੀ ਮੂਰਖਤਾ ਵਾਲੀ ਖ਼ਾਮ-ਖ਼ਿਆਲੀ ਵਿਚ ਪਰਵਿਰਤ ਨਹੀਂ ਹੋਈਦਾ :

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥** *(ਜਪੁ ਜੀ, ਪੰਨਾ ੧)*

**ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਦੀ ਤੀਜੀ ਪਉੜੀ "ਗਾਵੈ ਕੋ ਤਾਣੁ....." ਦਾ ਅੰਤ੍ਰੀਵ-ਭਾਵ ਸਪੱਸ਼ਟ ਕਰੋ। ਇਸ ਨੂੰ ਅਰਥਾਉਣ ਦੀ ਵਿਸ਼ੇਸ਼ ਜੁਗਤਿ ਕੀ ਹੈ ?

**ਉੱਤਰ :** ਕੁਦਰਤਿ ਦਾ ਦ੍ਰਿਸ਼ਟਮਾਨ ਪਸਾਰਾ ਬੜਾ ਵਚਿਤ੍ਰ ਅਤੇ ਮਨ-ਮੋਹਣਾ ਹੈ। ਕੁਦਰਤਿ ਦੇ ਦਿਲ-ਕਸ਼ ਨਜ਼ਾਰੇ ਵੇਖ ਵੇਖ ਕੇ ਮਨੁੱਖੀ ਮਨ ਇਸ ਵੱਲ ਬਦੋ-ਬਦੀ ਖਿੱਚਿਆ ਜਾਂਦਾ ਹੈ। ਕਈ ਮਨੁੱਖ ਤਾਂ ਕੁਦਰਤਿ ਉੱਤੇ ਮੋਹਤ ਹੋਏ ਹੋਏ ਕੁਦਰਤਿ-ਪ੍ਰਸਤ ਹੀ ਹੋ ਜਾਂਦੇ ਹਨ, ਪਰ ਥੋੜੇ ਜਿਹੇ ਦੀਰਘ-ਦ੍ਰਿਸ਼ਟੀ ਵਾਲੇ ਰਹੱਸਵਾਦੀ ਜੀਵ ਕੁਦਰਤਿ ਦੇ ਸੁੰਦਰ ਦ੍ਰਿਸ਼ਟਮਾਨ ਪਸਾਰੇ ਪਿੱਛੇ ਇਸ ਦੇ ਸੁੰਦ੍ਰਾਵਲੇ ਕਾਦਰ ਦੀ ਹੋਂਦ ਦਾ ਵੀ ਝਾਉਲਾ ਵੇਖਦੇ ਹਨ ਅਤੇ ਵਿਸਮਾਦ ਵਿਚ ਆ ਕੇ ਉਸ ਦਾ ਗੁਣਾਨਵਾਦ ਕਰ ਉੱਠਦੇ ਹਨ :

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥੧੨॥**

*(ਆਸਾ ਦੀ ਵਾਰ, ਪੰਨਾ ੪੬੯)*

ਹਰੇਕ ਰਹੱਸਵਾਦੀ ਆਪੋ ਆਪਣੀ ਰੁਚੀ ਅਤੇ ਸੋਝੀ ਅਨੁਸਾਰ ਅਤੇ ਆਪੋ ਆਪਣੇ ਦ੍ਰਿਸ਼ਟੀ-ਕੋਣ ਤੋਂ ਵੱਖਰੀ ਵੱਖਰੀ ਭਾਵਨਾ ਅਧੀਨ ਪ੍ਰਭੂ ਦੀ ਕਿਸੇ ਮਨ-ਭਾਉਂਦੀ ਵਿਸ਼ੇਸ਼ ਸਮਰੱਥਾ ਨੂੰ ਆਧਾਰ ਬਣਾ ਕੇ, ਸਰਬ-ਗੁਣ-ਸੰਪੂਰਨ ਪ੍ਰਭੂ ਦੀ ਉਸਤਤਿ ਕਰਦਾ ਹੈ। ਕਿਸੇ ਨੂੰ ਪ੍ਰਭੂ ਦੀ ਮਾਇਕੀ ਦਾਤਿ ਪ੍ਰਭਾਵਤ ਕਰਦੀ ਹੈ, ਕਿਸੇ ਨੂੰ ਗਿਆਨ ਵਿਗਿਆਨ ਅਤੇ ਕਿਸੇ ਨੂੰ ਪ੍ਰਭੂ ਦੀ ਨਾਨਾ-ਪ੍ਰਕਾਰੀ ਕਲਾ (ਸਤਾ)। ਜਿਸ ਜਿਸ ਦ੍ਰਿਸ਼ਟੀਕੋਣ ਤੋਂ ਕੋਈ ਕੁਦਰਤਿ ਅੰਦਰ ਡੂੰਘੀ ਝਾਤੀ ਮਾਰਦਾ ਹੈ, ਉਸੇ ਅਨੁਸਾਰ ਉਸ ਨੂੰ ਇਸ ਵਿਚੋਂ ਕਾਦਰ (ਕਰਣਹਾਰ ਕਰਤਾਰ) ਦੀ ਝਲਕ ਪੈਂਦੀ ਹੈ। ਕਰਣਹਾਰ ਕਰਤਾਰ ਦੀ ਸਮੁੱਚੀ ਹਸਤੀ ਦਾ ਸਮੁੱਚਾ ਗਿਆਨ ਕਿਸੇ ਦੀ ਅਕਲ ਦੇ ਕਲਾਵੇ ਵਿਚ ਆ ਸਕਣਾ ਸੰਭਵ ਨਹੀਂ।

ਵੱਖ ਵੱਖ ਜੀਵ ਵੱਖਰੇ ਵੱਖਰੇ ਪਹਿਲੂਆਂ (ਪੱਖਾਂ) ਤੋਂ ਗੁਣੀ-ਨਿਧਾਨ ਪ੍ਰਭੂ ਦਾ ਗੁਣਾਨਵਾਦ ਸਦੀਆਂ ਤੋਂ ਨਿਰੰਤਰ ਕਰਦੇ ਆ ਰਹੇ ਹਨ, ਪਰ ਅਕੱਥ ਪ੍ਰਭੂ ਦੀ ਕਥਾ-ਕਹਾਣੀ ਵੀ ਅਮੁੱਕ ਹੈ, ਕਿਉਂਜੁ ਉਸ ਦੀਆਂ ਨਾਨਾ-ਪ੍ਰਕਾਰੀ ਦਾਤਾਂ ਦੇ ਭੰਡਾਰੇ ਵੀ ਅਮੁੱਕ ਹਨ, ਜਿਨ੍ਹਾਂ ਤੋਂ ਅਨੰਤ ਜੀਵ ਜੁਗਾਂ ਜੁਗਾਂਤਰਾਂ ਤੋਂ ਲਾਭ ਪ੍ਰਾਪਤ ਕਰਦੇ ਆ ਰਹੇ ਹਨ।

ਕਰਣਹਾਰ ਕਰਤਾਰ ਆਪਣੇ ਹੁਕਮ ਦੁਆਰਾ ਕੁਦਰਤਿ-ਪਸਾਰੇ ਦੀ ਸਾਰੀ ਪ੍ਰਕਿਰਿਆ ਚਲਾ ਰਿਹਾ ਹੈ ਤੇ ਆਪਣੀ ਰਚਨਾ ਨੂੰ ਵੇਖ ਵੇਖ ਵਿਗਸਦਾ ਹੈ।

*ਨੋਟ :* ਇਸ ਪਉੜੀ ਵਿਚ ਕਰਣਹਾਰ ਕਰਤਾਰ ਦੇ ਵੱਖ ਵੱਖ ਪਹਿਲੂਆਂ ਨੂੰ ਆਧਾਰ ਬਣਾ ਕੇ ਉਸ ਦਾ ਜੱਸ ਗਾਉਣਹਾਰਿਆਂ ਦਾ ਮੂਲ-ਵਿਸ਼ਾ, ਕੁਦਰਤਿ ਦੇ ਵੱਖ ਵੱਖ ਅੰਗ ਨਹੀਂ, ਸਗੋਂ ਕੁਦਰਤਿ ਦਾ ਕਰਣਹਾਰ ਅਤੇ ਚਲਾਉਣਹਾਰ ਕਰਤਾ ਪੁਰਖ ਹੈ। ਅਰਥਾਂ ਵਿਚ ਟਪਲਾ ਤੁਕਾਂ ਵਿਚ ਅਰਧ-ਬਿਸ੍ਰਾਮ ਗ਼ਲਤ ਥਾਵੇਂ ਲਾਉਣ ਕਾਰਨ ਪੈਂਦਾ ਹੈ।

ਪਉੜੀ ਦੀ ਆਰੰਭਕ ਤੁਕ ਵਿਚ ਅਰਧ-ਬਿਸ੍ਰਾਮ "ਗਾਵੈ ਕੋ ਤਾਣੁ" ਉੱਤੇ ਹੈ, ਜਦ ਕਿ ਬਾਕੀ ਤੁਕਾਂ ਵਿਚ ਅਰਧ-ਬਿਸ੍ਰਾਮ 'ਗਾਵੈ ਕੋ' ਉੱਤੇ ਦੇਣ ਨਾਲ ਹੀ ਅਰਥ ਸਪੱਸ਼ਟ ਹੁੰਦਾ ਹੈ। ਅਰਥ ਕਰਨ ਲੱਗਿਆਂ ਹਰੇਕ ਪੰਗਤੀ ਵਿਚ 'ਗਾਵੈ ਕੋ' ਮਗਰੋਂ 'ਤਾਣੁ' ਸ਼ਬਦ ਲੁਪਤ ਹੈ ਅਤੇ ਇਸ 'ਤਾਣੁ' ਸ਼ਬਦ ਦਾ ਅਰਥ ਹੈ 'ਤਾਣ ਵਾਲਾ' (ਸਤਾਣਾ ਪ੍ਰਭੂ)। (ਅਰਥ ਲਈ ਵੇਖੋ, *ਨਿਤ-ਨੇਮ ਸਰਲ ਸਟੀਕ*, ਪੰਨਾ ੨੧, ੨੨)

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਸੱਤਵੀਂ ਪਉੜੀ (ਜੇ ਜੁਗ ਚਾਰੇ ਆਰਜਾ.....) ਦੇ ਅਰਥ-ਭਾਵ ਦੀ ਵਿਆਖਿਆ ਕਰੋ ਅਤੇ '.....ਦੋਸੀ ਦੋਸੁ ਧਰੇ' ਦਾ ਪ੍ਰਸੰਗਕ ਰਹੱਸ ਨਿਰੂਪਣ ਕਰੋ।

***ਉੱਤਰ :*** ਸ੍ਰੀ ਜਪੁ ਜੀ ਸਾਹਿਬ ਦੀ ਸੱਤਵੀਂ ਪਉੜੀ ਵਿਚ ਇਕ ਅਜਿਹੇ ਸਮਰੱਥਾਵਾਨ ਪੁਰਸ਼ ਦਾ ਸ਼ਬਦੀ-ਚਿਤਰ ਨਿਰੂਪਣ ਕੀਤਾ ਹੋਇਆ ਹੈ, ਜੋ ਬੇਅੰਤ ਦੁਨੀਆਵੀ ਨਿਆਮਤਾਂ ਦੇ ਹੁੰਦਿਆਂ ਸੁੰਦਿਆਂ ਪ੍ਰਭੂ-ਸ਼ੁਕਰਾਨੇ ਦੀ ਭਾਵਨਾ ਤੋਂ ਸੱਖਣਾ ਹੋਣ ਕਾਰਨ ਕੱਖੋਂ ਹੌਲਾ ਹੋਇਆ ਪਿਆ ਹੋਵੇ।

ਪਉੜੀ ਦਾ ਅਰਥ-ਭਾਵ ਇਸ ਪ੍ਰਕਾਰ ਹੈ :

"ਜੇ ਕਿਸੇ ਮਨੁੱਖ ਦੀ ਉਮਰ ਚਹੁੰ ਜੁਗਾਂ ਤੋਂ ਦਸ-ਗੁਣਾ ਵਧੇਰੀ ਹੋ ਜਾਵੇ। ਨਵਾਂ ਖੰਡਾਂ, ਭਾਵ, ਵਿਸ਼ਵ-ਸੰਸਾਰ ਵਿਚ ਉਸ ਦੀ ਪ੍ਰਸਿੱਧੀ ਪਸਰ ਜਾਵੇ, ਅਤੇ ਹਰ ਕੋਈ ਉਸ ਨਾਲ ਸੰਬੰਧ ਜੋੜਨ ਵਿਚ ਗੌਰਵ ਮਹਿਸੂਸ ਕਰੇ ਅਤੇ ਉਸ ਦੇ ਪਿੱਛੇ ਹੋ ਤੁਰੇ। ਉਹ ਐਸ਼੍ਵਰਜ ਦੇ ਦਬਦਬੇ ਨਾਲ ਆਪਣਾ ਨਾਮਣਾ ਵੱਧ ਤੋਂ ਵਧੇਰੇ ਕਰੇ।

ਜੇ ਸਭ-ਕੁਝ ਹੁੰਦਿਆਂ ਸੁੰਦਿਆਂ ਉਸ ਮਨੁੱਖ ਦੀ ਨਿਗਾਹ ਮਾਇਕੀ

ਪਦਾਰਥਾਂ ਅਤੇ ਇਹਨਾਂ ਦੀਆਂ ਪ੍ਰਾਪਤੀਆਂ ਉੱਤੇ ਹੀ ਟਿਕੀ ਰਹਿੰਦੀ ਹੈ ਅਤੇ ਇਹਨਾਂ ਦਾਤਾਂ ਵਿਚੋਂ ਉਸ ਨੂੰ ਦਾਤਾਰ-ਪ੍ਰਭੂ ਨਜ਼ਰੀਂ ਨਹੀਂ ਪੈਂਦਾ ਤਾਂ ਉਸ (ਅਕਿਰਤਘਣ) ਦੀ ਕੋਈ ਵਾਤ ਨਹੀਂ ਪੁੱਛਦਾ। ਖ਼ੁਦ ਦੋਸ਼ੀ ਮਨੁੱਖ ਵੀ ਉਸ ਨੂੰ ਕਿਰਮ-ਜੰਤ ਜਾਣ ਕੇ ਉਸ ਨੂੰ (ਵੱਡਾ) ਦੋਸ਼ੀ ਠਹਿਰਾਉਂਦਾ ਹੈ।

ਪ੍ਰਭੂ ਨਿਰਗੁਣੀ ਜੀਵਾਂ 'ਤੇ ਪਰਉਪਕਾਰ ਕਰ ਕੇ ਉਹਨਾਂ ਨੂੰ ਗੁਣ ਬਖ਼ਸ਼ਦਾ ਹੈ ਅਤੇ ਗੁਣਵਾਨਾਂ ਨੂੰ ਵੀ ਉਹ ਹੀ ਗੁਣ ਦੇਂਦਾ ਹੈ। ਅਜਿਹਾ ਕੋਈ ਸਮਰੱਥਾਵਾਨ ਮਨੁੱਖ ਦਿਸ ਨਹੀਂ ਆਉਂਦਾ, ਜਿਹੜਾ ਉਸ (ਅਕਿਰਤਘਣ ਮਨੁੱਖ) ਨੂੰ ਕੋਈ ਗੁਣ ਦੇ ਸਕੇ।"

ਅਕਿਰਤਘਣਤਾ ਸਭ ਤੋਂ ਵੱਡਾ ਅਉਗੁਣ ਹੈ। ਭਾਵੇਂ ਕਿਸੇ ਮਨੁੱਖ ਵਿਚ ਕਿੰਨੇ ਵੀ ਅਉਗੁਣ ਹੋਣ, ਉਹ ਅਕਿਰਤਘਣ ਮਨੁੱਖ ਨੂੰ ਘਟੀਆ ਜਾਣ ਕੇ ਘਿਰਣਾ ਕਰਦਾ ਹੈ ਅਤੇ ਉਸ ਨਾਲ ਵਰਤੋਂ-ਵਿਹਾਰ ਤਾਂ ਇਕ ਪਾਸੇ ਰਿਹਾ, ਉਸ ਨੂੰ ਮੂੰਹ ਲਾਉਣੋਂ ਵੀ ਸੰਕੋਚ ਕਰਦਾ ਹੈ। ਇਸ ਤੱਥ ਨੂੰ ਸਪੱਸ਼ਟ ਕਰਨ ਲਈ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ੩੫ਵੀਂ ਵਾਰ ਦੀ ਨੌਵੀਂ ਪਉੜੀ ਵਿਚ ਇਕ ਬੜੀ ਰੌਚਕ ਅਤੇ ਸਿਖਿਆਦਾਇਕ ਲੋਕ-ਗਾਥਾ ਦਾ ਵਰਣਨ ਇਸ ਪ੍ਰਕਾਰ ਕੀਤਾ ਮਿਲਦਾ ਹੈ :

"ਇਕ ਚੂਹੜੀ ਨੇ ਸ਼ਰਾਬ ਵਿਚ ਕੁੱਤੇ ਦਾ ਮਾਸ ਰਿੱਧਾ। ਉਸ ਮਾਸ ਨੂੰ ਮੋਏ ਹੋਏ ਮਨੁੱਖ ਦੀ ਖੋਪਰੀ ਵਿਚ ਪਾ ਲਿਆ, ਜਿਸ ਵਿਚੋਂ ਬਦਬੋ ਆ ਰਹੀ ਸੀ। ਇਸ ਅਤਿ ਘਿਰਣਤ ਪਕਵਾਨ ਨੂੰ ਖ਼ੂਨ-ਲਿੱਬੜੇ ਗੰਦੇ ਮੰਦੇ ਕੱਪੜੇ ਨਾਲ ਢੱਕ ਕੇ ਚੂਹੜੀ ਭੋਗ ਬਿਲਾਸ ਕਰਨ ਜਾ ਰਹੀ ਸੀ। ਕਿਸੇ ਦੇ ਪੁੱਛੇ ਜਾਣ 'ਤੇ ਚੂਹੜੀ ਨੇ ਨਿਸ਼ੰਗ ਹੋ ਕੇ ਬਿਨਾਂ ਸੰਕੋਚ ਸਾਰਾ ਕੁਝ ਦੱਸ ਦਿੱਤਾ। ਦੋਬਾਰਾ ਪੁੱਛੇ ਜਾਣ 'ਤੇ ਕਿ ਇਸ ਨਿੰਦਤ ਵਸਤੂ ਨੂੰ ਢੱਕ ਕੇ ਲਿਜਾਣ ਦੀ ਕੀ ਲੋੜ ? ਉਸ ਨੇ ਬੜੀ ਗੰਭੀਰਤਾ ਅਤੇ ਦ੍ਰਿੜ੍ਹਤਾ ਨਾਲ ਉੱਤਰ ਦਿੱਤਾ ਕਿ ਇਸ ਨੂੰ ਢੱਕਣਾ ਇਸ ਲਈ ਜ਼ਰੂਰੀ ਹੈ ਕਿ ਕਿਧਰੇ ਕਿਸੇ ਅਕਿਰਤਘਣ ਮਨੁੱਖ ਦੀ ਮੰਦੀ ਨਜ਼ਰ ਇਸ ਉੱਤੇ ਪੈਣ ਨਾਲ ਇਹ ਭ੍ਰਿਸ਼ਟ ਹੋ ਕੇ ਖਾਣ ਦੇ ਕੰਮੋਂ ਹੀ ਨਾ ਜਾਂਦਾ ਰਵ੍ਹੇ।"

ਉਪ੍ਰੋਕਤ ਲੋਕ-ਗਾਥਾ ਦਾ ਭਾਵ ਬਿਲਕੁਲ ਸਪੱਸ਼ਟ ਹੈ ਕਿ ਚੂਹੜੀ, ਜਿਸ ਦਾ ਆਪਣਾ ਅਹਾਰ, ਵੀਚਾਰ ਅਤੇ ਆਚਾਰ ਨੀਵੀਂ ਪੱਧਰ ਦਾ ਹੈ, ਉਹ ਖ਼ੁਦ ਦੋਸ਼ੀ ਹੁੰਦੀ ਹੋਈ ਵੀ ਅਕਿਰਤਘਣ ਮਨੁੱਖ ਨੂੰ ਵੱਡਾ ਦੋਸ਼ੀ ਗਰਦਾਨਦੀ ਹੈ। ਪਉੜੀ ਦਾ ਮੂਲ-ਪਾਠ ਇਸ ਪ੍ਰਕਾਰ ਹੈ:

**ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ॥**
**ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ॥**
**ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ॥**
**ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ॥**
**ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ॥**
**ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ॥੯॥੩੫॥**

ਭਾਈ ਗੁਰਦਾਸ ਜੀ ਦੀ ਏਸੇ ਵਾਰ ਦੀ ਅੱਠਵੀਂ ਪਉੜੀ ਵਿਚ ਇਕ ਹੋਰ ਮਿਥਿਹਾਸਕ ਗਾਥਾ ਵੱਲ ਸੰਕੇਤ ਹੈ:

ਧਰਤੀ ਨੇ ਸਿਰਜਣਹਾਰ ਕਰਤਾਰ ਅੱਗੇ ਪੁਕਾਰ ਕੀਤੀ ਕਿ ਮਾਲਕ! ਮੇਰੇ ਉਪਰਲਾ ਭਾਰ ਸਹਿਨ ਕਰਨਾ ਮੇਰੀ ਸਮਰੱਥਾ ਤੋਂ ਬਾਹਰਾ ਹੋ ਗਿਆ ਹੈ। ਪੁੱਛੇ ਜਾਣ 'ਤੇ ਧਰਤੀ ਨੇ ਸਪੱਸ਼ਟ ਕੀਤਾ:
"ਉਸ (ਧਰਤੀ) ਨੂੰ ਅਸਮਾਨ ਜਿੱਡੀ ਉਚਾਈ ਵਾਲੇ ਪਹਾੜਾਂ ਦਾ ਕੋਈ ਭਾਰ ਨਹੀਂ, ਨਾ ਹੀ ਵੱਡੇ ਵੱਡੇ ਸ਼ਹਿਰਾਂ ਅਤੇ ਕਿਲ੍ਹਿਆਂ ਦਾ ਭਾਰ ਹੈ। ਨੱਕਾ ਨੱਕ ਭਰੇ ਅਤੇ ਪੂਰੇ ਵੇਗ ਵਿਚ ਵਹਿੰਦੇ ਨਦੀਆਂ ਨਾਲਿਆਂ ਅਤੇ ਸਮੁੰਦਰਾਂ ਦਾ ਭਾਰ ਨਹੀਂ, ਫੁੱਲਾਂ-ਫਲਾਂ ਨਾਲ ਲੱਦੇ ਰੁਖਾਂ ਦਾ ਵੀ ਭਾਰ ਨਹੀਂ, ਨਾ ਹੀ ਤੁਰਦੇ ਫਿਰਦੇ ਅਣਗਿਣਤ ਜੀਵ-ਜੰਤੂਆਂ ਦਾ ਕੋਈ ਭਾਰ ਹੈ। ਭਾਰ ਹੈ ਤਾਂ ਕੇਵਲ ਅਜਿਹੇ ਨਾ-ਸ਼ੁਕਰੇ ਮਨੁੱਖਾਂ ਦਾ, ਜੋ ਅਹਿਸਾਨ-ਫ਼ਰਾਮੋਸ਼ (ਕੀਤੇ ਨੂੰ ਨਾ ਜਾਣਨ ਵਾਲੇ) ਹਨ ਅਤੇ ਅਜਿਹੀ ਭੈੜੀ ਖ਼ਸਲਤ ਕਾਰਨ ਉਹ ਮੰਦਿਆਂ ਤੋਂ ਮੰਦੇ ਹਨ।"

ਪਉੜੀ ਦਾ ਮੂਲ-ਪਾਠ ਇਸ ਪ੍ਰਕਾਰ ਹੈ:

**ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ॥**
**ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ॥**

ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ॥
ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ॥
ਨਾ ਤਿਸੁ ਭਾਰੇ ਜੀਅ ਜੰਤ ਅਣਗਿਣਤ ਫਿਰੰਦੇ॥
ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ॥੮॥੩੫॥

## ਸਾਰ ਸਿੱਟਾ

ਅਕਿਰਤਘਣ ਮਨੁੱਖ ਮੰਦਿਆਂ ਤੋਂ ਮੰਦਾ ਹੈ। ਕੋਈ ਮਨੁੱਖ ਖ਼ੁਦ ਦੋਸ਼ੀ ਹੁੰਦਾ ਹੋਇਆ ਵੀ ਅਕਿਰਤਘਣ ਮਨੁੱਖ ਨੂੰ ਵੱਡਾ ਦੋਸ਼ੀ ਗਰਦਾਨਦਾ ਹੈ, ਪਰ ਕਿਸੇ ਦੇ ਵੱਸ ਦੀ ਗੱਲ ਨਹੀਂ। ਗੁਣਾਂ ਦਾ ਦਾਤਾ ਕਰਤਾ ਪੁਰਖ ਆਪ ਹੈ। ਗੁਣ-ਹੀਣੇ ਮਨੁੱਖਾਂ ਨੂੰ (ਜੇ ਉਸ ਨੂੰ ਭਾਵੇ ਤਾਂ) ਗੁਣੀ ਬਣਾ ਸਕਦਾ ਹੈ। ਗੁਣਵਾਨਾਂ ਪਾਸ ਵੀ ਗੁਣ ਉਸ ਗੁਣੀ-ਨਿਧਾਨ ਪ੍ਰਭੂ ਦੇ ਬਖ਼ਸ਼ੇ ਹੋਏ ਹੀ ਹਨ।

ਅਜਿਹਾ ਸੰਸਾਰ ਉੱਤੇ ਕੋਈ ਮਨੁੱਖ ਨਹੀਂ, ਜੋ ਕਿਸੇ ਅਕਿਰਤਘਣ ਨੂੰ ਕੋਈ ਗੁਣ ਦੇ ਸਕੇ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਦਸਵੀਂ ਪਉੜੀ ਦੀ ਆਰੰਭਕ ਤੁਕ ਹੈ :

ਸੁਣਿਐ ਸਤੁ ਸੰਤੋਖੁ ਗਿਆਨੁ॥੧੦॥ *(ਜਪੁ ਜੀ, ਪੰਨਾ ੩)*

'ਸੰਤੋਖ' ਕੀ ਹੈ ? ਮਨੁੱਖੀ ਜੀਵਨ ਵਿਚ ਇਸ ਦਾ ਕੀ ਮਹੱਤਵ ਹੈ ?

***ਉੱਤਰ :*** 'ਸੰਤੋਖ' ਦਾ ਸ਼ਾਬਦਿਕ ਅਰਥ ਹੈ : "ਸੰਤੁਸ਼ਟਤਾ ਵਾਲਾ ਸੁਭਾਅ"।

ਸ੍ਰੀ ਜਪੁ ਜੀ ਸਾਹਿਬ ਦੀ ਹੀ ੧੬ਵੀਂ ਪਉੜੀ ਵਿਚੋਂ 'ਸੰਤੋਖ' ਬਾਰੇ ਮਹੱਤਵਪੂਰਨ ਸੋਝੀ ਪ੍ਰਾਪਤ ਹੁੰਦੀ ਹੈ ਕਿ ਸਮੂਹ ਸ੍ਰਿਸ਼ਟੀ ਨੂੰ ਆਸਰਾ ਦੇ ਕੇ ਥੰਮ੍ਹਣ ਵਾਲਾ ਕੋਈ ਅਖੌਤੀ ਧੌਲਾ ਬਲਦ ਨਹੀਂ, ਬਲਕਿ ਇਹ ਦਇਆ ਦਾ ਪੁੱਤਰ 'ਧਰਮ' ਹੈ। ਇਸ ਧਰਮ ਨੇ 'ਸੰਤੋਖ' ਨੂੰ ਮਨੁੱਖੀ ਜੀਵਨ ਦੇ ਮੂਲ-ਆਧਾਰ ਵਜੋਂ ਸਥਾਪਿਤ ਕੀਤਾ ਹੋਇਆ ਹੈ ਅਤੇ 'ਸੰਤੋਖ' ਨੇ ਅੱਗੋਂ ਸਮੁੱਚੇ ਸੰਸਾਰ ਨੂੰ ਮਰਯਾਦਾ ਅੰਦਰ ਬੰਨ੍ਹ ਰੱਖਿਆ ਹੈ :

ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥੧੬॥ *(ਜਪੁ ਜੀ)*

ਮਨੁੱਖ-ਮਾਤ੍ਰ ਦੇ ਤ੍ਰਿਸ਼ਨਾਲੂ ਮਨ ਦੀ ਖੋਹ-ਖਾਣ ਦੀ ਰੁਚੀ ਨੂੰ 'ਸੰਤੋਖ' ਹੀ ਨਿਯੰਤ੍ਰਣ (ਬੰਧੇਜ) ਵਿਚ ਰੱਖਦਾ ਹੈ। ਸੰਤੋਖ ਦੀ ਹੋਂਦ ਹੀ ਮਨੁੱਖ-ਮਾਤ੍ਰ ਦੇ ਸਭਿਅ ਹੋਣ ਦੀ ਪਰਖ-ਵੱਟੀ ਹੈ। 'ਸੰਤੋਖ' ਇਕ ਅਮੋਲਕ ਰੱਬੀ ਦਾਤਿ ਹੈ। ਜਿਸ ਮਨੁੱਖ ਨੂੰ ਇਹ ਦਾਤਿ ਪ੍ਰਾਪਤ ਹੋ ਜਾਵੇ, ਉਸ ਦੀ ਪੂਰਨ ਤ੍ਰਿਪਤੀ ਹੋ ਜਾਂਦੀ ਹੈ।

ਗੁਰਬਾਣੀ ਵੱਲੋਂ ਬਖ਼ਸ਼ੀ ਹੋਈ ਸੋਝੀ ਅਨੁਸਾਰ ਮਨੁੱਖ ਮਾਤ੍ਰ ਨੂੰ ਰੱਬੀ ਰਜ਼ਾਅ ਵਿਚ ਇਸ ਸੰਸਾਰ-ਸਰੋਵਰ ਉੱਤੇ ਵਾਸਾ ਮਿਲਿਆ ਹੈ, ਜਿਸ ਵਿਚ ਅਗਨੀ-ਰੂਪ ਪਾਣੀ ਹੈ :

**ਤਿਤੁ ਸਰਵਰੜੈ ਭਈਲੇ ਨਿਵਾਸਾ,**
**ਪਾਣੀ ਪਾਵਕੁ ਤਿਨਹਿ ਕੀਆ ॥੧॥੩॥** *(ਆਸਾ ਮ: ੧, ਪੰਨਾ ੧੨)*

ਇਹ ਅਗਨੀ-ਰੂਪ ਪਾਣੀ 'ਮਾਇਕੀ-ਤ੍ਰਿਸ਼ਨਾ' ਅਥਵਾ ਮਾਇਆ-ਪ੍ਰਾਪਤੀ ਦੀ ਹਵਸ ਹੈ। 'ਮਾਇਕੀ-ਤ੍ਰਿਸ਼ਨਾ' ਇਕ ਅਜਿਹੀ ਪ੍ਰਬਲ ਅਗਨੀ ਹੈ, ਜਿਉਂ ਜਿਉਂ ਇਸ ਨੂੰ ਮਾਇਕੀ ਪਦਾਰਥਾਂ ਦੀ ਪ੍ਰਾਪਤੀ ਨਾਲ ਬੁਝਾਉਣ ਦੀ ਕੋਸ਼ਿਸ਼ ਕੀਤੀ ਜਾਵੇ, ਇਹ ਵਧੇਰੇ ਭੜਕਦੀ ਹੈ। ਗੁਰਬਾਣੀ ਇਸ ਸੱਚ ਨੂੰ ਪ੍ਰਗਟਾਉਂਦੀ ਹੈ ਕਿ ਜੇ ਕੋਈ ਮਨੁੱਖ ਸਮੁੱਚੇ ਤ੍ਰਿਭਣੀ-ਜਗਤ ਦੀ ਦੌਲਤ ਵੀ ਇਕੱਠੀ ਕਰ ਲਵੇ ਤਾਂ ਵੀ ਉਸ ਦੀਆਂ ਮਾਇਆ-ਪ੍ਰਾਪਤੀ ਦੀਆਂ ਲੋਭ-ਤ੍ਰੰਗਾਂ ਮਿਟਦੀਆਂ ਨਹੀਂ :

**ਤ੍ਰੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ ॥**
**ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥੨॥੧੬੨॥**
*(ਗਉੜੀ ਮਾਲਾ ਮ: ੫, ਪੰਨਾ ੨੧੫)*

ਮਨੁੱਖ ਪਹਿਲੋਂ ਹਜ਼ਾਰ ਦੀ ਖੱਟੀ ਦਾ ਟੀਚਾ ਮਿੱਥਦਾ ਹੈ। ਜਦ ਹਜ਼ਾਰ ਖੱਟ ਲੈਂਦਾ ਹੈ ਤਾਂ ਲੱਖ ਖੱਟਣ ਦੀ ਦੌੜ ਵਿਚ ਲੱਗ ਜਾਂਦਾ ਹੈ ਅਤੇ ਇਸ ਤਰ੍ਹਾਂ ਪ੍ਰਾਪਤ ਖੱਟੀ ਨਾਲ ਤ੍ਰਿਪਤੀ ਹੋਣ ਦੀ ਬਜਾਏ ਉਸ ਦਾ ਖੱਟੀ ਕਰਨ ਦਾ ਟੀਚਾ ਵੱਧ ਤੋਂ ਵਧੇਰੇ ਹੁੰਦਾ ਜਾਂਦਾ ਹੈ ਅਤੇ ਉਹ ਜੀਵਨ ਭਰ ਹਲਕੇ ਕੁੱਤੇ ਵਾਂਗ ਮਾਇਆ ਲਈ ਭਟਕਦਾ ਫਿਰਦਾ ਹੈ :

**ਸਹਸ ਖਟੇ ਲਖ ਕਉ ਉਠਿ ਧਾਵੈ ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**
**ਅਨਿਕ ਭੋਗ ਬਿਖਿਆ ਕੇ ਕਰੈ ॥**
**ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥੫॥੧੨॥**

*(ਗਉੜੀ ਸੁਖਮਨੀ ਮ: ੫, ਪੰਨਾ ੨੭੯)*

ਪੁਨਾ :

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥**
**ਪਰੈ ਪਰੈ ਹੀ ਕਉ ਲੁਝੀ ਹੇ ॥੧॥੧੫੪॥** *(ਗਉੜੀ ਮ: ੫, ਪੰਨਾ ੨੧੩)*

ਗੁਰਬਾਣੀ ਹੀ ਇਸ ਭੇਤ ਨੂੰ ਖੋਲ੍ਹਦੀ ਹੈ ਕਿ ਤ੍ਰਿਸ਼ਨਾ-ਅਗਨੀ ਵੱਡੀ ਤੋਂ ਵੱਡੀ ਮਾਇਕੀ-ਪ੍ਰਾਪਤੀ ਨਾਲ ਵੀ ਸ਼ਾਂਤ ਨਹੀਂ ਹੋ ਸਕਦੀ। ਇਹ ਬੁਝਦੀ ਹੈ ਕੇਵਲ ਤੇ ਕੇਵਲ ਹਰਿ-ਨਾਮ ਦੁਆਰਾ; ਅਤੇ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ ਕੇਵਲ ਪੂਰੇ ਸਤਿਗੁਰੂ ਦੁਆਰਾ। ਜਦੋਂ ਪੂਰੇ ਸਤਿਗੁਰੂ ਦੀ ਮਿਹਰ ਸਦਕਾ ਜਗਿਆਸੂ ਨੂੰ ਸਭ ਰਸਾਂ ਦੇ ਖ਼ਜ਼ਾਨੇ ਹਰਿ-ਨਾਮ ਦੀ ਬਖ਼ਸ਼ਸ਼ ਹੁੰਦੀ ਹੈ ਤਾਂ ਉਸ ਦੀ ਸੁਰਤੀ ਸਾਰੇ ਮਾਇਕੀ ਰਸਾਂ-ਕਸਾਂ ਤੋਂ ਹਟ ਕੇ ਹਰਿ-ਨਾਮ ਦੇ ਰਸ ਵਿਚ ਗੜੂੰਦ ਹੋ ਜਾਂਦੀ ਹੈ, ਵਾਹਿਗੁਰੂ ਦੇ ਧਿਆਨ ਵਿਚ ਮਗਨ ਹੋ ਜਾਂਦੀ ਹੈ। ਵਾਹਿਗੁਰੂ ਦੀ ਧਿਆਨ-ਮਗਨਤਾ ਅਤੇ ਰਸ-ਲੀਨਤਾ ਵਿਚ ਜਗਿਆਸੂ ਦੀ ਪੂਰਨ ਤ੍ਰਿਪਤੀ ਹੋ ਜਾਂਦੀ ਹੈ। ਫਿਰ ਉਸ ਨੂੰ ਮਾਇਕੀ ਪਦਾਰਥਾਂ ਦੀ ਰੰਚਕ ਮਾਤ੍ਰ ਵੀ ਝਾਕ ਨਹੀਂ ਰਹਿੰਦੀ, ਤ੍ਰਿਸ਼ਨਾ ਦਾ ਪੂਰਨ ਅਭਾਵ ਹੋ ਜਾਂਦਾ ਹੈ। ਹਰਿ-ਨਾਮ ਅਥਵਾ ਗੁਰ-ਸ਼ਬਦ ਦੀ ਬਰਕਤਿ ਸਦਕਾ ਅੰਦਰੋਂ ਉਪਜੀ ਪੂਰਨ-ਤ੍ਰਿਪਤੀ ਵਾਲੀ ਮਾਨਸਿਕਤਾ ਹੀ 'ਸੰਤੋਖ' ਕਹੀਦੀ ਹੈ :

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ**
**ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ ਰਹਾਉ ॥੫੧॥**

*(ਧਨਾਸਰੀ ਮ: ੫, ਪੰਨਾ ੬੮੨-੮੩)*

'ਸੰਤੋਖ' ਦੀ ਪ੍ਰਾਪਤੀ ਮਨੁੱਖ ਦੇ ਆਪਣੇ ਕਿਸੇ ਯਤਨ ਜਾਂ ਸਿਆਣਪ ਦੁਆਰਾ ਹੋ ਸਕਣੀ ਅਸੰਭਵ ਹੈ। 'ਸੰਤੋਖ' ਅਥਵਾ ਪੂਰਨ-ਤ੍ਰਿਪਤੀ ਹਰਿ-ਨਾਮ ਦੀ ਅਭਿਆਸ ਕਮਾਈ ਤੋਂ ਸੁਤੇ ਹੀ ਉਪਜਦੀ ਹੈ। ਸੋ, ਹਰਿ-ਨਾਮ ਅਤੇ ਉਸ ਤੋਂ ਉਪਜਿਆ 'ਸੰਤੋਖ' ਪੂਰੇ ਸਤਿਗੁਰੂ ਦੀ ਹੀ ਦੇਣ ਹੈ। ਗੁਰਵਾਕ :

**ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥**
**ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥੧੫॥**

*(ਪੰਨਾ ੩੦੦)*

ਜਿਸ ਵਡਭਾਗੇ ਮਨੁੱਖ ਨੂੰ ਸਤਿਗੁਰੂ ਜੀ ਦੀ ਬਖ਼ਸ਼ਸ਼ ਦੁਆਰਾ ਹਰਿ-ਨਾਮ ਪ੍ਰਾਪਤ ਹੋ ਜਾਵੇ ਅਤੇ ਨਾਮ ਦੀ ਅਤੁੱਟ ਕਮਾਈ ਸਦਕਾ 'ਸਤ', 'ਸੰਤੋਖ' ਅਤੇ 'ਗਿਆਨ' (ਵੀਚਾਰੁ) ਦੀ ਅੰਤ੍ਰੀਵ ਤ੍ਰਿਬੇਣੀ ਦਾ ਸਹਜ-ਸੰਗਮ ਹਿਰਦੇ ਵਿਚ ਆ ਬਣੇ, ਉਸ ਦੀ ਸਮੁੱਚੀ ਸ਼ਖ਼ਸੀਅਤ ਸਹਜਾਤਮਿਕ ਅਤੇ ਰਾਗਾਤਮਿਕ (ਸੁਰੀਲੀ) ਹੋ ਜਾਂਦੀ ਹੈ। ਉਸ ਦੀ ਸੁਗੰਧਤ ਹੋਈ ਸ਼ਖ਼ਸੀਅਤ ਆਪਣੇ ਆਲੇ ਦੁਆਲੇ ਨੂੰ ਵੀ ਸੁਗੰਧਤ ਕਰ ਦਿੰਦੀ ਹੈ। ਸੰਤੋਖੀ ਮਨੁੱਖ ਦੇ ਸਾਰੇ ਗਿਆਨ-ਇੰਦਰੇ ਵੀ ਸੰਤੋਖੇ ਜਾਂਦੇ ਹਨ, ਉਸ ਦੀ ਦ੍ਰਿਸ਼ਟੀ ਅੰਮ੍ਰਿਤ-ਦ੍ਰਿਸ਼ਟਿ ਹੋ ਨਿਬੜਦੀ ਹੈ, ਰਸਨਾ ਤੋਂ ਅੰਮ੍ਰਿਤ ਝਰਦਾ ਹੈ ਅਤੇ ਸੰਤੋਖੀ ਹੋਏ ਮਨ ਵਿਚੋਂ ਦੂਜੇ-ਭਾਵ, ਅਥਵਾ, ਮਾਇਕੀ ਲੋਭ ਦੀ ਬਦਬੋ ਦਾ ਪੂਰਨ ਅਭਾਵ ਹੋ ਜਾਂਦਾ ਹੈ :

**ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥**
**ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥੧॥**
**ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥**
**ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ ਰਹਾਉ ॥**
**ਅਖੀ ਸੰਤੋਖੀਆ ਏਕ ਲਿਵ ਲਾਇ ॥**
**ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥੭॥**

*(ਵਡਹੰਸੁ ਮ: ੩, ਪੰਨਾ ੫੬੦)*

ਮਨੁੱਖੀ ਮਨ ਤ੍ਰਿਪਤੀ ਲਈ ਤਾਂਘਦਾ ਹੈ, ਪਰ ਵੱਡੀ ਤੋਂ ਵੱਡੀ ਮਾਇਕ-ਪ੍ਰਾਪਤੀ ਦੁਆਰਾ ਵੀ ਇਸ ਦੀ ਤ੍ਰਿਪਤੀ ਨਹੀਂ ਹੁੰਦੀ। ਗੁਰਬਾਣੀ ਤੋਂ ਸੋਝੀ ਮਿਲਦੀ ਹੈ ਕਿ ਮਨੁੱਖੀ ਮਨ ਦਾ ਰੱਜੇਵਾਂ (ਤ੍ਰਿਪਤੀ) ਕੇਵਲ ਤੇ ਕੇਵਲ ਸੰਤੋਖ ਦੁਆਰਾ ਹੀ ਸੰਭਵ ਹੈ, ਬਾਕੀ ਸਾਰੇ ਹੀਲੇ ਵਸੀਲੇ ਵਿਅਰਥ ਹਨ :

**ਬਿਨਾ ਸੰਤੋਖ ਨਹੀ ਕੋਊ ਰਾਜੈ ॥**
**ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥੫॥੧੨॥**

*(ਗਉੜੀ ਸੁਖਮਨੀ ਮ: ੫, ਪੰਨਾ ੨੭੯)*

ਆਮ ਵੇਖਣ ਵਿਚ ਆਉਂਦਾ ਹੈ ਕਿ ਕਈ ਮਨੁੱਖ ਮਾਇਆ ਆਦਿ ਦੇ ਦਾਨ ਦੁਆਰਾ ਸੰਤੋਖੀ ਹੋਣ ਦਾ ਪਰਪੰਚ ਰਚ ਲੈਂਦੇ ਹਨ, ਪਰ ਉਹਨਾਂ ਦਾ ਦਾਨ ਕਰਨਾ, ਰੱਜੇ ਹੋਏ ਮਨ ਦੀ ਵੰਡ ਖਾਣ ਦੀ ਰੁਚੀ ਦਾ ਪ੍ਰਗਟਾਅ ਨਹੀਂ ਹੁੰਦਾ, ਸਗੋਂ ਉਹਨਾਂ ਦੇ ਧੁਰ ਅੰਦਰ ਲੋਕ-ਵਿਖਾਵੇ ਜਾਂ ਕਿਸੇ ਨਿੱਜੀ ਸੁਆਰਥ

(ਇਕ ਦੇ ਵੱਟੇ ਦਸ-ਗੁਣਾ ਪ੍ਰਾਪਤ ਕਰਨ) ਦੀ ਲਾਲਸਾ ਕੰਮ ਕਰ ਰਹੀ ਹੁੰਦੀ ਹੈ, ਜਿਸ ਦਾ ਪਾਜ ਉਹਨਾਂ ਦੇ ਵਰਤੋਂ-ਵਿਹਾਰ ਤੋਂ ਉਘੜ ਆਉਂਦਾ ਹੈ। ਇਸ ਦੇ ਉਲਟ ਸੱਚ-ਨਾਮ ਦੀ ਕਮਾਈ ਤੋਂ ਉਪਜੇ ਸੰਤੋਖ ਦੇ ਧਾਰਨੀ ਮਨੁੱਖ ਦੇ ਅੰਦਰ ਸੇਵਾ ਅਤੇ ਪਰਉਪਕਾਰ ਦਾ ਚਾਅ ਚੜ੍ਹਿਆ ਰਹਿੰਦਾ ਹੈ। ਪਰਉਪਕਾਰ ਦਾ ਉਮਾਹ ਉਸ ਵਿਚੋਂ ਉਮਾਹੂ-ਚਸ਼ਮੇ ਵਾਂਗ ਉਮ੍ਲਦਾ ਰਹਿੰਦਾ ਹੈ :

**ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥੭॥**

*(ਵਾਰ ਆਸਾ ਮ: ੧, ਪੰਨਾ ੪੬੭)*

ਸੰਤੋਖੀ ਮਨੁੱਖ ਕਿਸੇ ਉੱਤੇ ਅਹਿਸਾਨ ਕਰਨ ਲਈ ਸੇਵਾ ਨਹੀਂ ਕਰਦਾ, ਸਗੋਂ ਉਹ ਸੇਵਾ ਨੂੰ ਆਪਣਾ ਧਰਮ ਸਮਝਦਾ ਹੈ ਅਤੇ ਆਪਾ ਵੰਡਾਣ ਦੀ ਭਾਵਨਾ ਅਧੀਨ ਸੇਵਾ ਉਸ ਤੋਂ ਸੁਤੇ ਹੀ ਹੋਈ ਜਾਂਦੀ ਹੈ; ਜਿਵੇਂ ਫੁੱਲ 'ਚੋਂ ਸੁਗੰਧੀ ਸੁਤੇ ਹੀ ਖਿੱਲਰ ਕੇ ਵਾਤਾਵਰਨ ਨੂੰ ਸੁਗੰਧਤ ਕਰੀ ਰੱਖਦੀ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਵੀਹਵੀਂ ਪਉੜੀ ਦੀ ਹੇਠ ਲਿਖੀ ਦੁਪੰਗਤੀ ਦਾ ਅਰਥ-ਭਾਵ ਦੱਸ ਕੇ ਇਸ ਦੁਆਰਾ ਨਿਰੂਪਣ ਕੀਤਾ ਸਿਧਾਂਤ ਸਪੱਸ਼ਟ ਕਰੋ।

**ਆਪੇ ਬੀਜਿ ਆਪੇ ਹੀ ਖਾਹੁ ॥**
**ਨਾਨਕ ਹੁਕਮੀ ਆਵਹੁ ਜਾਹੁ ॥੨੦॥** *(ਪੰਨਾ ੪)*

***ਉੱਤਰ :*** ਉਪ੍ਰੋਕਤ ਦੁਪੰਗਤੀ ਦਾ ਅਰਥ-ਭਾਵ ਇਸ ਪ੍ਰਕਾਰ ਹੈ :
"ਜੀਵਨ-ਖੇਤਰ ਵਿਚ ਕਰਮ-ਬੀਜ ਬੀਜ ਕੇ ਉਸ ਦਾ ਕਰਮ-ਫਲ ਹਰੇਕ ਜੀਵ ਨੂੰ ਆਪ ਹੀ ਖਾਣਾ ਪੈਂਦਾ ਹੈ।
'ਨਾਨਕ' (ਮੁਹਰ-ਛਾਪ) ਹਰੇਕ ਜੀਵ ਦਾ ਆਉਣ (ਜੰਮਣ) ਅਤੇ ਜਾਣ (ਮਰਨ) ਪ੍ਰਭੂ-ਹੁਕਮ ਵਿਚ ਹੁੰਦਾ ਹੈ।
(***ਨੋਟ :*** 'ਆਵਹੁ' ਅਤੇ 'ਜਾਹੁ' ਹੁਕਮੀ ਕਿਰਿਆ ਨਹੀਂ, ਇਹ ਕਿਰਦੰਤ-ਨਾਂਵ ਹਨ।)"

ਉਪ੍ਰੋਕਤ ਦੁਪੰਗਤੀ ਵਿਚ ਦੋ ਮਹੱਤਵਪੂਰਨ ਸਿਧਾਂਤਾਂ ਵੱਲ ਸੰਕੇਤ ਕੀਤਾ

ਹੋਇਆ ਹੈ। ਉਹ ਸਿਧਾਂਤ ਹਨ: 'ਕਰਮ-ਸਿਧਾਂਤ' ਅਤੇ 'ਹੁਕਮ-ਸਿਧਾਂਤ'। ਓਪਰੀ ਨਜ਼ਰੇ ਵੇਖਿਆਂ ਇਹ ਦੋਵੇਂ ਸਿਧਾਂਤ ਪਰਸਪਰ ਵਿਰੋਧੀ ਜਾਪਦੇ ਹਨ, ਪਰ ਗੁਰਬਾਣੀ ਦੀ ਰੌਸ਼ਨੀ ਵਿਚ ਗਹੁ ਨਾਲ ਵਿਚਾਰ ਕੀਤਿਆਂ ਪਤਾ ਲੱਗਦਾ ਹੈ ਕਿ 'ਕਰਮ-ਸਿਧਾਂਤ' ਅਸਲ ਵਿਚ 'ਹੁਕਮ-ਸਿਧਾਂਤ' ਦਾ ਪੂਰਕ ਹੀ ਹੈ, ਇਸ ਦਾ ਵਿਰੋਧੀ ਹਰਗਿਜ਼ ਨਹੀਂ।

ਵਿਧਾਤਾ ਵੱਲੋਂ ਰਚੀ ਰਚਨਾ ਦੇ ਸਰਦਾਰ 'ਮਨੁੱਖ' ਦੀ ਘੜੀ ਗਈ ਘਾੜਤ ਅਤੀ ਵਚਿੱਤਰ ਹੈ,ਪਰ ਮਨੁੱਖ ਬਹੁਤ ਕੁਝ ਹੁੰਦਾ ਹੋਇਆ ਵੀ 'ਕਰਤਾ' ਨਹੀਂ। 'ਕਰਤਾ' ਕੇਵਲ ਅਤੇ ਕੇਵਲ ਕਰਤਾਰ ਹੈ। ਹਾਂ, ਕਰਤਾ ਪੁਰਖ ਵੱਲੋਂ ਪ੍ਰਦਾਨ ਕੀਤੀ ਹੋਈ ਕਰਤਾਰੀ-ਸ਼ਕਤੀ ਦੇ ਤੁਫ਼ੈਲ ਮਨੁੱਖ ਜੀਵਨ-ਪ੍ਰਯੰਤ ਕੁਝ ਨਾ ਕੁਝ ਨਿਰੰਤਰ ਕਰਦਾ ਹੀ ਰਹਿੰਦਾ ਹੈ; ਕਦੀ ਮਨ ਕਰਕੇ, ਕਦੀ ਬਚਨ ਕਰਕੇ ਅਤੇ ਕਦੀ ਕਰਮ-ਇੰਦਰਿਆਂ ਦੁਆਰਾ। ਹਰੇਕ ਕਰਮ ਦਾ ਬੀਜ ਪਹਿਲਾਂ ਮਨੁੱਖ ਦੇ ਮਨ ਅੰਦਰ ਸੰਕਲਪ ਰੂਪ ਵਿਚ ਉਗਮਦਾ ਹੈ। ਬਹੁਤੇ ਸੰਕਲਪ-ਬੀਜ ਅੰਦਰੇ ਅੰਦਰ ਖ਼ਤਮ ਹੋ ਜਾਂਦੇ ਹਨ ਤੇ ਕਈ ਸਮਾਂ ਪਾ ਕੇ ਕਰਮ-ਰੂਪ ਵਿਚ ਸਾਕਾਰ ਹੁੰਦੇ ਹਨ। ਮਨੁੱਖ ਦਾ ਹਰ ਕਰਮ ਉਸ ਦੇ ਅੰਤਸ਼ਕਰਣ ਉੱਤੇ ਡੂੰਘੀ ਛਾਪ ਲਾ ਜਾਂਦਾ ਹੈ। ਬਾਰ ਬਾਰ ਕੀਤੇ ਇਕੋ ਜਿਹੇ ਕਰਮਾਂ ਦੇ ਆਧਾਰ 'ਤੇ ਮਨੁੱਖੀ ਸੁਭਾਅ ਅਥਵਾ ਸੰਸਕਾਰ ਬਣਦੇ ਹਨ ਅਤੇ ਇਹਨਾਂ ਕਰਮਾਂ ਦੇ ਪਿਛੋਕੜ ਵਿਚ ਕੰਮ ਕਰਦੀ ਮਨੁੱਖੀ-ਭਾਵਨਾ ਦੀ ਰੌਸ਼ਨੀ ਵਿਚ ਰੱਬੀ-ਪ੍ਰਬੰਧ ਅਧੀਨ ਕਰਮਾਂ ਦਾ ਲੇਖਾ-ਜੋਖਾ ਹੁੰਦਾ ਹੈ ਅਤੇ ਧਰਮ-ਨਿਆਉਂ ਮੂਜਬ ਹਰੇਕ ਜੀਵ ਦੇ ਮੱਥੇ 'ਤੇ ਹੁਕਮ-ਲੇਖ ਲਿਖਿਆ ਜਾਂਦਾ ਹੈ, ਜਿਸ ਨੂੰ ਗੁਰਬਾਣੀ ਵਿਚ 'ਕਿਰਤੁ' ਕਿਹਾ ਗਿਆ ਹੈ:

**ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ॥੩॥੧॥**

*(ਸੂਹੀ ਛੰਤ ਮ: ੧, ਪੰਨਾ ੭੬੩)*

ਮਨੁੱਖ ਦਾ ਕੀਤਾ ਹਰੇਕ ਕਰਮ ਰੱਬੀ-ਰਜ਼ਾਅ ਅਤੇ ਰੱਬੀ-ਨੇਮ ਅਧੀਨ ਹੀ ਫਲੀ-ਭੂਤ ਹੁੰਦਾ ਹੈ। "ਜੈਸਾ ਬੀਜੈ ਸੋ ਲੁਣੈ....." ਇਹ ਰੱਬੀ ਧਰਮ-ਨਿਆਉਂ ਹੈ। ਇਸ ਧਰਮ-ਨਿਆਉਂ ਅਨੁਸਾਰ ਹਰੇਕ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਭੁਗਤਾਨ ਅਵੱਸ਼ ਭੁਗਤਣਾ ਪੈਂਦਾ ਹੈ। ਇਸ ਤੋਂ ਕਿਸੇ ਨੂੰ ਕੋਈ ਮਾਫ਼ੀ (relaxation) ਨਹੀਂ। ਇਹ ਪ੍ਰਮਾਣਿਤ ਨੇਮ ਹੈ; ਗੁਰਵਾਕ:

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੧॥**

*(ਆਸਾ ਪਟੀ ਮ: ੧, ਪੰਨਾ ੪੩੩)*

**ਭਾਈ ਵੇਖਹੁ ਨਿਆਉ ਸਚੁ ਕਰਤੇ ਕਾ,**
**ਜੇਹਾ ਕੋਈ ਕਰੇ ਤੇਹਾ ਕੋਈ ਪਾਏ॥੧॥੧੫॥**

*(ਗਉੜੀ ਕੀ ਵਾਰ, ਸਲੋਕ ਮ: ੪, ਪੰਨਾ ੩੦੮)*

ਪਰ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਕਰਮ ਦਾ ਫਲ-ਪ੍ਰਦਾਤਾ ਕਰਮ ਖ਼ੁਦ ਨਹੀਂ, ਸਗੋਂ ਕਰਮ-ਬਿਧਾਤਾ ਵਾਹਿਗੁਰੂ ਹੈ। ਹਰੇਕ ਜੀਵ ਦੇ ਕਰਮਾਂ ਦਾ ਲੇਖਾ-ਜੋਖਾ ਕਰਨਾ ਅਤੇ ਕਰਮਾਂ ਦਾ ਫਲ ਦੇਣਾ, ਇਹ ਪ੍ਰਭੂ ਦੇ ਵੱਸ ਵਿਚ ਹੈ।

ਆਮ ਬੋਲ-ਚਾਲ ਵਿਚ ਕਿਸੇ ਕੰਮ ਦੇ ਕਰਨਹਾਰੇ ਨੂੰ ਕਰਤਾ ਆਖੀਦਾ ਹੈ, ਪਰ ਮਨੁੱਖ ਕਈ ਕਰਮ ਕਰਦਾ ਹੋਇਆ ਵੀ ਸੁਤੰਤਰ 'ਕਰਤਾ' ਨਹੀਂ ਕਿਹਾ ਜਾ ਸਕਦਾ। ਗੁਰਬਾਣੀ ਅਨੁਸਾਰ 'ਕਰਤਾ' ਕੇਵਲ ਅਤੇ ਕੇਵਲ ਵਾਹਿਗੁਰੂ ਹੀ ਹੈ। ਨਿਰਸੰਦੇਹ,ਮਨੁੱਖ ਵਿਚ ਵੀ ਕਰਤਾਰੀ ਸ਼ਕਤੀ ਹੈ, ਜਿਸ ਦਾ ਪ੍ਰਯੋਗ ਕਰ ਕੇ ਉਹ ਜੀਵਨ ਭਰ ਕਰਮ ਕਰਦਾ ਹੈ, ਪਰ ਇਹ ਕਰਤਾਰੀ ਸ਼ਕਤੀ ਮਨੁੱਖ ਦੀ ਆਪਣੀ ਨਹੀਂ, ਸਗੋਂ ਕਰਤਾ ਪੁਰਖ ਦੀ ਬਖ਼ਸ਼ੀ ਹੋਈ ਦਾਤਿ ਹੈ। ਗੁਰਬਾਣੀ ਇਹ ਗੁਹਜ ਭੇਤ ਖੋਲ੍ਹਦੀ ਹੈ ਕਿ ਵੇਖਣ ਨੂੰ ਬੇਸ਼ੱਕ ਮਨੁੱਖ ਕਰਮ ਕਰਨ ਵਿਚ ਸੁਤੰਤਰ ਨਜ਼ਰ ਆਉਂਦਾ ਹੈ,ਪਰ ਵਾਸਤਵ ਵਿਚ ਮਨੁੱਖ ਦੀ ਸੋਚਣੀ ਅਤੇ ਕਰਣੀ ਦੇ ਪਿਛੋਕੜ ਵਿਚ ਕਰਤਾ ਪੁਰਖ ਦੀ ਪ੍ਰੇਰਕ-ਸੱਤਾ ਕੰਮ ਕਰ ਰਹੀ ਹੁੰਦੀ ਹੈ। ਪ੍ਰਭੂ ਦੀ ਪ੍ਰੇਰਕ-ਸੱਤਾ ਤੋਂ ਬਿਨਾਂ ਮਨੁੱਖ ਮਿੱਟੀ ਦਾ ਮਾਧੋ ਹੀ ਹੈ।

ਕਿਸੇ ਵਡਭਾਗੇ ਮਨੁੱਖ ਨੂੰ ਗੁਰੂ-ਮਿਹਰ ਸਦਕਾ ਇਹ ਸੋਝੀ ਪੈ ਜਾਂਦੀ ਹੈ ਕਿ ਕਰਨ-ਕਾਰਨ-ਸਮਰੱਥ ਵਾਹਿਗੁਰੂ ਆਪ ਹੈ, ਜੀਵ ਤਾਂ ਉਸ ਦੀਆਂ ਕਠਪੁਤਲੀਆਂ ਹਨ, ਜਿਵੇਂ ਉਹ ਨਚਾਏ ਤਿਵੇਂ ਨੱਚਦੀਆਂ ਹਨ। ਅਜਿਹੀ ਸੋਝੀ ਵਾਲਾ ਮਨੁੱਖ ਕਰਮ-ਜੋਗੀ ਹੋ ਜਾਂਦਾ ਹੈ। ਉਹ ਕਰਮਨ-ਸਿਰ-ਕਰਮ—ਨਾਮ-ਸਿਮਰਨ ਕਰਦਾ ਹੈ, ਜਿਸ ਦੀ ਬਰਕਤਿ ਨਾਲ ਉਸ ਦੀ ਸੁਰਤਿ ਦੀ ਸੂਈ ਸਦਾ ਕਰਤਾ ਪੁਰਖ ਉੱਤੇ ਹੀ ਕੇਂਦਰਤ ਰਹਿੰਦੀ ਹੈ। ਉਹ ਗ੍ਰਿਹਸਤੀ ਜੀਵਨ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਨਿਬਾਹੁੰਦਾ ਹੋਇਆ "ਕਰਮ ਕਰਤ ਹੋਵੈ ਨਿਹਕਰਮ"[੧]

---

੧. ਗਉੜੀ ਸੁਖਮਨੀ ਮ: ੫, ॥੨॥੯॥

ਰਹਿੰਦਾ ਹੈ, ਜਿਸ ਦੇ ਫਲ-ਸਰੂਪ ਉਸ ਦੇ ਕਰਮਾਂ ਦਾ ਪ੍ਰਤੀਕਰਮ ਕੋਈ ਨਹੀਂ ਹੁੰਦਾ ਅਤੇ ਉਸ ਦਾ ਕੋਈ ਕਰਮ-ਲੇਖਾ ਨਹੀਂ ਬਣਦਾ।

ਦੂਜੇ ਪਾਸੇ, ਜਿਹੜਾ ਮਨੁੱਖ ਹਉਮੈ ਦੇ ਢਹੇ ਚੜ੍ਹਿਆ ਆਪਣੇ ਆਪ ਨੂੰ ਸੁਤੰਤਰ ਕਰਤਾ ਸਮਝ ਕੇ ਵਿਕਾਰਾਂ ਦੇ ਝੱਸ ਅਧੀਨ ਆਪ-ਹੁਦਰੇ ਕਰਮ ਕਰਦਾ ਹੈ, ਉਹ ਅਵੱਸ਼ ਕਰਮ-ਬੰਧਨ ਵਿਚ ਫਸ ਜਾਂਦਾ ਹੈ। ਕੀਤੇ ਕਰਮਾਂ ਦੇ ਆਧਾਰ 'ਤੇ ਰੱਬੀ-ਨੇਮ ਅਧੀਨ ਰੱਬੀ ਦਰਗਾਹ ਵਿਚ ਉਸ ਦਾ ਕਰਮ-ਲੇਖਾ ਲਿਖਿਆ ਜਾਂਦਾ ਹੈ ਅਤੇ ਰੱਬੀ-ਰਜ਼ਾਅ ਅਧੀਨ ਉਸ ਨੂੰ ਕੀਤੇ ਕਰਮਾਂ ਦਾ ਭੁਗਤਾਨ ਅਵੱਸ਼ ਭੁਗਤਣਾ ਪੈਂਦਾ ਹੈ।

ਗੁਰਬਾਣੀ ਤੋਂ ਸੋਝੀ ਮਿਲਦੀ ਹੈ ਕਿ ਕਰਮਾਂ ਦੀ ਸੁਤੰਤਰ ਹੋਂਦ ਕੋਈ ਨਹੀਂ। ਮਨੁੱਖ ਸੋ ਸੋ ਕਰਮ ਕਰਦਾ ਹੈ ਜਿਹੋ ਜਿਹੀ ਲਿਖਤ (ਕਿਰਤੁ) ਪ੍ਰਭੂ-ਹੁਕਮ ਅਧੀਨ ਉਸ ਦੇ ਮੱਥੇ 'ਤੇ ਲਿਖੀ ਹੁੰਦੀ ਹੈ। ਗੁਰਵਾਕ :

**ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥**
**ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥**
**ਮੇਰੇ ਰਾਮਰਾਇ ਮੁਝ ਤੇ ਕਛੂ ਨ ਹੋਈ ॥**
**ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥੫੩॥**

*(ਸੂਹੀ ਮ: ੫, ਪੰਨਾ ੭੪੮)*

**ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥**
**ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥੮॥**

*(ਗਉੜੀ ਬਾਵਨ ਅਖਰੀ, ਮ: ੫, ਪੰਨਾ ੨੫੧)*

**ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥**
**ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥੮॥**

*(ਸੋਰਠਿ ਮ: ੫, ਪੰਨਾ ੬੧੦)*

ਸੋ, ਸਮੁੱਚਾ ਮਨੁੱਖੀ-ਜੀਵਨ ਪ੍ਰਭੂ ਦੀ ਹੀ ਹੁਕਮ-ਖੇਡ ਹੈ। ਜਿਹੜਾ ਜੀਵ ਗੁਰੂ-ਮਿਹਰ ਸਦਕਾ ਇਸ ਭੇਤ ਨੂੰ ਸਮਝ ਗਿਆ ਅਤੇ ਗੁਰੂ ਦੇ ਦੱਸੇ ਮਾਰਗ 'ਤੇ ਚੱਲ ਪਿਆ, ਉਹ ਜਾਣੋ ਕਰਮ ਦੇ ਚੱਕਰ-ਵਿਹੂ ਵਿਚੋਂ ਨਿਕਲ ਗਿਆ :

**ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥**
**ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥੧੪॥**

*(ਮਾਰੂ ਮ: ੫, ਪੰਨਾ ੧੦੦੨)*

**ਹਰਿ ਆਪੇ ਖੇਲੈ ਆਪੇ ਦੇਖੈ**
**ਹਰਿ ਆਪੇ ਰਚਨੁ ਰਚਾਇਆ॥**
**ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ**
**ਸੋ ਜਿਣਿ ਬਾਜੀ ਘਰਿ ਆਇਆ॥੪॥੧॥੧੯॥**

*(ਬਸੰਤੁ ਮ: ੫, ਪੰਨਾ ੧੧੮੫)*

ਕਰਮਾਂ ਦੇ ਘਣ-ਚੱਕਰ ਵਿਚ ਆਪ ਫਾਥੇ ਅਤੇ ਹੋਰਨਾਂ ਨੂੰ ਫਾਹੁਣ ਵਾਲੇ ਕਿਸੇ ਕਰਮ-ਕਾਂਡੀ ਪੰਡਿਤ ਨੂੰ ਸਹੀ ਸੋਝੀ ਦੇਣ ਲਈ ਹੀ ਸ੍ਰੀ ਕਬੀਰ ਜੀ ਨੇ ਬੜਾ ਸਵਾਦਲਾ ਪ੍ਰਸ਼ਨ ਕੀਤਾ ਸੀ ਕਿ ਤੁਸੀਂ ਜੀਵ ਨੂੰ ਕਰਮ-ਬੰਧਨ ਵਿਚ ਬੱਧਾ ਹੋਇਆ ਦੱਸਦੇ ਹੋ, ਭਲਾ ਦੱਸੋ! 'ਕਰਮ' ਨੂੰ ਬੰਧਨ-ਸੱਤਾ ਦੇਣ ਵਾਲਾ ਕੌਣ ਹੈ?'

**ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ॥੨॥੩॥**

*(ਗੋਂਡ ਕਬੀਰ ਜੀ, ਪੰਨਾ ੮੭੦)*

ਸੋ, ਸਾਰੀ ਵਿਚਾਰ ਦਾ ਸਾਰ-ਸਿੱਟਾ ਇਹ ਹੈ ਕਿ ਕਰਮ-ਸਿਧਾਂਤ, ਨਿਰਸੰਦੇਹ, ਆਪਣੇ ਆਪ ਵਿਚ ਪੂਰਨ ਹੈ, ਪਰ ਪੂਰਨ ਹੁੰਦਾ ਹੋਇਆ ਵੀ ਇਹ ਹੁਕਮ-ਸਿਧਾਂਤ ਦਾ ਹੀ ਪੂਰਕ ਹੈ।

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ੨੫ਵੀਂ ਪਉੜੀ ਦੀ ਹੇਠ ਲਿਖੀ ਦੁਪੰਗਤੀ ਦਾ ਅਰਥ-ਭਾਵ ਸਪੱਸ਼ਟ ਕਰੋ। ਦੂਖ ਅਤੇ ਭੂਖ ਪ੍ਰਭੂ-ਦਾਤਿ ਕਿਵੇਂ :

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥**

***ਉੱਤਰ :*** ਉਪ੍ਰੋਕਤ ਦੁਪੰਗਤੀ ਦੇ ਅਰਥ ਇਸ ਪ੍ਰਕਾਰ ਹਨ :
"ਕਿੰਨੇ ਹੀ ਜੀਵਾਂ ਨੂੰ (ਜੀਵਨ ਵਿਚ ) ਸਦੀਵਕਾਲ ਦੁਖ ਅਤੇ ਭੁਖ ਦੀ ਮਾਰ ਵਗੀ ਰਹਿੰਦੀ ਹੈ। ਹੇ ਸਮਰੱਥ ਦਾਤਾਰ (ਪ੍ਰਭੂ)! ਇਹ ਦੋਵੇਂ (ਦੁਖ ਅਤੇ ਭੁਖ) ਤੇਰੀ ਹੀ ਦਾਤਿ ਹਨ।"

ਹਰੇਕ ਮਨੁੱਖ ਨੂੰ ਜੀਵਨ ਵਿਚ ਸਾਰਾ ਕੁਝ ਵਿਧਾਤਾ ਵੱਲੋਂ ਲਿਖੇ ਕਰਮ-ਲੇਖ ਅਨੁਸਾਰ ਮਿਲਦਾ ਹੈ। ਸੁਖ-ਦੁਖ, ਅਮੀਰੀ-ਗ਼ਰੀਬੀ, ਆਦਰ-ਨਿਰਾਦਰ ਆਦਿ ਇਹ ਸਾਰੀਆਂ ਵਾਹਿਗੁਰੂ ਦੀਆਂ ਹੀ ਦਾਤਾਂ ਹਨ। ਪਰ ਹਉਮੈ

ਦੇ ਰੋਗ ਵਿਚ ਗ੍ਰਸਿਆ ਹੋਇਆ ਮਨੁੱਖ ਜੀਵਨ ਦੇ ਵੱਖ ਵੱਖ ਪੱਖਾਂ ਵਿਚ ਉਤਾਰ-ਚੜ੍ਹਾਅ ਦੀ ਜ਼ਿੰਮੇਵਾਰੀ ਕਦੀ ਆਪਣੇ 'ਤੇ ਲੈਂਦਾ ਹੈ ਅਤੇ ਕਦੀ ਇਸ ਦੇ ਲਈ ਦੂਜਿਆਂ ਨੂੰ ਜ਼ਿੰਮੇਵਾਰ ਗਰਦਾਨਦਾ ਹੈ। ਹਉਮੈ ਦੇ ਅੰਧਰਾਤੇ ਕਾਰਨ ਜੀਵ ਕਰਨ-ਕਾਰਨ-ਸਮਰੱਥ ਅਕਾਲ ਪੁਰਖ, ਜੋ ਗੁਪਤ ਰੂਪ ਵਿਚ ਵਿਆਪਕ ਹੋ ਕੇ ਸੰਸਾਰ ਦੀ ਸਾਰੀ ਪ੍ਰਕਿਰਿਆ ਚਲਾ ਰਿਹਾ ਹੈ, ਉਸ ਵੱਲੋਂ ਬੇਖ਼ਬਰ ਹੀ ਰਹਿੰਦਾ ਹੈ।

ਗੁਰਬਾਣੀ ਦੇ ਰੱਬੀ-ਗਿਆਨ ਮੂਜਬ ਦੁਖ ਅਤੇ ਸੁਖ ਦੋ ਕਿਸਮ ਦੇ ਪ੍ਰਭੂ-ਦਰੋਂ ਮਿਲੇ ਕੱਪੜੇ ਹਨ, ਜੋ ਜਨਮ ਲੈ ਕੇ,ਜੀਵ ਸਮੇਂ ਸਮੇਂ ਜੀਵਨ ਵਿਚ ਪਹਿਨਦੇ ਹਨ। ਗੁਰਵਾਕ :

**ਸੁਖੁ ਦੂਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥੨॥੨੪॥**

*(ਵਾਰ ਮਾਝ, ਮ: ੧, ਪੰਨਾ ੧੪੯)*

ਪ੍ਰਭੂ ਦੇ ਹੁਕਮ ਵਿਚ ਦੁਖ-ਸੁਖ ਦਾ ਚੱਕਰ ਹਰੇਕ ਮਨੁੱਖ ਦੇ ਜੀਵਨ ਵਿਚ ਨਿਰੰਤਰ ਚਲਿਆ ਰਹਿੰਦਾ ਹੈ। ਦੁਖ ਦੀ ਕੁੱਖ ਵਿਚੋਂ ਸੁਖ ਦਾ ਜਨਮ ਹੁੰਦਾ ਹੈ ਅਤੇ ਸੁਖ ਵਿਚੋਂ ਦੁਖ ਉਗਮਦਾ ਹੈ, ਓਵੇਂ ਹੀ ਜਿਵੇਂ ਦਿਨ ਵਿਚੋਂ ਰਾਤ ਅਤੇ ਰਾਤ ਵਿਚੋਂ ਦਿਨ ਪ੍ਰਗਟ ਹੁੰਦਾ ਹੈ :

**ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥੩॥੨॥**

*(ਪ੍ਰਭਾਤੀ ਮ: ੧, ਪੰਨਾ ੧੩੨੮)*

ਸੁਖ ਦੀ ਪ੍ਰਾਪਤੀ ਮਨੁੱਖ ਦੀ ਬੁਨਿਆਦੀ ਲੋਚਾ ਹੈ। ਕਿਸੇ ਨੂੰ ਪੁੱਛੋ, ਹਰ ਕੋਈ ਸੁਖ ਦੀ ਹੀ ਮੰਗ ਕਰਦਾ ਹੈ, ਦੁਖ ਨੂੰ ਕੋਈ ਨਹੀਂ ਚਾਹੁੰਦਾ, ਪਰ ਇਹ ਕਿਸੇ ਦੇ ਆਪਣੇ ਵੱਸ ਦੀ ਗੱਲ ਨਹੀਂ। ਦੁਖ ਅਤੇ ਸੁਖ ਜੀਵਾਂ ਨੂੰ ਪ੍ਰਭੂ-ਹੁਕਮ ਵਿਚ ਹੀ ਮਿਲਦੇ ਹਨ :

**ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ ॥੬॥ ਪਉੜੀ ॥**

*(ਵਾਰ ਸੂਹੀ ਕੀ, ਮ: ੩, ਪੰਨਾ ੭੮੭)*

**ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥੩॥**
**ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ ॥੪॥੩॥**

*(ਆਸਾ ਮ: ੫, ਪੰਨਾ ੪੩੨)*

**ਸੁਖੁ ਦੂਖੁ ਪੁਰਬ ਜਨਮ ਕੇ ਕੀਏ॥**
**ਸੋ ਜਾਣੈ ਜਿਨਿ ਦਾਤੈ ਦੀਏ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥੧੪॥**

*(ਮਾਰੂ ਮ: ੧, ਪੰਨਾ ੧੦੩੦-੩੧)*

**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥੪॥੭॥੧੩॥੫੧॥**

*(ਗਉੜੀ ਬੈਰਾਗਣਿ ਮ: ੪, ਪੰਨਾ ੧੬੮)*

ਆਮ ਤੌਰ 'ਤੇ ਜੀਵਾਂ ਨੂੰ ਪ੍ਰਭੂ-ਰਜ਼ਾਅ ਵਿਚ ਕਦੀ ਦੁਖ ਆਉਂਦਾ ਹੈ ਕਦੀ ਸੁਖ; ਪਰ ਵਿਧਾਤਾ ਦੀ ਰਚਨਾ ਵਿਚ ਕੁਝ ਅਜਿਹੇ ਵੀ ਜੀਵ ਵੇਖਣ ਵਿਚ ਆਉਂਦੇ ਹਨ, ਜਿਨ੍ਹਾਂ ਨੂੰ ਪ੍ਰਭੂ-ਹੁਕਮ ਵਿਚ ਸਦਾ ਹੀ ਦੁਖ ਤੇ ਭੁਖ ਦੀ ਮਾਰ ਵਗੀ ਰਹਿੰਦੀ ਹੈ। ਇਸ ਦੇ ਰਹੱਸ ਨੂੰ ਵਿਧਾਤਾ ਤੋਂ ਬਿਨਾਂ ਕੋਈ ਨਹੀਂ ਜਾਣ ਸਕਦਾ, ਪਰ ਇਕ ਗੱਲ ਯਕੀਨੀ ਹੈ ਕਿ ਉਸ ਦੇ ਘਰ ਸਦਾ ਧਰਮ-ਨਿਆਉਂ ਹੀ ਵਰਤਦਾ ਹੈ, ਤੇ ਧਰਮ-ਨਿਆਉਂ ਵਿਚ ਪ੍ਰਭੂ ਦਾ ਦਿਆਲੂ ਬਿਰਦ ਹੀ ਕੰਮ ਕਰ ਰਿਹਾ ਹੁੰਦਾ ਹੈ। ਕਿਰਪਾਲੂ ਪ੍ਰਭੂ ਵੱਲੋਂ ਕਿਸੇ ਨੂੰ ਦਿੱਤੇ ਦੁਖ ਅਤੇ ਭੁਖ ਵੀ ਉਸ ਦੀਆਂ ਨਾਨਾ-ਪ੍ਰਕਾਰੀ ਦਾਤਾਂ ਵਿਚ ਹੀ ਸ਼ਾਮਲ ਹਨ। ਸੁਖਾਂ ਨੂੰ ਤਾਂ ਹਰ ਕੋਈ ਪ੍ਰਭੂ ਦੀ ਦਾਤਿ ਮੰਨਦਾ ਹੈ, ਪਰ ਦੁਖ ਭੁਖ ਨੂੰ ਪ੍ਰਭੂ ਵੱਲੋਂ ਮਿਲੀ ਸਜ਼ਾ ਹੀ ਸਮਝਿਆ ਜਾਂਦਾ ਹੈ। ਗੁਰਮਤਿ ਨੇ ਸੰਸਾਰ ਨੂੰ ਇਕ ਵਿਲੱਖਣ ਅਤੇ ਵਿਸ਼ੇਸ਼ ਫ਼ਲਸਫ਼ਾ ਦਿੱਤਾ ਹੈ ਕਿ ਦੁਖ ਅਤੇ ਭੁਖ ਵੀ ਦਾਤਾਰ ਪ੍ਰਭੂ ਦੀਆਂ ਹੀ ਦਾਤਾਂ ਹਨ ਅਤੇ ਇਹਨਾਂ ਦੀ ਆਪਣੀ ਮਹੱਤਤਾ ਹੈ। ਦੁਖ ਅਤੇ ਭੁਖ ਵੇਖਣ ਨੂੰ ਭਾਵੇਂ ਪ੍ਰਭੂ ਵੱਲੋਂ ਮਿਲੀ ਸਜ਼ਾ ਲੱਗਦੇ ਹਨ, ਪਰ ਵਾਸਤਵ ਵਿਚ ਇਹ ਸਾਡਾ ਆਤਮਿਕ ਸੰਕਟ ਮੇਟਣ ਲਈ ਵਿਧਾਤਾ ਵੱਲੋਂ ਬਖ਼ਸ਼ੀ ਰੱਬੀ-ਰਹਿਮਤ ਅਥਵਾ ਦੁਖ-ਭੰਜਨੀ ਦਵਾਈ ਹੈ:

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥੧॥੧੨॥**

*(ਆਸਾ ਕੀ ਵਾਰ, ਸਲੋਕੁ ਮ: ੧, ਪੰਨਾ ੪੬੯)*

***ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ੨੧ਵੀਂ ਪਉੜੀ ਵਿਚਲੀ ਹੇਠ ਲਿਖੀ ਦੁਪੰਗਤੀ ਦਾ ਅਰਥ-ਭਾਵ ਸਪੱਸ਼ਟ ਕਰੋ:

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥**

ਸਦ-ਗੁਣ ਪ੍ਰਭੂ ਦੀ ਬਖ਼ਸ਼ਸ਼ ਕਿ ਜੀਵ ਦੇ ਸ੍ਵੈ-ਜਤਨਾਂ ਦਾ ਫਲ?

***ਉੱਤਰ :*** ਇਹਨਾਂ ਤੁਕਾਂ ਦਾ ਅਰਥ ਇਸ ਪ੍ਰਕਾਰ ਹੈ :
"(ਹੇ ਪ੍ਰਭੂ !) ਸਾਰੇ ਸਦ-ਗੁਣ ਤੇਰੇ (ਤੇਰੀ ਦਾਤਿ) ਹਨ, ਮੇਰਾ ਆਪਣਾ (ਪੈਦਾ ਕੀਤਾ) ਕੋਈ ਗੁਣ ਨਹੀਂ। ਤੇਰੇ ਗੁਣ ਕੀਤੇ (ਤੇਰੇ ਵੱਲੋਂ ਉਪਕਾਰ ਵਜੋਂ ਸਦ-ਗੁਣ ਬਖ਼ਸ਼ੇ) ਬਿਨਾਂ ਮੇਰੇ ਪਾਸੋਂ ਤੇਰੀ ਭਗਤੀ ਨਹੀਂ ਹੋ ਸਕਦੀ।"

ਉਪ੍ਰੋਕਤ ਪੰਗਤੀ ਵਿਚ 'ਗੁਣ ਕਰਨ' ਦੀ ਵਰਤੋਂ ਮੁਹਾਵਰੇ ਵੱਜੋਂ ਕੀਤੀ ਗਈ ਹੈ, ਜਿਸ ਤੋਂ ਮੁਰਾਦ (ਭਾਵ) ਹੈ 'ਉਪਕਾਰ ਕਰਨਾ', ਜਿਵੇਂ ਹੇਠ ਲਿਖੀ ਪੰਗਤੀ ਤੋਂ ਸਪੱਸ਼ਟ ਹੋ ਜਾਂਦਾ ਹੈ :

**ਸਤਿਗੁਰੁ ਗੁਣੀ ਨਿਧਾਨੁ ਹੈ ਗੁਣੁ ਕਰਿ ਬਖਸੇ ਅਵਗੁਣਿਆਰੇ ॥੧੯॥੨੬॥**
*(ਵਾਰਾਂ ਭਾਈ ਗੁਰਦਾਸ ਜੀ)*

ਸ੍ਰੀ ਜਪੁ ਜੀ ਸਾਹਿਬ ਵਿਚੋਂ ਹੀ ਉਪ੍ਰੋਕਤ ਅਰਥ-ਧਾਰਨਾ ਦੀ ਪੁਸ਼ਟੀ ਹੋ ਜਾਂਦੀ ਹੈ :

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥੭॥** *(ਜਪੁ ਜੀ)*

[ਗੁਣੁ ਕਰੇ—ਉਪਕਾਰ ਕਰ ਕੇ ਗੁਣਵਾਨ ਬਣਾਉਂਦਾ ਹੈ।]

ਕੁਝ ਵਿਅਕਤੀਆਂ ਦੀ ਇਹ ਧਾਰਨਾ ਬਣੀ ਹੁੰਦੀ ਹੈ ਕਿ ਹਰੇਕ ਜੀਵ ਦੇ ਅੰਦਰ ਦੈਵੀ ਗੁਣ ਪੈਦਾ ਕਰਨ ਦੀ ਸਮਰੱਥਾ ਹੁੰਦੀ ਹੈ, ਇਸ ਲਈ ਹਰ ਕਿਸੇ ਨੂੰ ਗੁਣ ਧਾਰਨ ਕਰਨ ਦਾ ਵਿਸ਼ੇਸ਼ ਯਤਨ ਕਰਨਾ ਬਣਦਾ ਹੈ!

ਨਿਰਸੰਦੇਹ, ਹਰੇਕ ਜੀਵ ਦੇ ਅੰਦਰ ਦੈਵੀ ਗੁਣ ਧਾਰਨ ਕਰਨ ਦੀ ਤੀਬਰ ਲੋਚਾ ਹੋਣੀ ਚਾਹੀਦੀ ਹੈ, ਪਰ ਅਸਲੀਅਤ ਇਹ ਹੈ ਕਿ ਗੁਣ ਧਾਰਨ ਕਰਨ ਦੀ ਸਮਰੱਥਾ ਜੀਵ ਦੇ ਆਪਣੇ ਵਿਚ ਹਰਗਿਜ਼ ਨਹੀਂ। ਗੁਣ ਪ੍ਰਭੂ ਦੀ ਦਾਤਿ ਹਨ ਅਤੇ ਜਿਸ ਕਿਸੇ ਨੂੰ ਮਿਲਦੇ ਹਨ, ਗੁਰੂ-ਵਾਹਿਗੁਰੂ ਵੱਲੋਂ ਬਖ਼ਸ਼ੀਸ਼ ਵੱਜੋਂ ਹੀ ਮਿਲਦੇ ਹਨ। ਗੁਰਬਾਣੀ ਦਾ ਨਿਰਣਾ ਹੈ :

**ਗੁਰ ਪਰਸਾਦੀ ਗੁਣ ਪਾਈਅਨਿ ਜਿਸ ਨੋ ਨਦਰਿ ਕਰੇਇ ॥ ਸਲੋਕ ੧ ॥੧੯॥**
*(ਮਾਰੂ ਵਾਰ ਮ: ੩, ਪੰਨਾ ੧੦੯੨)*

ਦੈਵੀ ਗੁਣ ਆਤਮ-ਪ੍ਰਗਾਸ-ਅਵਸਥਾ ਦਾ ਬਾਹਰਮੁਖੀ ਪ੍ਰਗਟਾਅ ਹੁੰਦੇ ਹਨ। ਜੇ ਕਿਸੇ ਦੇ ਅੰਦਰ ਆਤਮ-ਪ੍ਰਗਾਸ ਦੀ ਅਵਸਥਾ ਹੀ ਨਾ ਬਣੀ ਹੋਵੇ ਤਾਂ ਅੰਦਰ ਦੈਵੀ ਗੁਣਾਂ ਦਾ ਪ੍ਰਵੇਸ਼ ਕਿਵੇਂ ਸੰਭਵ ਹੋ ਸਕਦਾ ਹੈ ?

'ਆਤਮ-ਪ੍ਰਗਾਸ' ਦੀ ਅਵਸਥਾ ਜੀਵ ਦੇ ਆਪਣੇ ਵੱਸ ਦੀ ਗੱਲ ਨਹੀਂ, ਇਹ 'ਗੁਰ-ਪ੍ਰਸਾਦ' ਵੱਜੋਂ ਹੀ ਪ੍ਰਾਪਤ ਹੋ ਸਕਦੀ ਹੈ। ਇਸ ਵਿਚ ਜੀਵ ਦਾ ਨਾ ਕੋਈ ਜ਼ੋਰ ਚੱਲਦਾ ਹੈ, ਨਾ ਹੀ ਉਸ ਦੀ ਕੋਈ ਸਿਆਣਪ ਕੰਮ ਆਉਂਦੀ ਹੈ। ਇਸ ਦਾ ਇਕੋ ਇਕ ਉਪਾਉ ਇਹ ਹੈ ਕਿ ਜੀਵ ਆਪਾ-ਭਾਵ ਤਿਆਗ ਕੇ ਗੁਰੂ-ਵਾਹਿਗੁਰੂ ਦੇ ਦਰ 'ਤੇ ਢਹਿ ਪਏ। ਗੁਰੂ-ਵਾਹਿਗੁਰੂ ਦੀ ਕਿਰਪਾ-ਦ੍ਰਿਸ਼ਟੀ ਅਤੇ ਚਰਨ-ਛੁਹ ਦੀ ਬਰਕਤਿ ਨਾਲ ਜੀਵ ਨੂੰ ਨਾਮ ਅਤੇ ਨਾਮ-ਕਮਾਈ ਦੀ ਦਾਤਿ ਬਖ਼ਸ਼ੀਸ਼ ਵੱਜੋਂ ਪ੍ਰਾਪਤ ਹੁੰਦੀ ਹੈ, ਜਿਸ ਦੇ ਤੁਫ਼ੈਲ ਉਸ ਦੇ ਅੰਦਰ ਆਤਮ-ਪ੍ਰਗਾਸ ਅਤੇ ਆਤਮ-ਵਿਗਾਸ ਦੀ ਪਾਰਸ-ਕਲਾ ਆ ਵਰਤਦੀ ਹੈ। ਆਤਮਾ ਦੇ ਪ੍ਰਗਾਸ ਅਤੇ ਵਿਗਾਸ ਵਿਚੋਂ ਦੈਵੀ ਗੁਣ ਉਮਾਹੂ ਚਸ਼ਮੇ ਵਾਂਗੂੰ ਆ ਫੁੱਟਦੇ ਹਨ ਅਤੇ ਉਹਨਾਂ ਦੀ ਵਰਤੋਂ ਆਤਮ-ਪ੍ਰਗਾਸੀ ਜੀਵ ਵੱਲੋਂ ਨਿਸ਼ਕਾਮ ਭਾਵਨਾ ਅਧੀਨ ਨਿਰੋਲ ਆਤਮ-ਤ੍ਰਿਪਤੀ ਲਈ ਕੀਤੀ ਜਾਂਦੀ ਹੈ।

ਦੂਜੇ ਪਾਸੇ, ਜਿਹੜੇ ਆਤਮ-ਪ੍ਰਗਾਸ-ਅਵਸਥਾ ਤੋਂ ਸੱਖਣੇ ਜੀਵ ਆਪਣੇ ਬਲ-ਬੋਤੇ 'ਤੇ ਦੈਵੀ ਗੁਣਾਂ ਦੇ ਧਾਰਨੀ ਬਣੇ ਫਿਰਦੇ ਹਨ, ਉਹ ਨਿਰੇ ਪਰਪੰਚੀ ਹੁੰਦੇ ਹਨ। ਜੀਵਨ-ਵਰਤਾਰੇ ਵਿਚ ਉਹਨਾਂ ਵੱਲੋਂ ਦੈਵੀ ਗੁਣਾਂ ਦਾ ਪ੍ਰਗਟਾਅ ਕੇਵਲ ਵਿਖਾਵੇ ਲਈ, ਅਥਵਾ, ਲੋਕਾਂ ਦੀ ਪ੍ਰਸੰਸਾ ਅਤੇ ਵਡਿਆਈ ਪ੍ਰਾਪਤ ਕਰਨ ਦੀ ਭੁਖ ਤੋਂ ਪ੍ਰੇਰਤ ਹੁੰਦਾ ਹੈ। ਅਜਿਹੇ ਥੋਥੇ ਮਨੁੱਖ ਵੇਖਣ ਨੂੰ ਭਾਵੇਂ ਸਦਾਚਾਰੀ ਦਿੱਸਦੇ ਹਨ, ਪਰ ਉਹਨਾਂ ਦੇ ਨੇੜੇ ਹੋ ਕੇ ਵਰਤਣ 'ਤੇ ਉਹਨਾਂ ਵਿਚੋਂ ਸਦ-ਗੁਣਾਂ ਦੀ ਸੁਗੰਧੀ ਦੀ ਬਜਾਏ ਹਉਮੈ-ਹੰਕਾਰ ਦੀ ਦੁਰਗੰਧੀ ਹੀ ਆਉਂਦੀ ਹੈ।

ਸੋ, ਵਿਚਾਰ-ਅਧੀਨ ਦੁਪੰਗਤੀ ਦੁਆਰਾ ਇਹ ਤੱਥ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਆਪਾ-ਭਾਵ ਨਿਵਾਰ ਕੇ ਪ੍ਰਭੂ ਪ੍ਰਾਇਣ ਹੋਣ 'ਤੇ ਹੀ ਜੀਵ ਪ੍ਰਭੂ ਦੇ ਗੁਣਾਂ ਦੀ ਬਖ਼ਸ਼ੀਸ਼ ਦਾ ਪਾਤਰ ਬਣਦਾ ਹੈ ਅਤੇ ਇਹ ਬਖ਼ਸ਼ੀਸ਼ ਹੀ ਭਗਤੀ ਦੀ ਆਧਾਰ-ਸ਼ਿਲਾ ਹੈ।

**ਪ੍ਰਸ਼ਨ :** ਇਕ ਸਿਖ ਵਿਦਵਾਨ ਜੀ ਸ੍ਰੀ ਜਪੁ ਜੀ ਸਾਹਿਬ ਦੀ ੩੨ਵੀਂ ਪਉੜੀ ਦੇ ਅਰਥ ਇਸ ਪ੍ਰਕਾਰ ਕਰਦੇ ਹਨ :

"(ਇਕ ਹੋਰ ਨਿਸਫਲ ਢੰਗ, ਜੀਭ ਨਾਲ ਰਾਮ-ਰਟਣ : 'ਕਹਿਐ ਰਾਮ ਨ ਹੋਇ')

੧. ਇਕ ਜੀਭ ਤੋਂ ਲਖ ਜੀਭਾਂ ਹੋ ਜਾਣ ਅਤੇ ਲੱਖ ਤੋਂ ਫੇਰ ਵੀਹ ਲੱਖ ਹੋ ਜਾਣ।

੨. ਇਕ ਇਕ ਜੀਭ ਲੱਖ ਲੱਖ ਵਾਰ ਰਾਮ ਰਾਮ ਦਾ ਗੇੜ ਦੇਵੇ।

੩. ਏਸ ਰਾਹ ਪੈ ਕੇ ਗੇੜੇ ਨਾਲ ਇੱਕੀ ਵਾਰ ਪਉੜੀਆਂ ਚੜ੍ਹ ਜਾਈਏ।

੪. ਇਹ ਕੁਝ ਕਰਨ ਦਾ ਫਲ : ਆਕਾਸ਼ ਦੀਆਂ ਗੱਲਾਂ ਸੁਣ ਕੇ ਹੇਠਲੀ ਕੀੜੀ ਨੂੰ ਰੀਸ ਕਰਨ ਵਾਲੀ ਗੱਲ ਹੋਵੇਗੀ।

੫. ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਹ ਸਭ ਕੂੜੇ ਲੋਕਾਂ ਦੀਆਂ ਕੂੜੀਆਂ ਠੀਸਾਂ ਹਨ, ਕਿਉਂਕਿ 'ਸਤਿ-ਪ੍ਰਾਪਤੀ' ਅਕਾਲ ਪੁਰਖ ਦੀ ਮਿਹਰ ਨਾਲ ਹੁੰਦੀ ਹੈ, ਹੋਰ ਕਿਸੇ ਤਰ੍ਹਾਂ ਨਹੀਂ।"

ਕੀ ਤੁਸੀਂ ਉਪ੍ਰੋਕਤ ਅਰਥ ਨਾਲ ਸਹਿਮਤ ਹੋ ? ਜੇ ਨਹੀਂ ਤਾਂ ਸਪੱਸ਼ਟ ਕਰੋ ਕਿ ਵਿਚਾਰ-ਅਧੀਨ ਪਉੜੀ ਵਿਚ ਰਸਨਾ ਦੁਆਰਾ ਨਾਮ-ਜਾਪ ਦਾ ਖੰਡਨ ਹੈ ਜਾਂ ਮੰਡਨ ?

***ਉੱਤਰ :*** ਰਸਨਾ ਦੇ ਨਾਮ-ਜਾਪ ਨੂੰ ਨਿਸਫਲ ਢੰਗ ਗਰਦਾਨਣਾ ਵੱਡੀ ਭੁੱਲ ਹੈ। ਗੁਰਬਾਣੀ ਵਿਚ ਰਸਨਾ ਦੁਆਰਾ ਨਾਮ ਜਪਣ ਦੀ ਬਾਰ ਬਾਰ ਤਾਕੀਦ ਕੀਤੀ ਮਿਲਦੀ ਹੈ :

**ਰਸਨਾ ਜਪੀਐ ਏਕੁ ਨਾਮ ॥**
**ਈਹਾ ਸੁਖੁ ਆਨੰਦੁ ਘਨਾ**
**ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥੪॥੮॥੧੪੬॥**

*(ਗਉੜੀ ਮ: ੫, ਪੰਨਾ ੨੧੧)*

**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥੧॥**

*(ਸੂਹੀ ਮ: ੧, ਪੰਨਾ ੭੨੮)*

**ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ ॥੧੯॥**

*(ਗਉੜੀ ਕੀ ਵਾਰ ਮ: ੫, ਪੰਨਾ ੩੨੨)*

**ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥**
**ਪ੍ਰਭਿ ਅਪਨੈ ਜਨ ਕੀਨੀ ਦਾਤਿ ॥੭॥੧੭॥** *(ਸੁਖਮਨੀ ਸਾਹਿਬ, ਪੰਨਾ ੨੮੬)*

ਰਸਨਾ ਦੁਆਰਾ ਨਾਮ-ਜਾਪ ਦੀ ਅਤੁੱਟ ਕਮਾਈ ਦੇ ਤੁਫ਼ੈਲ ਜਦੋਂ ਅਜਪਾ

ਜਾਪ ਦਾ ਤੋਰਾ ਤੁਰਦਾ ਹੈ ਤਾਂ ਨਾਮ-ਜਾਪ ਦੀਆਂ ਅਜਿਹੀਆਂ ਰਸਦਾਇਕ ਤਰੰਗਾਂ ਉੱਠਦੀਆਂ ਹਨ ਜੋ ਠੱਲ੍ਹੀਆਂ ਨਹੀਂ ਜਾਂਦੀਆਂ। ਰਸ-ਪ੍ਰਾਇਣ ਹੋਏ ਗੁਰਮੁਖ ਜਗਿਆਸੂ ਦੀ ਹੁਬ ਹੁੰਦੀ ਹੈ ਕਿ ਉਸ ਦੇ ਸਰੀਰ ਦਾ ਹਰੇਕ ਰੋਮ ਜੀਭ ਬਣ ਜਾਵੇ ਤੇ ਉਹ ਹਰੇਕ ਰੋਮ-ਜੀਭ ਨਾਲ ਨਾਮ-ਜਾਪ ਕਰੇ ਅਤੇ ਨਿਰੰਤਰ ਕਰਦਾ ਹੀ ਜਾਏ। ਵਿਸਮਾਦੀ ਰੰਗਾਂ ਵਿਚ ਕੀਤੀ ਨਾਮ-ਕਮਾਈ ਸਦਕਾ ਜਗਿਆਸੂ ਦਾ ਲੂੰ ਲੂੰ ਅੰਮ੍ਰਿਤ-ਰਸ-ਪੂਰਤ ਹੋ ਜਾਂਦਾ ਹੈ। ਜਗਿਆਸੂ ਦੀ ਇਸ ਹੁਬ ਦੀ ਗੁਰਬਾਣੀ ਪੁਸ਼ਟੀ ਕਰਦੀ ਹੈ :

**ਲਾਖ ਜਿਹਵਾ ਦੇਹੁ ਮੇਰੇ ਪਿਆਰੇ, ਮੁਖੁ ਹਰਿ ਆਰਾਧੇ ਮੇਰਾ ਰਾਮ ॥੧॥੩॥੬॥**

*(ਸੂਹੀ ਮ: ੫, ਛੰਤ, ਪੰਨਾ ੭੮੦)*

**ਮਨੁ ਗੁਰਮਤਿ ਰਸਿ ਗੁਨ ਗਾਵੈਗੋ ॥**
**ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥੧॥ ਰਹਾਉ ॥੩॥**

*(ਕਾਨੜਾ ਮ: ੪, ਪੰਨਾ ੧੩੦੯)*

ਸੋ, ਵਿਦਵਾਨ ਸੱਜਣ ਜੀ ਵੱਲੋਂ ਕੀਤੇ ਅਰਥ ਗੁਰਬਾਣੀ ਦੇ ਭਾਵ ਅਨੁਕੂਲ ਨਹੀਂ। ਪਉੜੀ ਦਾ ਅਰਥ-ਭਾਵ ਇਸ ਪ੍ਰਕਾਰ ਹੈ :

੧. ਇਕ ਜੀਭ ਤੋਂ ਲੱਖ (ਜੀਭਾਂ) ਹੋ ਜਾਣ ਅਤੇ ਲੱਖ ਤੋਂ ਹੋ ਜਾਣ ਵੀਹ ਲੱਖ (ਅਣਗਿਣਤ)।

੨. (ਜਪਣ ਨੂੰ ਹੋਵੇ) ਕੇਵਲ ਜਗਤ ਦੇ ਮਾਲਕ (ਵਾਹਿਗੁਰੂ) ਦਾ ਨਾਮ ਅਤੇ (ਨਾਮ-ਜਾਪ) ਦੇ ਲੱਖ ਲੱਖ ਗੇੜੇ ਆਖੇ (ਦਿੱਤੇ) ਜਾਣ, ਭਾਵ, ਨਾਮ-ਅਭਿਆਸ ਦੀ ਅਤੁੱਟ ਕਮਾਈ ਕੀਤੀ ਜਾਵੇ।

੩. ਏਸ (ਨਾਮ-ਜਾਪ ਦੇ) ਰਾਹ ਉੱਤੇ ਪਤੀ-ਪਰਮੇਸ਼ਰ ਦੇ ਮਿਲਾਪ ਦੀਆਂ ਪਉੜੀਆਂ ਹਨ, ਇਹ ਪਉੜੀਆਂ ਚੜ੍ਹ ਜਾਈਏ ਤਾਂ (ਪਤੀ-ਪਰਮੇਸ਼ਰ ਨਾਲ) ਇਕ-ਮਿਕਤਾ (ਆਤਮ-ਅਭੇਦਤਾ) ਹੋ ਜਾਂਦੀ ਹੈ।

੪. ਗਗਨ-ਮੰਡਲ (ਦਸਮ-ਦੁਆਰ) ਦੀਆਂ ਗੱਲਾਂ ਸੁਣ ਕੇ (ਧਰਤੀ 'ਤੇ ਰੀਂਗਣ ਵਾਲੇ ਅਥਵਾ ਗਗਨ-ਉਡਾਰੀ ਦੀ ਸਮਰੱਥਾ ਨਾ ਰੱਖਣ ਵਾਲੇ ਮਾਇਆ ਦੇ) ਕੀੜਿਆਂ (ਕੂੜੇ ਸਾਕਤਾਂ) ਨੂੰ ਵੀ (ਮਾਨੋ ਆਕਾਸ਼-ਉਡਾਰੀ ਲਾਉਣ ਦੀ) ਰੀਸ ਆ ਗਈ ਹੋਵੇ।

੫. ਨਾਨਕ (ਮੁਹਰ-ਛਾਪ)—(ਨਾਮ ਦੇ ਅਜਪਾ ਜਾਪ ਦੁਆਰਾ ਪਤੀ-ਪਰਮੇਸ਼ਰ ਨਾਲ ਇਕ-ਮਿਕਤਾ ਆਪਣੇ ਕਿਸੇ ਯਤਨ, ਕਿਸੇ ਚਤੁਰਾਈ ਜਾਂ ਤਾਣ ਰਾਹੀਂ ਨਹੀਂ, ਸਗੋਂ) ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਹੀ ਪਾਈਦੀ ਹੈ। ਝੂਠ ਵਿਚ ਗ੍ਰਸਤ (ਹੋਣ ਕਾਰਨ ਪ੍ਰਭੂ-ਮਿਹਰ ਤੋਂ ਵਿਰਵੇ ਸਾਕਤ ਮਨੁੱਖ) ਦੀ (ਨਾਮ-ਜਾਪ ਅਥਵਾ ਗਗਨ-ਉਡਾਰੀ ਦੀ ਫੋਕੀ ਸ਼ੇਖ਼ੀ) ਝੂਠੀ ਗੱਪ ਹੀ ਹੁੰਦੀ ਹੈ।

ਗੁਰਮਤਿ-ਮਾਰਗ ਦਰ-ਅਸਲ ਨਾਮ-ਜਾਪ ਦਾ ਹੀ ਮਾਰਗ ਹੈ। ਗੁਰਮਤਿ ਵਿਚ ਊਠਤ, ਬੈਠਤ, ਸੋਵਤ, ਜਾਗਤ ਨਿਰੰਤਰ ਨਾਮ-ਸਿਮਰਨ ਕਰਨ ਦੀ ਤਾਕੀਦ ਹੈ। ਗੁਰਬਾਣੀ ਜਗਿਆਸੂ ਨੂੰ ਸਾਸਿ ਗਿਰਾਸਿ ਨਾਮ-ਸਿਮਰਨ ਕਰਨ ਦਾ ਰੱਬੀ ਹੁਕਮ ਸੁਣਾਉਂਦੀ ਹੈ। ਗੁਰਬਾਣੀ ਦਾ ਫ਼ੁਰਮਾਨ ਹੈ, "ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥"[੧] ਨਾਮ-ਜਾਪ ਪਤੀ-ਪਰਮੇਸ਼ਰ ਦੇ ਮਿਲਾਪ ਦਾ ਪ੍ਰਮੁੱਖ ਵਸੀਲਾ ਹੈ। ਪਤੀ-ਪਰਮੇਸ਼ਰ ਦੇ ਦਰਸ-ਮਿਲਾਪ ਲਈ ਉਲਸਾਈ ਹੋਈ ਗੁਰਮੁਖ ਜੀਵ-ਇਸਤ੍ਰੀ ਗੁਰੂ ਦਾ ਹੁਕਮ ਮੰਨ ਕੇ ਨਿਰੰਤਰ ਨਾਮ-ਜਾਪ ਕਰਨ ਵਿਚ ਜੁਟੀ ਰਹਿੰਦੀ ਹੈ। ਜਿਉਂ ਜਿਉਂ ਨਾਮ-ਜਾਪ ਨਾਲ ਮਨ ਇਕ-ਸੁਰ ਹੁੰਦਾ ਹੈ, ਤਿਉਂ ਤਿਉਂ ਇਹ ਵਧੇਰੇ ਰਸਦਾਇਕ ਹੋਈ ਜਾਂਦਾ ਹੈ। ਰਸ-ਪ੍ਰਾਇਣ ਹੋਈ ਜੀਵ-ਇਸਤ੍ਰੀ ਦੀ ਇਹ ਦਿਲੀ-ਤਾਂਘ ਹੁੰਦੀ ਹੈ ਕਿ ਰੋਮ ਰੋਮ ਨੂੰ ਜੀਭਾਂ ਲੱਗ ਜਾਣ ਤੇ ਉਹ ਰੋਮ ਰੋਮ ਨਾਲ ਨਾਮ ਜਪ ਕੇ ਨਾਮ-ਰਸ ਭੋਗਦੀ-ਭੁੰਚਦੀ ਰਵ੍ਹੇ ਤੇ ਉਸ ਦੀ ਸੁਰਤਿ ਸਦਾ ਗਗਨ-ਮੰਡਲ ਵਿਚ ਉਡਾਰੀਆਂ ਮਾਰਦੀ ਰਵ੍ਹੇ।

ਪ੍ਰਭੂ-ਮਿਲਾਪ ਲਈ ਮਨ ਵਿਚ ਚਾਅ ਉਪਜਣਾ ਅਤੇ ਫਿਰ ਮੰਤਵ-ਪੂਰਤੀ ਲਈ ਨਾਮ-ਜਾਪ ਦਾ ਸਫਲ ਉਦਮ-ਉਪਰਾਲਾ ਕਰਨਾ ਕਿਸੇ ਦੇ ਆਪਣੇ ਵੱਸ ਦੀ ਗੱਲ ਨਹੀਂ। ਗੁਰਮੁਖ ਜੀਵ-ਇਸਤ੍ਰੀ ਨੂੰ ਇਹ ਸੋਝੀ ਹੁੰਦੀ ਹੈ ਕਿ ਨਾਮ-ਜਾਪ ਦਾ ਸੰਕਲਪ ਜਾਂ ਉਦਮ-ਉਪਰਾਲਾ ਪ੍ਰਭੂ ਦੇ 'ਨਦਰਿ-ਪ੍ਰਸਾਦ' ਦੇ ਤੁਫ਼ੈਲ ਹੀ ਹੁੰਦਾ ਹੈ। ਸੋ, ਨਾਮ-ਜਾਪ ਕਰਦਿਆਂ ਉਸ ਦੇ ਅੰਦਰ ਹਉਮੈ ਦਾ ਲੇਸ-ਮਾਤਰ ਵੀ ਨਹੀਂ ਹੁੰਦਾ, ਜਿਸ ਦੇ ਫਲਸਰੂਪ ਉਹ ਮਾਲਕ-ਪ੍ਰਭੂ ਦੇ ਦਰ 'ਤੇ ਕਬੂਲ ਹੋ ਕੇ ਉਸ ਨਾਲ ਇਕ-ਮਿਕਤਾ ਪ੍ਰਾਪਤ ਕਰ ਲੈਂਦੀ ਹੈ।

ਦੂਜੇ ਪਾਸੇ ਕੂੜੇ ਮਨਮੁਖ ਦੀ ਧਰਮ ਦੇ ਨਾਂ ਹੇਠ ਕੀਤੀ ਸਾਰੀ ਪ੍ਰਕਿਰਿਆ

---

੧. ਸੂਹੀ ਮ: ੧, ਪੰਨਾ ੭੩੦.

ਲੋਭ-ਲਾਲਚ ਜਾਂ ਹਉਮੈ-ਹੰਕਾਰ ਦੀ ਭਾਵਨਾ ਅਧੀਨ ਹੁੰਦੀ ਹੈ। ਮੂੰਹ ਨਾਲ ਭਾਵੇਂ ਉਹ ਮੰਤ੍ਰ-ਜਾਪ ਕਰਦਾ ਦਿੱਸਦਾ ਹੈ, ਪਰ ਅੰਦਰ ਸ਼ਰਧਾ-ਭਾਵਨੀ ਤੋਂ ਸੱਖਣਾ ਹੋਣ ਕਾਰਨ ਉਸ ਦਾ ਸਾਰਾ ਅਡੰਬਰ ਨਿਰਾ ਹਉਮੈ ਦਾ ਪਸਾਰਾ ਹੀ ਹੁੰਦਾ ਹੈ, ਜਿਸ ਕਰਕੇ ਅੰਦਰਲੀ ਮੈਲ ਧੁਪਣ ਦੀ ਬਜਾਏ, ਸਗੋਂ ਹੋਰ ਮੈਲ ਚੜ੍ਹਦੀ ਰਹਿੰਦੀ ਹੈ। ਉਸ ਦੀ ਬਗਲ-ਸਮਾਧੀ ਜਾਂ ਤੋਤਾ-ਰਟਣੀ ਲੋਕਾਂ ਨੂੰ ਭਾਵੇਂ ਭਰਮਾਅ ਲਵੇ, ਅੰਤਰਜਾਮੀ ਪ੍ਰਭੂ ਨੂੰ ਨਹੀਂ ਪਤਿਆ ਸਕਦੀ।

ਮਾਇਕੀ ਚਸਕਿਆਂ ਤੋਂ ਹੋੜ ਕੇ ਬਿਰਤੀ ਨੂੰ ਅੰਤਰ-ਮੁਖੀ ਕਰ ਕੇ ਗਗਨ-ਉਡਾਰੀ ਲਾਉਣ ਵਾਲੇ ਗੁਰਮੁਖ-ਹੰਸਾਂ ਦੀ ਰੀਸ-ਘੜੀਸ ਜੇ ਮਾਇਆ ਦੇ ਕੀੜੇ ਸਾਕਤ ਲੋਕ ਕਰਨ ਤਾਂ ਇਹ ਉਹਨਾਂ ਦੀ ਹਮਾਕਤ ਹੈ। ਭਲਾ 'ਹੰਸਾਂ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ'।[੧] ਸੋ ਕੂੜ ਦੇ ਵਪਾਰੀ ਸਾਕਤਾਂ ਦਾ ਨਾਮ-ਜਾਪ ਦਾ ਵਿਖਾਵਾ ਨਿਰਾ ਮੁਲੰਮਾ-ਪਾਜ ਹੀ ਹੁੰਦਾ ਹੈ। ਉਹਨਾਂ ਦੀ ਗਗਨ-ਉਡਾਰੀ ਦੀ ਫੜ ਨਿਰੀ ਝੂਠੀ ਗੱਪ ਹੀ ਜਾਣੋ।

### ਸਾਰ-ਸਿੱਟਾ

ਨਾਮ-ਜਾਪ ਦਾ ਸੰਕਲਪ ਜਾਂ ਉਦਮ-ਉਪਰਾਲਾ ਪ੍ਰਭੂ ਦੇ 'ਨਦਰਿ-ਪ੍ਰਸਾਦ' ਦਾ ਹੀ ਫਲ ਹੁੰਦਾ ਹੈ। ਗੁਰਮੁਖ ਹੋ ਕੇ ਸ਼ਰਧਾ-ਭਾਵਨੀ ਅਧੀਨ ਕੀਤਾ ਗੁਰਮਤੀ ਨਾਮ-ਜਾਪ ਪ੍ਰਭੂ-ਮਿਲਾਪ ਦਾ ਪ੍ਰਮੁੱਖ ਵਸੀਲਾ ਹੈ।

'ਨਦਰਿ-ਪ੍ਰਸਾਦ' ਤੋਂ ਵਿਰਵੇ ਕੂੜੇ ਮਨਮੁਖਾਂ ਦੀ ਪਖੰਡ-ਲੀਲ੍ਹਾ ਨਿਰੀ ਠੱਗੀ ਹੁੰਦੀ ਹੈ ਅਤੇ ਆਤਮ-ਵਿਗਾਸ ਦੀ ਸ਼ੇਖ਼ੀ ਕੋਰੀ ਗੱਪ।

## ਸ੍ਰੀ ਜਾਪੁ ਸਾਹਿਬ

***ਪ੍ਰਸ਼ਨ :*** ਸੰਖੇਪ ਸ਼ਬਦਾਂ ਵਿਚ 'ਸ੍ਰੀ ਜਾਪੁ ਸਾਹਿਬ' ਦੀਆਂ ਵਿਸ਼ੇਸ਼ਤਾਈਆਂ ਦਾ ਵਰਣਨ ਕਰੋ ਅਤੇ ਜਿਥੇ ਕਿਧਰੇ ਅਕਾਲ ਪੁਰਖ ਦੇ ਵਾਚਕ ਵੱਖ ਵੱਖ ਨਾਮਾਂ ਦੇ ਅਰਥ-ਭਾਵ ਵਿਚ ਪਰਸਪਰ ਵਿਰੋਧ ਜਾਪਦਾ ਹੈ, ਉਸ ਦਾ ਰਹੱਸ ਖੋਲ੍ਹ ਕੇ ਦੱਸੋ।

---

੧. ਭਾਈ ਗੁਰਦਾਸ ਜੀ, ਵਾਰ ੩੪, ਪਉੜੀ ੬.

**ਉੱਤਰ :**

(੧) ਜਿਵੇਂ ਕਿ ਇਸ ਪਾਵਨ ਬਾਣੀ ਦੇ ਸਿਰਲੇਖ ਤੋਂ ਵਿੱਦਤ (ਪ੍ਰਗਟ) ਹੈ 'ਸ੍ਰੀ ਜਾਪੁ ਸਾਹਿਬ' ਪਾਤਿਸ਼ਾਹੀ ਦਸਵੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਇਹ ਦਸਮ ਗ੍ਰੰਥ ਦੀ ਮੁੱਢਲੀ ਬਾਣੀ ਹੈ। ਇਸ ਦੀ ਕਾਵਿਕ ਬਣਤਰ ਗਣਿਕ ਛੰਦਾ-ਬੰਦੀ 'ਤੇ ਆਧਾਰਤ ਹੈ ਅਤੇ ਇਸ ਵਿਚ ਹੇਠ ਲਿਖੇ ਛੰਦਾਂ ਦੀ ਵਰਤੋਂ ਕੀਤੀ ਮਿਲਦੀ ਹੈ :

| | |
|---|---|
| ੧. ਛਪੈ ਛੰਦ | ੧ ਵਾਰੀ |
| ੨. ਭੁਜੰਗ ਪ੍ਰਯਾਤ ਛੰਦ | ੬ ਵਾਰੀ |
| ੩. ਚਾਚਰੀ ਛੰਦ | ੫ ਵਾਰੀ |
| ੪. ਚਰਪਟ ਛੰਦ | ੨ ਵਾਰੀ |
| ੫. ਰੂਆਲ ਛੰਦ | ੧ ਵਾਰੀ |
| ੬. ਮਧੁਭਾਰ ਛੰਦ | ੨ ਵਾਰੀ |
| ੭. ਭਗਵਤੀ ਛੰਦ | ੨ ਵਾਰੀ |
| ੮. ਰਸਾਵਲ ਛੰਦ | ੧ ਵਾਰੀ |
| ੯. ਹਰਿਬੋਲਮਨਾ ਛੰਦ | ੧ ਵਾਰੀ |
| ੧੦. ਏਕ ਅਛਰੀ ਛੰਦ | ੧ ਵਾਰੀ |

ਇਸ ਦੇ ਕੁਲ ੧੯੯ ਬੰਦ ਹਨ।

(੨) ਸ੍ਰੀ ਜਾਪੁ ਸਾਹਿਬ ਦੀ ਬੋਲੀ ਸਾਧ-ਭਾਸ਼ਾ ਅਤੇ ਫ਼ਾਰਸੀ ਦਾ ਅਦਭੁਤ ਮਿਸ਼ਰਣ ਹੈ। ਫ਼ਾਰਸੀ ਅਤੇ ਬ੍ਰਜ ਦੇ ਕਈ ਸ਼ਬਦਾਂ ਦੇ ਸੁਮੇਲ ਤੋਂ ਕਈ ਸੁਆਦਲੇ ਸਮਾਸੀ ਸ਼ਬਦ-ਜੁੱਟ ਬਣਾਏ ਹੋਏ ਹਨ। ਜਿਵੇਂ :

ਕਿ ਸਰਬੱਤ੍ਰ ਜਾਹੋ ॥੧੧੩॥
ਕਿ ਸਰਬੰ ਕਲੀਮੈ ॥
ਕਿ ਪਰਮੰ ਫਹੀਮੈ ॥੧੨੦॥
ਸਮਸਤੁਲ ਜੁਬਾਂ ਹੈਂ ॥੧੫੫॥
ਸਦੈਵਲ ਅਕਾਮ ਹੈਂ ॥੧੨੭॥
ਸਮਸਤੁਲ ਕਲਾਮ ਹੈਂ ॥੧੫੦॥
ਹਮੇਸੁਲ ਅਭੇਖ ਹੈਂ ॥੧੫੭॥

ਕਿ ਸਰਬੁਲ ਗਵੰਨ ਹੈਂ ॥
ਹਮੇਸੁਲ ਰਵੰਨ ਹੈਂ ॥੧੫੬॥
ਰੁਜੂਅਲ ਨਿਧਾਨੈਂ ॥੧੨੩॥

ਇਸ ਭਾਸ਼ਾਈ ਸਾਂਝ ਦੁਆਰਾ ਇਹ ਸੋਝੀ ਦਿੱਤੀ ਹੋਈ ਹੈ ਕਿ ਸਾਰੀਆਂ ਭਾਸ਼ਾਵਾਂ ਪ੍ਰਭੂ-ਉਸਤਤਿ ਲਈ ਵਰਤੇ ਜਾਣ ਦੀਆਂ ਅਧਿਕਾਰੀ ਹਨ, ਇਹਨਾਂ ਵਿਚ ਦੇਸ ਜਾਂ ਨਸਲ ਦੇ ਆਧਾਰ 'ਤੇ ਵਿਤਕਰਾ ਕਰਨਾ ਨਿਰਮੂਲ ਹੈ। ਇਸ ਬਾਣੀ ਦੀ ਸ਼ਬਦ-ਬਣਤਰ ਅਤੇ ਸ਼ਬਦ-ਜੜਤ ਬੜੀ ਸਰਲ ਅਤੇ ਸੁਰੀਲੀ ਹੈ। ਇਸ ਦੀ ਛੰਦ-ਚਾਲ ਪਹਾੜੀ ਨਦੀ ਦੇ ਤੀਬਰ ਵੇਗ ਵਾਂਗ ਰਾਗਾਤਮਿਕ ਹੈ। ਵੱਖ ਵੱਖ ਬੋਲੀਆਂ ਦੇ ਵੰਨ-ਸੁਵੰਨੇ ਸ਼ਬਦਾਂ ਦੀ ਵੱਖ ਵੱਖ ਛੰਦਾ-ਬੰਦੀ ਵਿਚ ਵਰਤੋਂ ਪਾਠਕ ਦੀ ਸੁਰਤੀ ਨੂੰ ਕੀਲ ਰੱਖਦੀ ਹੈ। ਸ਼ੁਰੂ ਸ਼ੁਰੂ ਵਿਚ ਇਹ ਬਾਣੀ ਕਠਨ ਲੱਗਦੀ ਹੈ, ਪਰ ਜਿਉਂ ਜਿਉਂ ਪਾਠ-ਅਭਿਆਸ ਸਦਕਾ ਇਸ ਦੇ ਸ਼ਬਦ ਮੂੰਹ 'ਤੇ ਚੜ੍ਹਦੇ ਜਾਂਦੇ ਹਨ, ਇਹ ਸੁਖੈਨ ਲੱਗਣ ਲੱਗ ਪੈਂਦੀ ਹੈ ਅਤੇ ਬਹੁਤ ਛੇਤੀ ਕੰਠਾਗਰ ਹੋ ਜਾਂਦੀ ਹੈ।

(੩) ਸ੍ਰੀ ਜਾਪੁ ਸਾਹਿਬ ਦਾ ਪ੍ਰਮੁੱਖ ਵਿਸ਼ਾ ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਹੈ। ਇਕ ਅੰਦਾਜ਼ੇ ਮੂਜਬ ਇਸ ਵਿਚ ਅਕਾਲ ਪੁਰਖ ਦਾ ਹਜ਼ਾਰ ਤੋਂ ਵੱਧ ਉਪ-ਨਾਮਾਂ ਦੁਆਰਾ ਅਭਿਨੰਦਨ ਕੀਤਾ ਹੋਇਆ ਹੈ। ਇਸ ਦੇ ਅਧਿਐਨ ਅਤੇ ਪਾਠ ਕਰਨ ਨਾਲ ਜਗਿਆਸੂ ਨੂੰ ਵਾਹਦ-ਪ੍ਰਸਤ (ਇਕ ਅਕਾਲ ਪੁਰਖ ਦੇ ਪੁਜਾਰੀ) ਹੋਣ ਦੀ ਪ੍ਰੇਰਨਾ ਮਿਲਦੀ ਹੈ। ਅਕਾਲ ਪੁਰਖ ਦੀ ਬਹੁ-ਗੁਣੀ ਹੋਂਦ-ਹਸਤੀ ਦੇ ਅਹਿਸਾਸ ਦੇ ਨਾਲ ਨਾਲ ਆਪਣੀ ਨਿਗੂਣੀ ਹੋਂਦ-ਹਸਤੀ ਦੀ ਤੁੱਛਤਾ ਦਾ ਵੀ ਅਹਿਸਾਸ ਹੁੰਦਾ ਹੈ ਅਤੇ ਇਸ ਤਰ੍ਹਾਂ ਹਉਮੈ ਦੀ ਨਵਿਰਤੀ ਵਿਚ ਮਦਦ ਮਿਲਦੀ ਹੈ। ਇਸ ਦੇ ਪਾਠ ਦੁਆਰਾ ਸਰਬ-ਸ਼ਕਤੀਮਾਨ ਅਤੇ ਸਰਬ-ਗੁਣ-ਸੰਪੂਰਨ ਅਕਾਲ ਪੁਰਖ ਨਾਲ ਸੁਰਤਿ-ਸੰਬੰਧ ਜੁੜਨ ਸਦਕਾ ਮਨ ਨੂੰ ਧੀਰਜ ਅਤੇ ਧੁਰਾਸ ਮਿਲਦਾ ਹੈ।

(੪) ਸ੍ਰੀ ਜਾਪੁ ਸਾਹਿਬ ਅਕਾਲ ਪੁਰਖ ਦੇ 'ਸਰਗੁਣ' (ਮਾਇਆ ਦੇ ਤਿੰਨਾਂ ਗੁਣਾਂ—ਸਤੋ, ਰਜੋ, ਤਮੋ—ਵਿਚ ਵਿਆਪਕ) ਅਤੇ 'ਨਿਰਗੁਣ' (ਮਾਇਆ ਦੇ ਤਿੰਨਾਂ ਗੁਣਾਂ ਤੋਂ ਮੁਕਤ) ਦੋਹਾਂ ਸਰੂਪਾਂ ਦੇ ਵਾਚਕ ਸ਼ਬਦਾਂ ਦਾ ਅਨੂਠਾ ਸੰਗ੍ਰਹਿ ਹੈ। ਆਖਣ ਨੂੰ ਭਾਵੇਂ ਇਹ ਦੋਵੇਂ ਸਰੂਪ ਵੱਖਰੇ ਵੱਖਰੇ ਹਨ ਅਤੇ

ਵੇਖਣ ਨੂੰ ਪਰਸਪਰ ਵਿਰੋਧੀ ਜਾਪਦੇ ਹਨ, ਪਰ ਅਸਲ ਵਿਚ ਇਹ ਆਪਸ ਵਿਚ ਤਾਣੇ-ਪੇਟੇ ਵਾਂਗ ਓਤਿ-ਪੋਤਿ ਹਨ :

**ਸਰਗੁਣ ਨਿਰਗੁਣ ਥਾਪੈ ਨਾਉ ॥**
**ਦੁਹ ਮਿਲਿ ਏਕੈ ਕੀਨੋ ਠਾਉ ॥੩॥੧੭॥੬੮॥** *(ਪੰਨਾ ੩੮੭)*

'ਨਿਰਗੁਣ ਬ੍ਰਹਮ' ਨੇ ਹੀ ਸ੍ਵੈ-ਇੱਛਾ ਅਧੀਨ 'ਸਰਗੁਣ' ਹੋ ਕੇ ਇਹ ਦ੍ਰਿਸ਼ਟਮਾਨ ਪਸਾਰਾ ਪਸਾਰਿਆ ਹੋਇਆ ਹੈ ਅਤੇ ਉਹ ਖ਼ੁਦ ਇਸ ਅੰਦਰ ਗੁਪਤ ਰੂਪ ਵਿਚ ਵਿਆਪਕ ਹੋਇਆ ਪਿਆ ਹੈ। ਉਹ ਜਦੋਂ ਚਾਹੇ, ਦ੍ਰਿਸ਼ਟਮਾਨ ਪਸਾਰੇ ਨੂੰ ਸਮੇਟ ਕੇ ਆਪਣੇ ਨਿਰਗੁਣ ਸਰੂਪ ਵਿਚ ਲੀਨ ਕਰ ਲੈਂਦਾ ਹੈ। ਗੁਰਬਾਣੀ ਦੁਆਰਾ ਸੋਝੀ ਹੁੰਦੀ ਹੈ ਕਿ ਉਸ ਨੇ ਕਈ ਵਾਰ ਦ੍ਰਿਸ਼ਟਮਾਨ ਪਸਾਰਾ ਪਸਾਰਿਆ ਅਤੇ ਫਿਰ ਆਪਣੇ ਵਿਚ ਲੀਨ ਕੀਤਾ ਹੈ :

**ਜਬ ਉਦਕਰਖ ਕਰਾ ਕਰਤਾਰਾ ॥**
**ਪ੍ਰਜਾ ਧਰਤ ਤਬ ਦੇਹ ਅਪਾਰਾ ॥**
**ਜਬ ਆਕਰਖ ਕਰਤ ਹੋ ਕਬਹੂੰ ॥**
**ਤੁਮ ਮੈ ਮਿਲਤ ਦੇਹ ਧਰ ਸਭਹੂੰ ॥੧੩॥** *(ਬੇਨਤੀ ਚੌਪਈ)*

**ਕਈ ਬਾਰ ਪਸਰਿਓ ਪਾਸਾਰ ॥**
**ਸਦਾ ਸਦਾ ਇਕੁ ਏਕੰਕਾਰ ॥੭॥੧੦॥** *(ਪੰਨਾ ੨੭੬)*

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥੮੧॥**
*(ਸ੍ਰੀ ਜਾਪੁ ਸਾਹਿਬ)*

ਇਸ ਲਈ 'ਨਿਰਗੁਣ' ਅਤੇ 'ਸਰਗੁਣ' ਅਕਾਲ ਪੁਰਖ ਦੇ ਪਰਸਪਰ ਵਿਰੋਧੀ ਗੁਣ ਨਹੀਂ, ਇਕੋ ਹੀ ਤਸਵੀਰ ਦੇ ਵੱਖ ਵੱਖ ਪਾਸੇ ਹਨ। ਰਹੱਸਵਾਦੀ ਮਹਾਂ-ਪੁਰਖਾਂ ਨੇ ਦ੍ਰਿਸ਼ਟਮਾਨ ਕੁਦਰਤਿ-ਪਸਾਰੇ ਵਿਚ ਸਮਾਏ ਹੋਏ ਅਦ੍ਰਿਸ਼ਟ ਕਾਦਰ ਦੀ ਹੋਂਦ-ਹਸਤੀ ਦਾ ਅਨੁਭਵ ਕਰ ਕੇ, ਗੁਣਾਂ ਅਤੇ ਕਰਮਾਂ ਦੇ ਆਧਾਰ 'ਤੇ ਉਸ ਦੇ ਸਰਗੁਣ ਨਾਮ ਮਿਥ ਕੇ ਉਸ ਦੀ ਸਿਫ਼ਤਿ-ਸਾਲਾਹ ਕੀਤੀ ਹੈ, ਜਿਵੇਂ :

**ਸਰਬੰ ਕਰਤਾ, ਸਰਬੰ ਹਰਤਾ, ਸਰਬੰ ਪਾਲੇ, ਸਰਬੰ ਕਾਲੇ, ਪਰਮਾਤਮ, ਸਰਬਾਤਮ, ਤ੍ਰਿਮਾਨ, ਨਿਧਾਨ, ਪ੍ਰਿਥੀਸੈ, ਸੂਰਜ ਸੂਰਜੇ, ਚੰਦ੍ਰ ਚੰਦ੍ਰੇ ਆਦਿ।** ਇਸ ਦੇ ਨਾਲ ਹੀ ਉਸ ਦੇ ਨਿਰਗੁਣ ਸਰੂਪ ਦੇ ਨਾਮ ਵੀ ਮਿਥ ਕੇ ਉਸ ਦੀ ਉਸਤਤੀ ਕੀਤੀ ਹੈ। ਨਿਰੰਕਾਰ ਦਾ ਨਿਰਗੁਣ ਸਰੂਪ ਉਸ ਦੀ ਸੁੰਨ-ਸਮਾਧ ਅਵਸਥਾ ਦਾ ਵਾਚਕ ਹੈ। ਉਸ ਦਾ ਇਹ ਸਰੂਪ ਮਨੁੱਖੀ ਕਿਆਸ ਦੀ ਪਹੁੰਚ-ਪਕੜ ਤੋਂ ਬਾਹਰ ਹੈ। ਜਦ ਉਸ ਸਮੇਂ ਨਿਰੰਕਾਰ ਤੋਂ ਬਗ਼ੈਰ ਹੋਰ ਕਾਸੇ ਦੀ ਹੋਂਦ ਹੈ ਈ ਨਹੀਂ ਸੀ ਤਾਂ ਫਿਰ ਕੋਈ ਨਿਰੰਕਾਰ ਦੇ ਉਸ ਵੇਲੇ ਦੇ ਸਰੂਪ ਬਾਰੇ ਕੀ ਅਤੇ ਕਿਵੇਂ ਕੁਝ ਕਥਨ ਕਰੇ। ਇਸ ਸਰੂਪ ਬਾਰੇ 'ਨੇਤਿ ਨੇਤਿ' ਹੀ ਕਿਹਾ ਜਾ ਸਕਦਾ ਹੈ।

ਸੋ, ਨਿਰਗੁਣ ਸਰੂਪ ਦੇ ਵਾਚਕ ਸ਼ਬਦਾਂ ਦੀ ਘਾੜਤ ਕਰਨ ਲਈ ਸ੍ਰੀ ਜਾਪੁ ਸਾਹਿਬ ਦੀ ਬਾਣੀ ਵਿਚ ਨਿਸ਼ੇਧ-ਅਰਥਕ ਅਗੇਤਰਾਂ ਅਤੇ ਪਿਛੇਤਰਾਂ ਦੀ ਸਹਾਇਤਾ ਲਈ ਗਈ ਹੈ। ਜਿਵੇਂ :

(ੳ) **ਨਿਸ਼ੇਧ-ਅਰਥਕ ਅਗੇਤਰ-ਪਦਾਂ ਵਾਲੇ ਨਾਮ**

ਅ— ਅ-ਜੀਤ, ਅ-ਭੀਤ, ਅ-ਦੇਸ, ਅ-ਭੇਸ, ਅ-ਨਾਮ, ਅ-ਕਾਮ, ਆਦਿ।

ਨ੍ਰਿ— ਨ੍ਰਿ-ਨਾਮੇ, ਨ੍ਰਿ-ਕਾਮੇ, ਨ੍ਰਿ-ਧੂਤੇ, ਨ੍ਰਿ-ਸਾਕੇ, ਨ੍ਰਿ-ਬਾਕੇ, ਨ੍ਰਿ-ਦੇਸੇ, ਆਦਿ।

ਅਨ—ਅਨ-ਭੇਖ, ਅਨ-ਭੂਤ, ਅਨਾਤਮ, (ਅਨ+ ਆਤਮ ਦੀ ਸੰਧੀ), ਅਨੰਗ (ਅਨ+ਅੰਗ ਦੀ ਸੰਧੀ)।

ਨਿਰ—ਨਿਰੁਕਤ (ਨਿਰ+ਉਕਤ ਦੀ ਸੰਧੀ)।

ਨਿ— ਨਿ-ਚਿੰਤ।

ਨ— ਨ ਕਰਮੰ, ਨ ਕਾਏ, ਨ ਰਾਗੇ, ਨ ਰੰਗੇ।

(ਅ) **ਨਿਸ਼ੇਧ-ਅਰਥਕ ਪਿਛੇਤਰ-ਪਦਾਂ ਵਾਲੇ ਨਾਮ**

ਹੀਣ—ਅੰਗ ਹੀਣ।

ਬਿਹੀਨ—ਚਿਤ੍ਰੰ ਬਿਹੀਨੈ।

**ਇਹਨਾਂ ਦੋਹਾਂ ਕਿਸਮਾਂ ਦੇ ('ਸਰਗੁਣ' ਅਤੇ 'ਨਿਰਗੁਣ' ਸਰੂਪ ਦੇ ਵਾਚਕ) ਸ਼ਬਦਾਂ ਦੇ ਅਰਥ-ਭਾਵਾਂ ਵਿਚ ਅਕਾਲ ਪੁਰਖ ਦੇ ਸਰਗੁਣ ਅਤੇ ਨਿਰਗੁਣ**

ਸਰੂਪ ਦੇ ਭੇਦ ਕਰਕੇ ਹੀ ਪਰਸਪਰ ਵਿਰੋਧ ਭਾਸਦਾ ਹੈ। ਇਸ ਭੇਦ (ਫ਼ਰਕ) ਦੇ ਰਹੱਸ ਨੂੰ ਸਮਝ ਲੈਣ ਮਗਰੋਂ, ਪਰਸਪਰ ਵਿਰੋਧੀ ਅਰਥ-ਭਾਵ ਸੰਬੰਧਤ ਸਰੂਪ-ਆਧਾਰਤ ਸਥਿਤੀ ਅਨੁਸਾਰ ਬਿਲਕੁਲ ਸਹੀ ਪ੍ਰਤੀਤ ਹੋਣ ਲੱਗਦੇ ਹਨ। ਕੁਝ ਕੁ ਅਜਿਹੇ ਸ਼ਬਦ ਥੱਲੇ ਦਿੱਤੇ ਜਾਂਦੇ ਹਨ:

| *ਸਰਗੁਣ ਸਰੂਪ ਦੇ ਵਾਚਕ ਨਾਮ* | *ਨਿਰਗੁਣ ਸਰੂਪ ਦੇ ਵਾਚਕ ਨਾਮ* |
|---|---|
| ਸਰਬ ਦੇਸੇ | ਅਦੇਸੇ, ਨ੍ਰਿਦੇਸੇ |
| ਅਨੇਕੈ | ਸੁ ਏਕੈ |
| ਸਰਬ ਭੇਸੇ | ਅਭੇਸੇ, ਨ੍ਰਿਭੇਸੇ |
| ਸਮਸਤੀ ਸਰੂਪੇ, ਸਰਬ ਰੂਪੇ | ਅਰੂਪੇ |
| ਸਰਬ ਰੰਗੇ | ਅਰੰਗੇ |
| ਸਮਸਤਸਤੁ ਧਾਮੰ | ਅਧਾਮੰ |
| ਪਰਮਾਤਮ, ਸਰਬਾਤਮ | ਅਨਾਤਮ |
| ਨਮਸਤੰ ਤ੍ਰਿਬਰਗੇ | ਤ੍ਰਿਮੁਕਤ ਬਿਭੂਤ ਹੈਂ |
| ਨਮੋ ਰਾਜਸੰ ਤਾਮਸੰ ਸਾਤ ਰੂਪੇ | |

(੫) ਆਪਣੀ ਰਚਨਾ ਦੇ ਪ੍ਰਸੰਗ ਵਿਚ, ਸਰਗੁਣ-ਬ੍ਰਹਮ ਦੇ ਤਿੰਨ ਪ੍ਰਮੁੱਖ ਗੁਣ ਹਨ। ਉਹ ਆਪਣੀ ਰਚਨਾ ਦਾ 'ਕਰਤਾ' (ਕਰਣਹਾਰ), 'ਭਰਤਾ' (ਪਾਲਣਹਾਰ) ਅਤੇ 'ਹਰਤਾ' (ਲੈਅ ਕਰਨਹਾਰ) ਹੈ। ਸ੍ਰੀ ਜਾਪੁ ਸਾਹਿਬ ਵਿਚ ਸਰਗੁਣ ਬ੍ਰਹਮ ਦੇ ਇਹਨਾਂ ਤਿੰਨਾਂ ਗੁਣਾਂ ਦੇ ਵਾਚਕ ਵੱਖ ਵੱਖ ਕਰਮ-ਨਾਮ ਮਿਲਦੇ ਹਨ। 'ਕਰਤਾ' ਅਤੇ 'ਭਰਤਾ'; ਇਹਨਾਂ ਦੋਹਾਂ ਗੁਣਾਂ ਦੇ ਵਾਚਕ ਸ਼ਬਦਾਂ ਦੇ ਅਰਥ-ਭਾਵ ਇਕ ਦੂਜੇ ਦੇ ਪੂਰਕ ਹਨ, ਪਰ 'ਹਰਤਾ' ਦੇ ਵਾਚਕ ਸ਼ਬਦਾਂ ਦੇ ਅਰਥ-ਭਾਵ ਇਹਨਾਂ ਦੇ ਪਰਸਪਰ ਵਿਰੋਧੀ ਹਨ। ਸਰਗੁਣ ਬ੍ਰਹਮ ਦੇ 'ਕਰਤਾ' ਅਤੇ 'ਭਰਤਾ' ਵਾਲੇ ਗੁਣ ਜੀਵ ਦੀ ਹੋਂਦ-ਹਸਤੀ ਅਤੇ ਵ੍ਰਿਧੀ ਲਈ ਸਹਾਇਕ ਹੋਣ ਕਾਰਨ ਉਸ ਨੂੰ ਭਾਉਂਦੇ ਹਨ, ਪਰ ਬ੍ਰਹਮ ਦਾ 'ਹਰਤਾ' ਵਾਲਾ ਗੁਣ ਜੀਵ ਦੀ ਹੋਂਦ-ਹਸਤੀ ਦਾ ਵਿਨਾਸ਼ਕ ਹੋਣ ਕਾਰਨ ਉਸ ਨੂੰ ਭੈ-ਭੀਤ ਕਰਦਾ ਹੈ, ਇਸ ਲਈ ਉਸ ਨੂੰ ਸ਼ਾਇਦ ਪਸੰਦ ਨਹੀਂ।

ਸਰਗੁਣ ਬ੍ਰਹਮ ਦੇ ਉਪ੍ਰੋਕਤ ਤਿੰਨਾਂ ਹੀ ਗੁਣਾਂ ਦਾ ਮੂਲ-ਸ੍ਰੋਤ ਉਸ ਦੀ 'ਦਇਆ' ਹੀ ਹੈ। ਅਕਾਲ ਪੁਰਖ ਕਿਸੇ ਵੀ ਜੀਵ ਨੂੰ ਲੈਅ (ਨਾਸ) ਕਰਨ ਸਮੇਂ ਵੀ ਓਨਾ ਹੀ ਦਇਆਲੂ ਹੁੰਦਾ ਹੈ, ਜਿੰਨਾ ਉਸ ਨੂੰ ਪੈਦਾ ਕਰਨ ਅਤੇ ਪ੍ਰਤਿਪਾਲਣ ਸਮੇਂ। ਇਹ ਗੱਲ ਨਿਸਚੈ ਕਰਨ ਯੋਗ ਹੈ ਕਿ ਜੀਵਾਂ ਨੂੰ ਪੈਦਾ ਕਰਨ ਅਤੇ ਉਹਨਾਂ ਦੀ ਪ੍ਰਤਿਪਾਲਣਾ ਕਰਨ ਦਾ ਕਾਰਜ ਜਿੰਨਾ ਮਹੱਤਵਪੂਰਣ ਹੈ, ਓਨਾ ਹੀ ਮਹੱਤਵਪੂਰਣ ਕਾਰਜ ਉਹਨਾਂ ਨੂੰ ਲੈਅ ਕਰਨ ਦਾ ਹੈ। ਰਤਾ ਸੋਚੀਏ ਕਿ ਜੇ ਕਰਤਾ ਪੁਰਖ ਦੀ ਲੈਅ ਕਰਨ ਵਾਲੀ ਸੱਤਾ ਕੰਮ ਨਾ ਕਰੇ ਤਾਂ ਸੰਸਾਰ ਨਰਕ ਬਣ ਜਾਵੇ। ਇਹ ਕਰਤਾ ਪੁਰਖ ਦੀ ਲੈਅਤਾ-ਸ਼ਕਤੀ ਦਾ ਹੀ ਕਮਾਲ ਹੈ, ਜਿਸ ਸਦਕਾ ਪੁਰਾਣੀ ਜਰਜਰੀ ਹੋ ਚੁੱਕੀ ਰਚਨਾ ਦਾ ਨਾਲੋ ਨਾਲ ਸਫ਼ਾਇਆ ਹੁੰਦਾ ਰਹਿੰਦਾ ਹੈ ਅਤੇ ਉਸ ਦੀ ਥਾਵੇਂ ਨਵੀਂ ਤੇ ਸੱਜਰੀ ਸਿਰਜਣਾ ਰੂਪਮਾਨ ਹੁੰਦੀ ਰਹਿੰਦੀ ਹੈ।
ਇਹ ਕਿਆਸ, ਕਿ ਜੀਵਾਂ ਦੀ ਲੈਅਤਾ ਕਰਨ ਵਾਲਾ ਇਹਨਾਂ ਦੀ ਰਚਨਾ ਕਰਨ ਵਾਲੇ ਅਤੇ ਪ੍ਰਤਿਪਾਲਣਾ ਕਰਨ ਵਾਲੇ ਤੋਂ ਵੱਖਰਾ ਕੋਈ ਹੋਰ ਹੈ, ਬਿਲਕੁਲ ਗ਼ਲਤ ਹੈ। ਗੁਰਮਤਿ-ਗਿਆਨ ਜਗਿਆਸੂ ਨੂੰ 'ਅਦ੍ਵੈਤਵਾਦ' ਦਾ ਸਿਧਾਂਤ ਦ੍ਰਿੜ੍ਹ ਕਰਾਉਂਦਾ ਹੈ। 'ਅਦ੍ਵੈਤਵਾਦ' ਤੋਂ ਭਾਵ ਹੈ ਕਿ ਕਰਤਾ ਪੁਰਖ ਤੋਂ ਅੱਡਰੀ ਕੋਈ ਹੋਰ ਹੋਂਦ-ਹਸਤੀ ਹੈ ਈ ਨਹੀਂ। ਸਾਰੀ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ ਹੋਂਦ ਉਸ ਪਰਮ-ਹੋਂਦ ਦੀ ਹੀ ਅੰਸ ਹੈ ਅਤੇ ਸਾਰੀ ਰਚਨਾ ਦਾ ਕਰਨ ਵਾਲਾ (ਕਰਤਾ), ਭਰਨ ਵਾਲਾ (ਭਰਤਾ) ਅਤੇ ਹਰਨ ਵਾਲਾ (ਹਰਤਾ) ਉਸ ਤੋਂ ਸਿਵਾ ਕੋਈ ਹੋਰ ਨਹੀਂ :

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ**
**ਤੁਧੁ ਆਪੇ ਸਿਰਜਿ ਸਭ ਗੋਈ ॥੫॥੧॥** *(ਪੰਨਾ ੧੧)*

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ**
**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥੨੧॥**
*(ਵਾਰ ਵਡਹੰਸ, ਮ: ੪, ਪੰਨਾ ੫੯੪)*

ਇਸ 'ਅਦ੍ਵੈਤਵਾਦ' ਦੇ ਸਿਧਾਂਤ ਦੇ ਚਾਨਣ ਵਿਚ ਸਾਨੂੰ ਸਮਝ ਪੈਂਦੀ ਹੈ ਕਿ "ਨਮੋ ਅੰਧਕਾਰੇ, ਨਮੋ ਤੇਜ ਤੇਜੇ" ਅਤੇ "ਨਮੋ ਕਲਹ ਕਰਤਾ, ਨਮੋ ਸਾਤਿ ਰੂਪੇ" ਕਰਤਾ ਪੁਰਖ ਦੇ ਹੀ; ਉਸ ਦੇ 'ਜਲਾਲ' ਅਤੇ 'ਜਮਾਲ' ਨੂੰ ਨਿਰੂਪਣ ਕਰਨ ਵਾਲੇ, ਕਰਮ-ਨਾਮ ਹਨ।

ਸ੍ਰੀ ਜਾਪੁ ਸਾਹਿਬ ਵਿਚ ਕਰਤਾ ਪੁਰਖ ਦੇ ਉਪ੍ਰੋਕਤ ਤਿੰਨਾਂ ਹੀ ਗੁਣਾਂ ਦੇ ਲਖਾਇਕ ਕਰਮ-ਨਾਮਾਂ ਦਾ ਵਰਣਨ ਹੈ:

| *'ਕਰਤਾ' ਦੇ ਵਾਚਕ ਨਾਮ* | *'ਭਰਤਾ' ਦੇ ਵਾਚਕ ਨਾਮ* | *'ਹਰਤਾ' ਦੇ ਵਾਚਕ ਨਾਮ* |
| --- | --- | --- |
| ਨਮੋ ਸਰਬ ਕਰਤਾ | | ਨਮੋ ਸਰਬ ਹਰਤਾ |
| ਨਮੋ ਸਰਬ ਥਾਪੇ | | ਨਮੋ ਸਰਬ ਖਾਪੇ |
| ਸਰਬ ਘਾਲਕ | ਸਰਬ ਪਾਲਕ | ਸਰਬ ਕੋ ਪੁਨਿ ਕਾਲ |
| ਕਿ ਕਾਰਨ ਕੁਨਿੰਦ ਹੈਂ | ਕਿ ਰੋਜ਼ੀ ਦਿਹੰਦ ਹੈਂ | |
| | ਨਮੋ ਸਰਬ ਪੋਖੰ | ਨਮੋ ਸਰਬ ਸੋਖੰ |
| | ਨਮੋ ਸਰਬ ਪਾਲੇ | ਨਮੋ ਸਰਬ ਕਾਲੇ |
| | ਸਰਬੰ ਪਾਲੇ | ਸਰਬੰ ਕਾਲੇ |
| | ਚੱਤ੍ਰ ਚੱਕ੍ਰ ਪਾਲੇ | ਚੱਤ੍ਰ ਚੱਕ੍ਰ ਕਾਲੇ |

## ਸ੍ਰੀ ਤ੍ਵ ਪ੍ਰਸਾਦਿ ਸਵਯੇ

***ਪ੍ਰਸ਼ਨ :*** 'ਤ੍ਵ ਪ੍ਰਸਾਦਿ ਸਵਯੇ' ਨਾਮੀ ਬਾਣੀ ਦਾ ਕੇਂਦਰੀ-ਭਾਵ ਸੰਖੇਪ ਸ਼ਬਦਾਂ ਵਿਚ ਲਿਖੋ।

***ਉੱਤਰ :*** 'ਤ੍ਵ ਪ੍ਰਸਾਦਿ ਸਵਯੇ' ਨਾਮੀ ਬਾਣੀ ਦਾ ਸਮੁੱਚਾ ਭਾਵ ਮਨੁੱਖ ਨੂੰ ਸਹੀ ਅਧਿਆਤਮਕ ਮਾਰਗ ਦਰਸਾ ਕੇ ਸਰਬ-ਸਮਰੱਥ ਅਤੇ ਸਰਬੱਗ ਪ੍ਰਭੂ ਦੇ ਚਰਨੀਂ ਲਾਉਣਾ ਹੈ। ਇਸ ਮੰਤਵ ਲਈ ਇਸ ਪਾਵਨ ਬਾਣੀ ਵਿਚ ਹੇਠ ਲਿਖੇ ਤੱਥ ਦ੍ਰਿੜ੍ਹ ਕਰਾਏ ਗਏ ਹਨ:

(੧) ਸੰਸਾਰ ਉੱਤੇ ਅਨੇਕ ਮਤ, ਧਰਮ ਕਮਾਉਣ ਦੇ ਮਾਰਗ ਕਹੇ ਜਾਂਦੇ ਹਨ। ਇਹਨਾਂ ਵਿਚੋਂ ਜਿਹੜੇ ਮਤ ਫੋਕਟ-ਕਰਮ ਕਮਾਉਣ ਨੂੰ ਹੀ 'ਧਰਮ' ਦੱਸਦੇ ਹਨ, ਉਹ ਮਤ ਪ੍ਰਾਣ-ਪਤੀ ਪਰਮੇਸ਼ਰ ਨਾਲ ਸੰਬੰਧ ਜੋੜਨ ਵਾਲੇ ਨਹੀਂ ਕਹੇ ਜਾ ਸਕਦੇ, ਉਹ ਕਰਮ-ਕਾਂਡੀ ਮਤ ਹਨ।

(੨) ਧਨ ਦੀ ਬਹੁਲਤਾ ਅਤੇ ਦੁਨੀਆਵੀ ਮਾਣ-ਪ੍ਰਤਿਸ਼ਟਾ ਦਾ ਹੰਕਾਰ ਕੂੜਾ ਹੈ, ਕਿਉਂਕਿ ਦੁਨੀਆਵੀ ਐਸ਼ਵਰਜ ਸਾਰੇ ਦਾ ਸਾਰਾ ਨਾਸ਼ਮਾਨ ਹੈ।

(੩) ਵਾਹਿਗੁਰੂ ਦੀ ਪ੍ਰੀਤ, ਸ਼ਰਧਾ-ਭਾਵਨੀ ਅਤੇ ਸਿਮਰਨ-ਭਜਨ ਤੋਂ ਬਗ਼ੈਰ ਧਰਮ ਦੇ ਨਾਂ ਥੱਲੇ ਕੀਤੇ ਸਾਰੇ ਉਪਰਾਲੇ ਕਰਮ-ਕਾਂਡ ਦੀ ਸ਼੍ਰੇਣੀ ਵਿਚ ਆਉਂਦੇ ਹਨ। ਇਹਨਾਂ ਨਾਲ ਮਨ ਦੀ ਨਿਰਮਲਤਾ ਨਹੀਂ ਹੋ ਸਕਦੀ; ਅਤੇ ਮਨ ਦੀ ਨਿਰਮਲਤਾ ਬਗ਼ੈਰ ਪ੍ਰਭੂ ਨਾਲ ਸੰਬੰਧ ਨਹੀਂ ਜੁੜ ਸਕਦਾ।

(੪) ਜੀਵਨ ਦੇ ਵੱਖ ਵੱਖ ਖੇਤਰਾਂ ਵਿਚ ਵਿਸ਼ੇਸ਼ ਪ੍ਰਾਪਤੀਆਂ ਦਾ ਨਿਰਭਰ ਮਨੁੱਖੀ ਅਕਲ ਜਾਂ ਯਤਨ 'ਤੇ ਨਹੀਂ। ਇਹ ਪ੍ਰਾਪਤੀਆਂ ਅਸਲ ਵਿਚ ਦਾਤਾਰ ਪ੍ਰਭੂ ਦੀਆਂ ਦਾਤਾਂ ਹੀ ਹਨ। ਦੇਣ ਵਾਲਾ (ਦਵੱਯਾ) ਇਕ ਹੈ, ਮੰਗਤੇ ਅਨੇਕ ਹਨ। ਬੇਅੰਤ ਦਾਤਾਂ ਭੋਗਣ ਅਤੇ ਵੰਡਣ ਦੀ ਸਮਰੱਥਾ ਰੱਖਣ ਵਾਲੇ ਜੀਵ ਵੀ ਪ੍ਰਭੂ-ਦਰ 'ਤੇ ਮੰਗਤੇ ਹਨ।

(੫) ਸੱਚ ਅਤੇ ਨੇਕੀ ਦੀ ਅੰਤ ਨੂੰ ਜਿੱਤ ਅਤੇ ਜੈ-ਜੈਕਾਰ ਹੁੰਦੀ ਹੈ। ਕੂੜ ਅਤੇ ਪਾਪ ਦੀ ਅੰਤ ਨੂੰ ਹਾਰ ਅਤੇ ਖੈ ਹੁੰਦੀ ਹੈ।

(੬) ਕੀ ਤੇਜ-ਪ੍ਰਤਾਪੀ ਰਾਜੇ, ਕੀ ਕਰਮ-ਕਾਂਡੀ ਧਾਰਮਕ ਆਗੂ ਅਤੇ ਕੀ ਵੱਡੇ ਵੱਡੇ ਦੇਵਤੇ, ਇਹ ਸਾਰੇ ਕਾਲ ਮੂਹਰੇ ਬੇ-ਵੱਸ ਹੋ ਜਾਂਦੇ ਹਨ, ਪਰ ਪ੍ਰਭੂ ਦੇ ਚਰਨ-ਸੇਵਕ ਕਾਲ-ਚੱਕਰ ਤੋਂ ਮੁਕਤ ਹੁੰਦੇ ਹਨ।

(੭) ਪ੍ਰਭੂ-ਮਿਲਾਪ ਦੀ ਇਕੋ ਇਕ ਅਤੇ ਸਿਰਮੌਰ ਜੁਗਤੀ ਪ੍ਰਭੂ-ਪ੍ਰੇਮ ਦੇ ਧਾਰਨੀ ਹੋਣਾ ਹੈ।

(੮) ਮੂਰਤੀ-ਪੂਜਾ, ਸ਼ਿਵ-ਲਿੰਗ ਦੀ ਅਰਾਧਨਾ, ਮੜ੍ਹੀਆਂ ਅਥਵਾ ਕਬਰਾਂ ਦੀ ਪ੍ਰਸਤਸ਼ (ਪੂਜਾ), ਸਰਬ-ਦੇਸੀ ਰੱਬੀ-ਹੋਂਦ ਨੂੰ ਕਿਸੇ ਨਿਸਚਿਤ ਦਿਸ਼ਾ ਤਕ ਮਹਿਦੂਦ (ਸੀਮਤ) ਜਾਣਨਾ ਆਦਿ ਫੋਕਟ ਕਰਮ ਹਨ। ਇਹ ਸਾਰਾ ਕੁਝ ਕੂਰ-ਕ੍ਰਿਆ ਹੈ। ਇਹਨਾਂ ਵਿਚ ਪਰਵਿਰਤ ਰਹਿਣ ਨਾਲ ਪ੍ਰਭੂ-ਪਰਮੇਸ਼ਰ ਦੀ ਸੋਝੀ ਨਹੀਂ ਹੋ ਸਕਦੀ।

(੯) ਮੂਰਤੀਆਂ ਦੀ ਪੂਜਾ ਅਤੇ ਕਬਰਾਂ ਦੀ ਪ੍ਰਸਤਸ਼ (ਪੂਜਾ), ਇਹ ਦੋਵੇਂ ਬੁੱਤ-ਪੂਜਾ ਦੀਆਂ ਹੀ ਵੱਖਰੀਆਂ ਵੱਖਰੀਆਂ ਕਿਸਮਾਂ ਹਨ। ਬੁੱਤ-ਪੂਜਾ, ਭਾਵੇਂ ਕਿਸੇ ਰੂਪ ਵਿਚ ਹੋਵੇ, ਅਗਿਆਨਤਾ ਦੀ ਸੂਚਕ ਹੈ।

***ਪ੍ਰਸ਼ਨ :*** 'ਤ੍ਵ ਪ੍ਰਸਾਦਿ ਸਵਯੇ' ਨਾਮੀ ਬਾਣੀ ਵਿਚ ਸੁਚ, ਸੰਜਮ, ਪੂਜਾ, ਜਤ, ਤੀਰਥ-ਇਸ਼ਨਾਨ, ਦਇਆ, ਦਮ, ਦਾਨ, ਆਦਿ ਦੈਵੀ ਗੁਣਾਂ ਦੇ ਧਾਰਨੀ ਲੋਕਾਂ ਨੂੰ ਵੀ 'ਕੂਰ ਕਿਰਿਆ' ਵਿਚ ਗ੍ਰਸਤ ਨਿਰੂਪਣ ਕੀਤਾ ਗਿਆ ਹੈ। ਕਾਰਨ ਦੱਸੋ।

**ਉੱਤਰ :** ਕਰਨਹਾਰ ਕਰਤਾਰ ਨੇ ਆਪਣੇ ਸਾਜੇ-ਨਿਵਾਜੇ ਜੀਵਾਂ ਨੂੰ ਵੀ ਕਰਤਾਰੀ-ਸ਼ਕਤੀ ਦਾ ਪ੍ਰਸ਼ਾਦ ਬਖ਼ਸ਼ਿਆ ਹੋਇਆ ਹੈ, ਜਿਸ ਦੇ ਤੁਫ਼ੈਲ ਉਹ ਆਪੋ ਆਪਣੇ ਜੀਵਨ ਵਿਚ ਕੁਝ ਕਰਮ ਕਰਨ ਦੇ ਸਮਰੱਥ ਹੁੰਦੇ ਹਨ। ਸਾਰੇ ਜੀਵ ਪਰਮਾਤਮਾ ਦੀ ਅੰਸ ਹਨ, ਜਿਸ ਕਰਕੇ ਇਹਨਾਂ ਦਾ ਮੁੱਢਲਾ ਸੁਭਾਅ ਸ਼ੁਭ-ਕਰਮੀ ਹੈ। ਪਰ ਦੂਜੇ ਪਾਸੇ ਦ੍ਰਿਸ਼ਟਮਾਨ ਮਾਇਆ ਵੀ ਜੀਵਾਂ ਨੂੰ ਪ੍ਰਭਾਵਿਤ ਕਰਦੀ ਹੈ ਤੇ ਇਸ ਦੇ ਪ੍ਰਭਾਵ ਅਧੀਨ ਜੀਵ ਕੁਝ ਅਸ਼ੁਭ ਕਰਮਾਂ ਵਿਚ ਪਰਵਿਰਤ ਹੁੰਦੇ ਹਨ। ਜੀਵਨ ਵਿਚ ਕਮਾਏ ਸ਼ੁਭ ਅਥਵਾ ਅਸ਼ੁਭ ਕਰਮਾਂ ਦੇ ਆਧਾਰ 'ਤੇ ਹੀ ਜੀਵ ਪੁੰਨੀ ਜਾਂ ਪਾਪੀ ਬਣਦੇ ਹਨ।

ਕੋਈ ਕਰਮ ਵੀ ਆਪਣੇ ਆਪ ਵਿਚ ਪੁੰਨ-ਕਰਮ ਜਾਂ ਪਾਪ-ਕਰਮ ਨਹੀਂ ਹੁੰਦਾ, ਹਰੇਕ ਕਰਮ ਦੇ ਪਿਛੋਕੜ ਵਿਚ ਕੰਮ ਕਰ ਰਹੀ ਮਨੁੱਖੀ ਮਨੋ-ਭਾਵਨਾ (ਨੀਯਤ) ਉਸ ਕਰਮ ਦੇ ਚੰਗੇ ਜਾਂ ਮੰਦੇ ਹੋਣ ਦਾ ਆਧਾਰ ਬਣਦੀ ਹੈ। ਕਈ ਵਾਰੀ ਮਨੁੱਖ ਵਿਖਾਵੇ ਜਾਂ ਹਉਮੈ ਅਧੀਨ ਕੁਝ ਕਰਮ ਕਰਦਾ ਹੈ, ਜੋ ਵੇਖਣ ਨੂੰ ਭਾਵੇਂ ਸ਼ੁਭ-ਕਰਮ ਜਾਪਦੇ ਹਨ, ਪਰ ਮਨੋ-ਭਾਵਨਾ ਅਸ਼ੁਭ ਹੋਣ ਕਾਰਨ ਇਹ ਕਰਮ ਮਨ ਨੂੰ ਨਿਰਮਲ ਕਰਨ ਦੀ ਬਜਾਏ, ਸਗੋਂ ਮਲੀਨ ਕਰਦੇ ਹਨ। ਅਜਿਹੇ ਕਰਮ ਮਨੁੱਖ ਲਈ ਫਾਹੀ ਹੋ ਨਿਬੜਦੇ ਹਨ। ਇਸ ਸੰਬੰਧੀ ਗੁਰਮਤਿ ਦਾ ਦ੍ਰਿਸ਼ਟੀਕੋਣ ਇਹ ਹੈ :

**ਹਉ ਹਉ ਕਰਮ ਕਮਾਣੇ॥ ਤੇ ਤੇ ਬੰਧ ਗਲਾਣੇ॥**
**ਮੇਰੀ ਮੇਰੀ ਧਾਰੀ॥ ਓਹਾ ਪੈਰਿ ਲੋਹਾਰੀ॥੩॥੧੭॥**

*(ਮਾਰੂ ਮ: ੫, ਪੰਨਾ ੧੦੦੪)*

ਜਿਹੜੇ ਕਰਮ ਸ਼ੁਭ-ਭਾਵਨਾ ਅਤੇ ਨਿਸ਼ਕਾਮ ਬਿਰਤੀ ਅਧੀਨ ਧਰਮ ਕਮਾਉਣ, ਅਥਵਾ ਪ੍ਰਭੂ ਨਾਲ ਸੰਬੰਧ ਜੋੜਨ ਲਈ ਸਾਧਨ-ਮਾਤ੍ਰ ਵਜੋਂ ਕੀਤੇ ਜਾਣ, ਉਹ ਸ਼ੁਭ-ਕਰਮ ਹੁੰਦੇ ਹਨ। ਦੂਜੇ ਪਾਸੇ ਜੇ ਕੁਝ ਦੈਵੀ ਕਰਮਾਂ (ਸੁਚ, ਸੰਜਮ, ਪੂਜਾ, ਜਤ, ਤੀਰਥ-ਇਸ਼ਨਾਨ, ਦਇਆ, ਦਮ, ਦਾਨ ਆਦਿ) ਦੀ ਵਰਤੋਂ ਧਰਮ ਕਮਾਉਣ ਦੇ ਸਾਧਨ ਵਜੋਂ ਸਮਝਣ ਦੀ ਬਜਾਏ ਇਹਨਾਂ ਨੂੰ ਧਰਮ ਕਮਾਉਣ ਦਾ ਅੰਤਮ ਨਿਸ਼ਾਨਾ ਮਿਥ ਲਿਆ ਜਾਵੇ ਤਾਂ ਇਹ ਸਾਰੇ ਕਰਮ-ਕਾਂਡ ਹੋ ਨਿਬੜਦੇ ਹਨ, ਕਿਉਂਜੁ ਇਹ ਮਨ ਨੂੰ ਨਿਰਮਲ ਕਰਨ ਦੀ ਬਜਾਏ ਮਨੁੱਖ ਅੰਦਰ ਹਉਮੈ ਪੈਦਾ ਕਰਦੇ ਹਨ।

## ਕਰਮ-ਕਾਂਡ

"ਵੇਦਾਦਿ ਗ੍ਰੰਥਾਂ ਦੇ ਪ੍ਰਕਰਣ ਕਰਮ ਉਪਾਸ਼ਨਾ ਅਤੇ ਗਯਾਨ-ਕਾਂਡ ਵਿਚ ਵੰਡੇ ਗਏ ਹਨ—ਹੋਮ, ਯਗਯ, ਸ੍ਰਾਧ, ਤਰਪਣ, ਵ੍ਰਤ ਆਦਿ ਕਰਮਾਂ ਦੇ ਕਰਨ ਦੀ ਵਿਧਿ ਜਿਸ ਕਾਂਡ ਵਿਚ ਦੱਸੀ ਗਈ ਹੈ, ਉਹ ਕਰਮ-ਕਾਂਡ ਹੈ।" *(ਗੁਰਮਤਿ ਮਾਰਤੰਡ, ਪੰਨਾ ੨੮੩)*

ਵਾਹਿਗੁਰੂ ਦੇ ਸਿਮਰਨ-ਭਜਨ, ਸ਼ਰਧਾ-ਭਾਵਨਾ ਅਤੇ ਪ੍ਰੇਮ-ਪਿਆਰ ਤੋਂ ਸੱਖਣੇ ਸਾਰੇ ਕਰਮ 'ਕਰਮ-ਕਾਂਡ' ਦੀ ਸ਼੍ਰੇਣੀ ਵਿਚ ਆਉਂਦੇ ਹਨ, ਜਿਨ੍ਹਾਂ ਦੀ ਗੁਰਮਤਿ ਅਨੁਸਾਰ ਮੂਲੋਂ ਹੀ ਕੋਈ ਵਿਸ਼ੇਸ਼ਤਾ ਨਹੀਂ, ਸਗੋਂ ਇਹਨਾਂ ਦਾ ਨਿਸ਼ੇਧ ਹੈ। ਦੂਜੇ ਪਾਸੇ, ਵਾਹਿਗੁਰੂ ਦੇ ਸਿਮਰਨ-ਭਜਨ, ਸ਼ਰਧਾ-ਭਾਵਨੀ ਅਤੇ ਪ੍ਰੇਮ-ਪਿਆਰ ਦੇ ਪ੍ਰਭਾਵ ਅਧੀਨ ਸੁਚ, ਸੰਜਮ, ਦਇਆ, ਦਾਨ ਆਦਿ ਕਰਮ ਸੁਤੇ ਹੀ ਹੋ ਜਾਂਦੇ ਹਨ, ਇਹਨਾਂ ਲਈ ਉਚੇਚ ਨਹੀਂ ਕਰਨਾ ਪੈਂਦਾ।

# ਸ੍ਰੀ ਬੇਨਤੀ ਚੌਪਈ

***ਪ੍ਰਸ਼ਨ :*** 'ਸ੍ਰੀ ਬੇਨਤੀ ਚੌਪਈ' ਨਾਮੀ ਬਾਣੀ ਦਾ ਕੇਂਦਰੀ-ਭਾਵ ਨਿਰੂਪਣ ਕਰੋ।

***ਉੱਤਰ :*** ਜਿਵੇਂ ਕਿ ਇਸ ਪਾਵਨ ਬਾਣੀ ਦੇ ਸਿਰਲੇਖ ਤੋਂ ਹੀ ਵਿੱਦਤ (ਪ੍ਰਗਟ) ਹੁੰਦਾ ਹੈ, 'ਬੇਨਤੀ ਚੌਪਈ' ਨਾਮੀ ਬਾਣੀ ਦਾ ਪ੍ਰਮੁੱਖ ਵਿਸ਼ਾ 'ਅਰਦਾਸਿ-ਬੇਨਤੀ' ਹੈ। ਇਹ ਅਰਦਾਸਿ-ਬੇਨਤੀ ਸਰਬ-ਸ਼ਕਤੀਮਾਨ, ਸਰਬ-ਕਲਾ ਸਮਰੱਥ, ਸਰਬ-ਵਿਆਪਕ, ਸਦਾ-ਥਿਰ ਹੋਂਦ ਵਾਲੇ ਸਿਰਜਣਹਾਰ, ਪਾਲਣਹਾਰ ਅਤੇ ਸੰਘਾਰ ਕਰਨ ਵਾਲੇ ਪਰਮੇਸ਼ਰ ਨੂੰ ਆਪਣਾ ਇਸ਼ਟ-ਗੁਰੂ ਮੰਨ ਕੇ, ਉਸ ਦੇ ਚਰਨਾਂ ਵਿਚ ਕੀਤੀ ਗਈ ਹੈ। ਆਪਣੇ ਇਸ਼ਟ-ਗੁਰੂ ਦੇ ਵਿਸ਼ੇਸ਼ ਗੁਣ ਕਾਲ (ਮਹਾ ਕਾਲ), ਖੜਗ-ਕੇਤ, ਸ੍ਰੀ ਅਸਧੁਜ, ਸੰਤ ਸਹਾਇ, ਦੀਨ ਬੰਧੁ, ਦੁਸ਼ਟਨ ਕੇ ਹੰਤਾ, ਪੁਰੀ ਚਤੁਰ-ਦਸ ਕੰਤਾ, ਨਿਰੰਕਾਰ, ਨਿਰਬਿਕਾਰ, ਨਿਰਲੰਭ, ਆਦਿ, ਅਨੀਲ, ਅਨਾਦਿ, ਅਸੰਭ ਆਦਿਕ ਨਿਰੂਪਣ ਕੀਤੇ ਗਏ ਹਨ। ਅਰਦਾਸ-ਬੇਨਤੀ ਵਿਚਲੀਆਂ ਪ੍ਰਮੁੱਖ ਮੰਗਾਂ ਇਸ ਪ੍ਰਕਾਰ ਹਨ :

ਹੇ ਅਕਾਲ ਪੁਰਖ ਜੀ!

(੧) ਆਪਣਾ ਸੇਵਕ ਜਾਣ ਕੇ ਮੇਰੀ ਵੈਰੀਆਂ, ਭਾਵ, ਵਿਕਾਰਾਂ ਅਤੇ ਵਿਕਾਰੀ ਦੁਸ਼ਟ-ਦੋਖੀਆਂ ਤੋਂ ਹੱਥ ਦੇ ਕੇ ਰੱਖਿਆ ਕਰੋ ਅਤੇ ਸਾਰੇ ਵਿਕਾਰੀ ਦੁਸ਼ਟ-ਦੋਖੀਆਂ ਨੂੰ ਖੈ ਕਰੋ! ਮਰਨ-ਕਾਲ ਦਾ ਮੇਰਾ ਤ੍ਰਾਸ ਮੇਟ ਦਿਓ ਜੀ!

(੨) ਮੇਰੀ ਪ੍ਰਬਲ ਇੱਛਾ ਹੈ ਕਿ ਕੇਵਲ ਆਪ ਜੀ ਦੇ ਭਜਨ-ਸਿਮਰਨ ਦੀ ਲਾਲਸਾ ਜੀਵਨ-ਪ੍ਰਯੰਤ ਬਣੀ ਰਹੇ ਅਤੇ ਮੇਰਾ ਮਨ ਸਦੀਵਕਾਲ ਆਪ ਜੀ ਦੇ ਚਰਨ-ਕਮਲਾਂ ਦੇ ਧਿਆਨ ਵਿਚ ਨਿਮਗਨ ਰਹੇ!

(੩) ਮੇਰੀਆਂ ਲੋੜਾਂ-ਥੋੜਾਂ ਆਪ ਜੀ ਤੋਂ ਹੀ ਪੂਰੀਆਂ ਹੋਣ! ਕਿਸੇ ਹੋਰ ਦੀ ਮੁਥਾਜੀ ਨਾ ਰਹੇ!

ਅਰਦਾਸਿ-ਬੇਨਤੀ ਤੋਂ ਇਲਾਵਾ ਇਸ ਪਾਵਨ ਬਾਣੀ ਤੋਂ ਹੇਠ ਲਿਖੇ ਤੱਥਾਂ ਬਾਰੇ ਸੋਝੀ ਪ੍ਰਾਪਤ ਹੁੰਦੀ ਹੈ:

(੧) ਮਹਾ ਕਾਲ (ਵਾਹਿਗੁਰੂ) ਦੇ ਜਗਤ-ਤਮਾਸ਼ੇ ਵਿਚ ਬ੍ਰਹਮਾ, ਵਿਸ਼ਨੂੰ, ਮਹੇਸ਼ ਸਣੇ ਸਾਰੇ ਜੀਵ-ਜੰਤੂ ਕਾਲ-ਵੱਸ ਹਨ।

(੨) ਅਕਾਲ ਪੁਰਖ ਸਭ ਕਾਸੇ ਤੋਂ ਨਿਰਲੇਪ ਹੋਣ ਦੇ ਬਾਵਜੂਦ ਆਪਣੇ ਸੇਵਕਾਂ ਦਾ ਅੰਗ ਪਾਲਦਾ ਹੈ, ਉਹਨਾਂ ਦੇ ਦੁਖ ਨੂੰ ਮਹਿਸੂਸ ਕਰਦਾ ਹੈ ਅਤੇ ਉਹਨਾਂ ਦੀ ਸਦਾ ਸਾਰ-ਸੰਭਾਲ ਕਰਦਾ ਹੈ।

(੩) ਕਰਤਾ ਪੁਰਖ ਆਪਣੀ ਮੌਜ ਵਿਚ 'ਉਦਕਰਖਣ ਸ਼ਕਤੀ' ਦੇ ਪ੍ਰਯੋਗ ਦੁਆਰਾ ਆਪਣੇ ਵਿਚੋਂ ਹੀ ਨਾਨਾ-ਪ੍ਰਕਾਰੀ ਰਚਨਾ ਰਚ ਲੈਂਦਾ ਹੈ ਅਤੇ ਫਿਰ ਆਪਣੀ ਰਜ਼ਾਅ ਵਿਚ 'ਆਕਰਖਣ ਸ਼ਕਤੀ' ਦੇ ਪ੍ਰਯੋਗ ਦੁਆਰਾ ਇਸ ਨੂੰ ਆਪਣੇ ਵਿਚ ਹੀ ਸਮੇਟ ਲੈਂਦਾ ਹੈ।

(੪) ਜਗਤ-ਰਚਨਾ ਕਦੋਂ ਅਤੇ ਕਿਵੇਂ ਹੋਈ, ਕਰਤਾ ਪੁਰਖ ਤੋਂ ਸਿਵਾ ਕੋਈ ਨਹੀਂ ਜਾਣਦਾ।

(੫) ਪ੍ਰਭੂ-ਸਿਮਰਨ ਸਰਬ-ਦੁਖ-ਨਾਸ਼ਕ ਹੈ।

(੬) ਅਨੂਪਮ ਸਰੂਪ ਵਾਲਾ ਚੋਜੀ ਪ੍ਰਭੂ ਆਪਣੀ ਰਚਨਾ ਵਿਚ ਕਿਧਰੇ ਰਾਜਾ ਬਣਿਆ ਬੈਠਾ ਹੈ, ਕਿਧਰੇ ਕੰਗਾਲ।

(੭) ਪਰਮ-ਚੇਤਨਾ ਦੇ ਸ੍ਰੋਤ ਅਕਾਲ ਪੁਰਖ ਨੂੰ ਛੱਡ ਕੇ, ਪੱਥਰ ਦੀਆਂ ਮੂਰਤੀਆਂ ਬਣਾ ਕੇ ਦੇਵੀ-ਦੇਵਤਿਆਂ ਦੀ ਪੂਜਾ ਕਰਨ ਵਾਲੇ ਮਹਾਂ-ਮੂੜ੍ਹ ਹਨ।

(੮) ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਕਰਤਾ ਪੁਰਖ ਦੀਆਂ ਹੀ ਰਚੀਆਂ ਹੋਈਆਂ ਹਨ।

***ਪ੍ਰਸ਼ਨ :*** ਅਰਦਾਸਿ-ਬੇਨਤੀ ਕਿਸ ਅੱਗੇ ਕਰੀਏ ? ਇਸ ਦੇ ਕਰਨ ਦਾ ਕੀ ਲਾਭ ਹੈ ?

***ਉੱਤਰ :*** ਸਭਨਾਂ ਜੀਵਾਂ ਦੀ ਸਮਰੱਥਾ ਸੀਮਤ ਹੈ, ਇਸ ਲਈ ਜੀਵਨ ਵਿਚ ਲੋੜਾਂ-ਥੋੜਾਂ ਬਣੀਆਂ ਰਹਿੰਦੀਆਂ ਹਨ। ਹਰੇਕ ਜੀਵ ਨੂੰ ਇਕ ਪਾਸੇ ਵਿਕਾਰਾਂ ਅਤੇ ਵਿਕਾਰੀ ਦੁਸ਼ਟ-ਦੋਖੀਆਂ ਤੋਂ ਰਖਿਆ ਲਈ ਅਤੇ ਦੂਜੇ ਪਾਸੇ ਜੀਵਨ-ਸੰਘਰਸ਼ ਵਿਚ ਸਫਲਤਾ ਲਈ ਕਿਸੇ ਸ਼ਕਤੀਮਾਨ ਆਸਰੇ ਦੀ ਮੁਥਾਜੀ ਬਣੀ ਰਹਿੰਦੀ ਹੈ। ਕਿਸੇ ਮਨੁੱਖ ਦਾ ਆਸਰਾ ਲੈਣ ਨਾਲ ਇਹ ਮੁਥਾਜੀ ਪੂਰੀ ਤਰ੍ਹਾਂ ਕੱਟੀ ਨਹੀਂ ਜਾਂਦੀ, ਕਿਉਂਜੁ ਮਨੁੱਖ ਭਾਵੇਂ ਕਿੰਨਾ ਵੀ ਸ਼ਕਤੀਸ਼ਾਲੀ ਹੋਵੇ, ਉਸ ਦੀ ਸਮਰੱਥਾ ਕਿਸੇ ਸੀਮਾ ਤਕ ਹੀ ਹੁੰਦੀ ਹੈ। ਇਸ ਲਈ ਜੀਵਨ ਵਿਚ ਬੇ-ਮੁਥਾਜ ਹੋਣ ਲਈ ਸਰਬ-ਸ਼ਕਤੀਮਾਨ ਅਤੇ ਸਰਬ-ਕਲਾ-ਸਮਰੱਥ ਪ੍ਰਭੂ ਦਾ ਆਸਰਾ ਹੀ ਲੈਣਾ ਬਣਦਾ ਹੈ।

ਗੁਰਬਾਣੀ ਨਾਲ ਪਰਚਾ ਪਾਉਣ ਸਦਕਾ ਇਹ ਸੋਝੀ ਹੋ ਆਉਂਦੀ ਹੈ ਕਿ ਸਾਡਾ ਸਿਰਜਣਹਾਰ ਰੱਬ ਸਾਡੀ ਸਿਰਜਣਾ ਕਰ ਕੇ ਕਿਧਰੇ ਸੱਤਵੇਂ ਅਸਮਾਨ 'ਤੇ ਨਹੀਂ ਜਾ ਬੈਠਾ, ਉਹ ਸਦਾ ਸਾਡੇ ਅੰਦਰ ਹੈ ਅਤੇ ਅੰਗ-ਸੰਗ ਵੱਸਦਾ ਹੈ।

ਸਵਾਲ ਉੱਠਦਾ ਹੈ ਕਿ ਏਨੇ ਨੇੜੇ ਵੱਸਦੇ ਰੱਬ ਨਾਲ ਸੰਬੰਧ ਕਿਵੇਂ ਸਥਾਪਿਤ ਕੀਤਾ ਜਾਵੇ, ਤਾਂ ਜੁ ਕਿਸੇ ਬਿਪਤਾ ਸਮੇਂ ਉਸ ਦੀ ਸਹਾਇਤਾ ਪ੍ਰਾਪਤ ਕੀਤੀ ਜਾ ਸਕੇ।

'ਰਾਮ ਕੀ ਅੰਸ' ਹੋਣ ਦੇ ਨਾਤੇ ਸਾਡਾ ਸੰਬੰਧ ਸਿਰਜਣਹਾਰ ਨਾਲ ਕੁਦਰਤੀ ਤੌਰ 'ਤੇ ਹੀ ਸਥਾਪਿਤ ਹੈ। ਹਉਮੈ-ਵਸ ਹੋ ਕੇ ਆਪਣੇ ਆਪ ਨੂੰ ਉਸ ਤੋਂ ਅੱਡਰਾ ਜਾਣਨ ਦੀ ਮੂਰਖਤਾ ਦੇ ਅਸੀਂ ਖ਼ੁਦ ਜ਼ਿੰਮੇਵਾਰ ਹਾਂ। ਇਸ ਕਲਹਿਣੀ ਹਉਮੈ ਤੋਂ ਖਹਿੜਾ ਛੁਡਾ ਲਈਏ ਤਾਂ ਇਹ ਦੂਰੀ ਆਪਣੇ ਆਪ ਮਿਟ ਜਾਂਦੀ ਹੈ। ਫਿਰ, ਜਦੋਂ ਕਦੀ ਸਾਨੂੰ ਕੋਈ ਬਿਪਤਾ ਆ ਪਵੇ ਅਤੇ ਅਸੀਂ ਉਸ ਨਾਲ ਜੁੜ ਕੇ

ਸਹਾਇਤਾ ਲਈ ਪੁਕਾਰ ਕਰੀਏ ਤਾਂ ਉਹ ਕਿਰਪਾਲੂ ਪਿਤਾ ਵਾਂਗ ਸਾਡੀ ਪੁਕਾਰ ਨੂੰ ਸੁਣ ਕੇ ਸਾਡੇ ਦੁਖ-ਦਰਦ ਅਵੱਸ਼ ਨਿਵਾਰਨ ਕਰਦਾ ਹੈ। ਗੁਰਬਾਣੀ ਸਾਨੂੰ ਧੀਰਜ ਬੰਨ੍ਹਾਉਂਦੀ ਹੈ ਕਿ ਸੁਆਮੀ-ਪ੍ਰਭੂ ਆਪਣੇ ਸੇਵਕਾਂ ਨੂੰ ਬਿਪਤਾ ਸਮੇਂ ਪੁਕਰਦਾ ਹੈ ਅਤੇ ਦੁਸ਼ਟ-ਦੋਖੀਆਂ ਤੋਂ ਰਖਿਆ ਕਰਦਾ ਹੈ:

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥**
**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥**
**ਸੇਵਕ ਕਉ ਨਿਕਟੀ ਹੋਇ ਦਿਖਾਵੈ ॥**
**ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥੧੨੯॥**

*(ਆਸਾ ਮ: ੫, ਪੰਨਾ ੪੦੩)*

ਜੇ ਲੋੜ ਹੈ ਤਾਂ ਕੇਵਲ ਇਸ ਗੱਲ ਦੀ ਕਿ ਅਸੀਂ ਇਕ-ਮਨ, ਇਕ-ਚਿਤ ਹੋ ਕੇ ਕਰਤਾ ਪੁਰਖ ਅੱਗੇ ਅਰਦਾਸ-ਬੇਨਤੀ ਕਰੀਏ। ਇਹ ਅਰਦਾਸ ਸਾਡੇ ਅਤੇ ਕਰਤਾ ਪੁਰਖ ਦੇ ਵਿਚਕਾਰ ਸਫਲ ਸੰਜੋਗ-ਸਾਧਨ ਹੈ। ਅਰਦਾਸ ਨਾਲ ਸਾਨੂੰ ਸਹਾਇਤਾ ਅਵੱਸ਼ ਮਿਲਦੀ ਹੈ, ਭਾਵੇਂ ਇਹ ਕਸ਼ਟ ਦੀ ਨਵਿਰਤੀ ਹੋ ਜਾਣ ਦੇ ਰੂਪ ਵਿਚ ਹੋਵੇ ਜਾਂ ਕਸ਼ਟ ਨੂੰ ਸਹਿਣ ਕਰਨ ਲਈ ਆਤਮ-ਬਲ ਦੀ ਪ੍ਰਾਪਤੀ ਦੇ ਰੂਪ ਵਿਚ। ਸਹਾਇਤਾ ਇਹਨਾਂ ਦੋਹਾਂ ਵਿਚੋਂ ਕਿਹੜੇ ਰੂਪ ਵਿਚ ਹੋਣੀ ਹੈ, ਇਹ ਸਰਬੱਗ ਕਰਤਾ ਪੁਰਖ ਹੀ ਜਾਣਦਾ ਹੈ।

## ਸ੍ਰੀ ਅਨੰਦੁ ਸਾਹਿਬ

***ਪ੍ਰਸ਼ਨ :*** ਖ਼ਾਲਸਾ ਜੀ ਦੇ ਅੰਮ੍ਰਿਤ ਵੇਲੇ ਦੇ ਨਿਤ-ਨੇਮ ਦੀ ਪੰਜਵੀਂ ਬਾਣੀ ਦਾ ਸਿਰਲੇਖ 'ਅਨੰਦੁ' ਹੈ। 'ਅਨੰਦੁ' ਦੀ ਵਿਆਖਿਆ ਕਰੋ।

***ਉੱਤਰ :*** ਸੰਸਾਰ ਵਿਚ ਕਿਸੇ ਵਿਅਕਤੀ ਦਾ ਹਾਲ-ਚਾਲ ਪੁੱਛੋ, ਤੁਰਤ ਉੱਤਰ ਮਿਲੇਗਾ—'ਅਨੰਦ'। ਪਰ ਜ਼ਰਾ ਹੋਰ ਨੇੜੇ ਹੋ ਕੇ ਘੋਖ ਕਰੀਏ ਤਾਂ ਫਿਰ ਹਰ ਕੋਈ ਆਪਣੇ ਜੀਵਨ ਦੀਆਂ ਅਨੇਕ ਸਮੱਸਿਆਵਾਂ ਫੋਲ ਮਾਰੇਗਾ। ਵਾਸਤਵ ਵਿਚ ਸਾਧਾਰਨ ਮਨੁੱਖ ਦਾ ਅਨੰਦ-ਪੂਰਬਕ ਹੋਣ ਦਾ ਕਥਨ ਉਸ ਦੀ ਫੋਕੀ ਫੜ ਤੋਂ ਸਿਵਾ ਹੋਰ ਕੁਝ ਵੀ ਨਹੀਂ ਹੁੰਦਾ, ਕਿਉਂਜੁ ਕੋਈ ਵੱਡੀ ਤੋਂ ਵੱਡੀ ਮਾਇਕ-ਪ੍ਰਾਪਤੀ ਵੀ ਮਨੁੱਖ ਨੂੰ 'ਅਨੰਦ' ਦੇਣ ਦੇ ਸਮਰੱਥ ਨਹੀਂ।

'ਅਨੰਦੁ' ਬੜਾ ਰਹੱਸਮਈ ਅਤੇ ਭਾਵ-ਪੂਰਤ ਸ਼ਬਦ ਹੈ। ਭਾਸ਼ਾ ਦਾ ਕੋਈ

ਇਕੱਲਾ ਸ਼ਬਦ 'ਅਨੰਦ' ਦੇ ਸਮੁੱਚੇ ਭਾਵ ਨੂੰ ਪ੍ਰਗਟਾਉਣ ਦੀ ਸਮਰੱਥਾ ਨਹੀਂ ਰੱਖਦਾ। 'ਅਨੰਦ' ਦਾ ਸਮੁੱਚਾ ਭਾਵ ਹੈ: "ਆਤਮ-ਤ੍ਰਿਪਤੀ ਤੋਂ ਉਪਜਿਆ ਸਦੀਵੀ ਖੇੜਾ"। ਆਤਮ-ਤ੍ਰਿਪਤੀ ਕੇਵਲ ਤੇ ਕੇਵਲ ਨਾਮ ਦੁਆਰਾ ਹੋ ਸਕਦੀ ਹੈ,ਅਤੇ ਨਾਮ ਮਿਲਦਾ ਹੈ ਗੁਰੂ ਤੋਂ। ਸੋ, ਅਨੰਦ-ਪ੍ਰਾਪਤੀ ਦਾ ਮੂਲ ਸੋਮਾ 'ਗੁਰੂ' ਹੈ; ਗੁਰਵਾਕ :

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ ॥੭॥**

*(ਅਨੰਦੁ)*

ਇਸ ਵਿਚ ਕੋਈ ਸ਼ੱਕ ਨਹੀਂ ਕਿ ਮਾਇਕੀ ਰਸ-ਭੋਗਾਂ ਵਿਚੋਂ ਵੀ ਮਨੁੱਖ ਨੂੰ ਖ਼ੁਸ਼ੀ ਅਥਵਾ ਪ੍ਰਸੰਨਤਾ ਮਿਲਦੀ ਹੈ, ਪਰ ਮਨੁੱਖ ਨੇ ਜੁਗਾਂ-ਜੁਗਾਂਤਰਾਂ ਤੋਂ ਬਾਰ ਬਾਰ ਤਜਰਬਾ ਕਰ ਕੇ ਵੇਖ ਲਿਆ ਹੈ ਕਿ ਮਾਇਕੀ ਰਸ-ਕਸ ਸਾਰੇ ਦੇ ਸਾਰੇ ਫੋਕੇ ਅਤੇ ਛਿਨ-ਭੰਗਰ ਹਨ, ਇਸ ਲਈ ਇਹਨਾਂ ਦੇ ਭੋਗਾਂ ਤੋਂ ਉਪਜੀ ਖ਼ੁਸ਼ੀ ਐਵੇਂ ਛਲਾਵਾ ਹੀ ਹੁੰਦੀ ਹੈ। ਇਸ ਨਾਲ ਮਨੁੱਖ ਦੀ ਤ੍ਰਿਪਤੀ ਅਤੇ ਸੰਤੁਸ਼ਟੀ ਨਹੀਂ ਹੁੰਦੀ, ਸਗੋਂ ਉਸ ਨੂੰ ਬਾਰ ਬਾਰ ਭੋਗਾਂ ਵਿਚ ਪਰਵਿਰਤ ਹੋਣ ਦੀ ਤਲਬ ਨਿਰੰਤਰ ਲੱਗੀ ਰਹਿੰਦੀ ਹੈ। ਇਸ ਤਰ੍ਹਾਂ ਲਗਾਤਾਰ ਭੋਗਾਂ ਵਿਚ ਪਰਵਿਰਤ ਹੋਣ ਦੇ ਕਾਰਨ ਸਰੀਰਕ ਸਤਾ ਖੀਣ ਹੋ ਜਾਂਦੀ ਹੈ, ਜਿਸ ਦੇ ਫਲਸਰੂਪ ਰੋਗ ਆ ਚਿੰਬੜਦੇ ਹਨ। ਅਸਲੀਅਤ ਇਹ ਹੈ ਕਿ ਮਾਇਕੀ ਭੋਗਾਂ ਤੋਂ ਮਨੁੱਖ ਨੂੰ ਦੁਖ ਅਤੇ ਸੋਗ ਹੀ ਪੱਲੇ ਪੈਂਦਾ ਹੈ; ਗੁਰਵਾਕ :

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ ਰਹਾਉ ॥**
**ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥**
**ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥**
**ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥**
**ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥੩॥੬॥**

*(ਧਨਾਸਰੀ ਮ: ੫, ਪੰਨਾ ੬੭੨)*

ਪੁਨਾ :

**ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥**
**ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥੩॥੨॥**

*(ਸੋਰਠਿ ਮ: ੫, ਪੰਨਾ ੬੪੧)*

ਗੁਰਬਾਣੀ ਮਨੁੱਖ ਮਾਤ੍ਰ ਨੂੰ ਬਿਖੈ-ਰਸਾਂ ਦਾ ਤਿਆਗ ਕਰ ਕੇ ਨਾਮ-ਰਸ ਸੇਵਨ ਦੀ ਪ੍ਰੇਰਨਾ ਦਿੰਦੀ ਹੈ :

**ਆਨ ਰਸਾ ਜੇਤੇ ਤੈ ਚਾਖੇ ॥**
**ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥**
**ਹਰਿ ਰਸ ਕਾ ਤੂੰ ਚਾਖਹਿ ਸਾਦੁ ॥**
**ਚਾਖਤ ਹੋਇ ਰਹਹਿ ਬਿਸਮਾਦੁ ॥੧॥**
**ਅੰਮ੍ਰਿਤੁ ਰਸਨਾ ਪੀਉ ਪਿਆਰੀ ॥**
**ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥**

*(ਗਉੜੀ ਗੁਆਰੇਰੀ ਮ: ੫, ਪੰਨਾ ੧੮੦)*

'ਨਾਮ' ਅਤਿ-ਮਿੱਠਾ ਅਤੇ ਸ਼ਦੀਵੀ-ਅਨੰਦ-ਦਾਇਕ ਰਸ ਹੈ, ਜੋ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

ਜਿਸ ਜੀਵ ਦੇ ਵੱਡੇ ਭਾਗ ਹੋਣ, ਉਸ ਨੂੰ ਜੀਵਨ ਵਿਚ ਪੂਰਨ ਗੁਰੂ ਮਿਲਦਾ ਹੈ। ਗੁਰੂ ਦਾ ਇਹ ਬਿਰਦ ਹੈ ਕਿ ਉਹ ਜੀਅ-ਦਾਨ (ਨਾਮ) ਦੇ ਕੇ ਜੀਵਾਂ ਨੂੰ ਅਨੰਦਤ ਕਰਦਾ ਹੈ। ਨਾਮ ਦੁਆਰਾ ਮਨ ਦੀ ਪੂਰਨ ਤ੍ਰਿਪਤੀ ਹੋ ਜਾਂਦੀ ਹੈ ਅਤੇ ਮਾਇਕੀ ਰਸ-ਭੋਗਾਂ ਦਾ ਮੋਹ ਸੁਤੇ ਹੀ ਵਿਸਰਜਨ ਹੋ ਜਾਂਦਾ ਹੈ।

ਤ੍ਰਿਗੁਣੀ ਮਾਇਆ ਦੇ ਮੋਹ ਨੂੰ ਤਿਆਗ ਕੇ ਮਨ ਦੇ ਸਹਜ-ਘਰ ਵਿਚ ਪ੍ਰਵੇਸ਼ ਕਰਨ ਦਾ ਨਾਂ ਹੀ 'ਅਨੰਦ' ਹੈ, ਪਰ ਇਹ ਮਰਾਤਬਾ 'ਗੁਰ-ਪ੍ਰਸਾਦਿ' ਹੀ ਪ੍ਰਾਪਤ ਹੁੰਦਾ ਹੈ; ਗੁਰਵਾਕ :

**ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥**
**ਕਹੈ ਨਾਨਕੁ ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ ॥੭॥** *(ਅਨੰਦੁ)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ਛੇਵੀਂ ਪਉੜੀ ਦੀ ਆਰੰਭਕ ਤੁਕ ਹੈ : "ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥" ਸਾਚੀ ਲਿਵ ਕੀ ਹੈ ? ਕਿਵੇਂ ਲੱਗਦੀ ਹੈ ?

***ਉੱਤਰ :*** ਬਿਰਤੀ-ਪ੍ਰਵਾਹ ਦੇ ਦੋ ਹੀ ਰਾਹ ਹਨ, 'ਲਿਵ' ਅਤੇ 'ਧਾਤੁ' :

**ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥੨॥੧੨॥**

*(ਸਿਰੀਰਾਗੁ ਮ: ੪, ਪੰਨਾ ੮੭)*

'ਲਿਵ' ਦਾ ਅਰਥ ਹੈ: "ਬਿਰਤੀ ਦਾ ਧਿਆਨ-ਲੀਨਤਾ ਵਾਲਾ ਅੰਤਰ-ਮੁਖੀ ਪ੍ਰਵਾਹ" ਅਤੇ 'ਧਾਤੁ' ਦਾ ਅਰਥ ਹੈ : "ਬਿਰਤੀ ਦਾ ਖਿੰਡਾਉ ਵਾਲਾ ਬਾਹਰ-ਮੁਖੀ ਪ੍ਰਵਾਹ"। ਬਿਰਤੀ ਦੇ ਇਹ ਦੋਵੇਂ ਰਾਹ ਇਕ ਦੂਜੇ ਦੀ ਪਰਸਪਰ ਵਿਰੋਧੀ ਦਸ਼ਾ ਵੱਲ ਚੱਲਦੇ ਹਨ।

'ਸਾਚੀ ਲਿਵ' ਤੋਂ ਭਾਵ ਹੈ: "ਸੱਚ ਦੀ ਪ੍ਰਾਪਤੀ ਵਾਲਾ ਬਿਰਤੀ ਦਾ ਧਿਆਨ-ਲੀਨਤਾ ਵਾਲਾ ਅੰਤਰ-ਮੁਖੀ ਪ੍ਰਵਾਹ"। ਚੁਰਾਸੀ ਲੱਖ ਜੂਨਾਂ ਵਿਚੋਂ ਮਨੁੱਖਾ ਦੇਹੀ ਦੀ ਸਰਦਾਰੀ ਇਸ 'ਸਾਚੀ ਲਿਵ' ਸਦਕਾ ਹੀ ਹੈ। ਸਾਚੀ ਲਿਵ ਦੀ ਅਮੋਲਕ ਦਾਤਿ ਤੋਂ ਸੱਖਣੀ ਇਹ ਚੁਰਾਸੀ ਲੱਖ ਜੂਨਾਂ ਦੀ ਸਰਦਾਰ—ਮਨੁੱਖਾ ਦੇਹੀ—ਪਸ਼ੂ-ਜੂਨੀਆਂ ਅਤੇ ਪ੍ਰੇਤ-ਜੂਨੀਆਂ ਤੋਂ ਵੀ ਮਾੜੀ ਗਰਦਾਨੀ ਜਾਂਦੀ ਹੈ:

**ਸਾਚੀ ਲਿਵੈ ਬਿਨੁ ਦੇਹ ਨਿਮਾਣੀ॥**
**ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥੬॥** *(ਅਨੰਦੁ)*

ਪੁਨਾ:

**ਦੁਲਭ ਦੇਹ ਪਾਈ ਵਡਭਾਗੀ॥**
**ਨਾਮੁ ਨ ਜਪਹਿ ਤੇ ਆਤਮਘਾਤੀ॥੧॥**
**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥**
**ਨਾਮ ਬਿਹੂਨ ਜੀਵਨ ਕਉਨ ਕਾਮ॥੧॥ ਰਹਾਉ॥**
**ਖਾਤ ਪੀਤ ਖੇਲਤ ਹਸਤ ਬਿਸਥਾਰ॥**
**ਕਵਨ ਅਰਥ ਮਿਰਤਕ ਸੀਗਾਰ॥੨॥**
**ਜੋ ਨ ਸੁਨਹਿ ਜਸੁ ਪਰਮਾਨੰਦਾ॥**
**ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥੩॥੧੧੧॥** *(ਗਉੜੀ ਮ: ੫, ਪੰਨਾ ੧੮੮)*

ਪੁਨਾ:

**ਪਸੂ ਪਰੇਤ ਮੁਗਧ ਤੇ ਬੁਰੀ॥**
**ਤਿਸਹਿ ਨ ਬੂਝੈ ਜਿਨਿ ਏਹ ਸਿਰੀ॥੩॥੨੩॥**
*(ਰਾਮਕਲੀ ਮ: ੫, ਪੰਨਾ ੮੯੦)*

ਪਾਰ-ਦ੍ਰਿਸ਼ਟਤਾ ਵਾਲਾ (ਮਨੁੱਖੀ ਸੂਝ-ਸਮਝ ਤੋਂ ਪਰੇ ਦਾ) ਭੇਤ ਦਰਸਾਉਣ ਵਾਲੀ ਅਰਸ਼ੀ-ਬਾਣੀ (ਗੁਰਬਾਣੀ) ਦੇ ਅਧਿਐਨ ਤੋਂ ਸੋਝੀ ਹੁੰਦੀ ਹੈ ਕਿ ਜੀਵ

ਜਦੋਂ ਮਾਂ ਦੇ ਪੇਟ ਵਿਚ ਸੀ ਤਾਂ ਇਸ ਦੀ ਜਠਰਾਗਨ (ਮਾਂ ਦੇ ਪੇਟ ਦੀ ਅਗਨੀ) ਤੋਂ ਰੱਖਿਆ 'ਸਾਚੀ ਲਿਵ', ਭਾਵ ਸਚੇ ਪ੍ਰਭੂ ਵਿਚ ਬਿਰਤੀ ਦੀ ਧਿਆਨ-ਲੀਨਤਾ ਸਦਕਾ ਹੀ ਹੋਈ ਸੀ :

**ਹਰਿ ਹਰਿ ਨਾਮੁ ਜਪੇ ਆਰਾਧੇ**
**ਵਿਚਿ ਅਗਨੀ ਹਰਿ ਜਪਿ ਜੀਵਿਆ ॥੧॥੩॥**

*(ਸਿਰੀਰਾਗੁ ਮ: ੪, ਪੰਨਾ ੭੬)*

ਪਰ ਜਿਉਂ ਹੀ ਜੀਵ ਦਾ ਮਾਂ ਦੇ ਗਰਭ-ਵਾਸ ਤੋਂ ਛੁਟਕਾਰਾ ਹੋਇਆ ਅਤੇ ਸੰਸਾਰ ਵਿਚ ਜਨਮ ਹੋਇਆ ਤਾਂ ਮਾਇਕੀ-ਤ੍ਰਿਸ਼ਨਾ ਦੇ ਪ੍ਰਭਾਵ ਅਧੀਨ ਇਸ ਦੀ ਸੱਚੇ-ਪ੍ਰਭੂ ਨਾਲ ਜੁੜੀ ਲਿਵ-ਡੋਰੀ ਟੁੱਟ ਗਈ :

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਵਿਸਰਿ ਗਇਆ ਧਿਆਨੁ ॥੨॥੧॥** *(ਸਿਰੀਰਾਗੁ ਮ: ੧, ਪੰਨਾ ੭੫)*

ਪੁਨਾ :

**ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥**
**ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ ॥੨੯॥**

*(ਅਨੰਦੁ)*

ਗੁਰਬਾਣੀ ਜੀਵ ਨੂੰ ਵਧੇਰੇ ਦੈਵੀ ਸੋਝੀ ਬਖ਼ਸ਼ਦੀ ਹੈ ਕਿ ਮਾਂ ਦੇ ਪੇਟ ਵਿਚ ਜਠਰ-ਅਗਨੀ ਸੀ, ਸੰਸਾਰ ਵਿਚ ਮਾਇਕੀ-ਤ੍ਰਿਸ਼ਨਾ ਦੀ ਅੱਗ ਹੈ ਅਤੇ ਇਸ ਤ੍ਰਿਸ਼ਨਾ-ਅਗਨੀ ਤੋਂ ਛੁਟਕਾਰੇ ਦਾ ਵੀ ਇਕੋ ਇਕ ਸਾਧਨ 'ਸਾਚੀ ਲਿਵ' ਹੀ ਹੈ।

ਸਵਾਲ ਹੈ, ਸੰਸਾਰ ਵਿਚ ਵਿਚਰਦਿਆਂ ਮਨੁੱਖ ਦੀ 'ਸਾਚੀ ਲਿਵ' ਲੱਗੇ ਕਿਵੇਂ ? ਇਹ ਭੇਤ ਵੀ ਗੁਰਬਾਣੀ ਹੀ ਖੋਲ੍ਹਦੀ ਹੈ ਕਿ 'ਸਾਚੀ ਲਿਵ' ਲਾਉਣੀ ਕਿਸੇ ਦੇ ਆਪਣੇ ਵੱਸ ਦੀ ਗੱਲ ਨਹੀਂ। 'ਸਾਚੀ ਲਿਵ' ਪੂਰੇ ਗੁਰੂ ਦੇ ਪ੍ਰਸਾਦ (ਮਿਹਰ) ਵਜੋਂ ਲੱਗਦੀ ਹੈ। ਕਿਸੇ ਦੇ ਭਾਗ ਜਾਗਣ ! ਸਤਿਗੁਰੂ ਦਾ ਮਿਲਾਪ ਹੋਵੇ !! ਸਤਿਗੁਰੂ ਦੀ ਪਰਮ ਕਿਰਪਾਲਤਾ ਸਦਕਾ ਅੰਮ੍ਰਿਤ-ਸ਼ਬਦ ਦੀ ਬਖ਼ਸ਼ੀਸ਼ ਪ੍ਰਾਪਤ ਹੋਵੇ !!! ਸੁਰਤੀ ਅੰਤਰ-ਮੁਖੀ ਹੋ ਕੇ ਅੰਮ੍ਰਿਤ-ਸ਼ਬਦ ਦੇ ਰਸ ਵਿਚ ਧਿਆਨ-ਲੀਨ ਹੋ ਜਾਵੇ !!!! ਫਿਰ ਸ਼ਬਦ-ਸੁਰਤਿ ਦੇ ਸੰਜੋਗ ਦੀ ਬਰਕਤਿ ਸਦਕਾ ਪ੍ਰਭੂ-ਪ੍ਰੀਤਮ ਨਾਲ ਪਰਚਾ ਪੈ ਜਾਵੇ ਤਾਂ ਮਨੁੱਖਾ ਦੇਹੀ ਦੀ ਪ੍ਰਾਪਤੀ ਅਤੇ

ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ। ਗੁਰਵਾਕ:

**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ**
**ਤਿਨੀ ਵਿਚੇ ਮਾਇਆ ਪਾਇਆ॥੨੯॥** *(ਅਨੰਦੁ)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ਨੌਵੀਂ ਪਉੜੀ ਦੀ ਆਰੰਭਕ ਤੁਕ ਹੈ:

**ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥**

'ਅਕਥ' ਤੋਂ ਕੀ ਭਾਵ ਹੈ?

'ਅਕਥ' ਦੀ ਕਹਾਣੀ ਕਥਨ ਕਰਨੀ ਕਿਵੇਂ ਸੰਭਵ ਹੈ?

***ਉੱਤਰ :*** ਅਕਥ ਤੋਂ ਭਾਵ ਹੈ: "ਉਹ ਅਦ੍ਰਿਸ਼ਟ, ਪਰਾ-ਭੌਤਕ ਪਰਮ-ਹੋਂਦ (ਵਾਹਿਗੁਰੂ) ਜੋ ਮਨ ਅਤੇ ਇੰਦਰੀਆਂ ਦੀ ਪਹੁੰਚ ਤੋਂ ਬਾਹਰ ਹੋਣ ਕਾਰਨ ਪੂਰੀ ਤਰ੍ਹਾਂ ਕਥਨ (ਬਿਆਨ) ਕੀਤੇ ਜਾਣ ਤੋਂ ਪਰੇ ਹੈ"। 'ਅਕਥ ਕੀ ਕਹਾਣੀ' ਤੋਂ ਭਾਵ ਹੈ: "ਪੂਰੀ ਤਰ੍ਹਾਂ ਕਥਨ (ਬਿਆਨ) ਕੀਤੇ ਜਾਣ ਤੋਂ ਪਰੇ (ਅਦ੍ਰਿਸ਼ਟ ਵਾਹਿਗੁਰੂ) ਦੀ ਗੁਹਜ ਗੱਲ"।

ਵਿਚਾਰ-ਅਧੀਨ ਸੂਖਮ ਵਿਸ਼ਾ ਇਹ ਹੈ ਕਿ ਪੰਜ-ਭੂਤਕੀ-ਆਕਾਰ-ਰਹਿਤ ਉਸ ਨੂਰੀ ਪਰਮ-ਹੋਂਦ ਦੀ ਕਹਾਣੀ ਕਥਨ ਕਰਨੀ ਕਿਵੇਂ ਸੰਭਵ ਹੈ?

ਦ੍ਰਿਸ਼ਟਮਾਨ ਕੁਦਰਤਿ-ਪਸਾਰਾ ਇਕ ਵਚਿਤ੍ਰ-ਚਿਤ੍ਰ ਹੈ। ਇਹ ਕੁਦਰਤਿ-ਚਿਤ੍ਰ ਏਨਾ ਮਨ-ਮੋਹਣਾ ਹੈ ਕਿ ਮਨੁੱਖ ਬਦੋ-ਬਦੀ ਇਸ ਵਿਚ ਉਲਝ ਜਾਂਦਾ ਹੈ। ਕੁਦਰਤਿ ਬਾਰੇ ਮਨੁੱਖ ਨੇ ਬਹੁਤ ਕੁਝ ਸਮਝਿਆ ਅਤੇ ਬਿਆਨ ਕੀਤਾ ਹੈ, ਜਿਸ ਤੋਂ ਮਨੁੱਖ ਮਾਤ੍ਰ ਨੂੰ ਬਹੁਤ ਲਾਭ ਵੀ ਹੋਇਆ ਹੈ। ਏਸੇ ਲਈ ਕੁਦਰਤਿ ਨੂੰ 'ਮਾਂ' ਕਰਕੇ ਜਾਣਿਆ ਜਾਂਦਾ ਹੈ। ਕੁਦਰਤਿ ਦੇ ਕਈ ਪ੍ਰਸੰਸਕ ਇਸ ਨੂੰ ਹੀ ਸਭ ਕੁਝ ਮੰਨਦੇ ਹਨ। ਗੁਰਬਾਣੀ ਇਸ ਪੱਖੋਂ ਮਨੁੱਖ ਨੂੰ ਸੁਚੇਤ ਕਰ ਕੇ ਸਹੀ ਸੇਧ ਦੇਂਦੀ ਹੈ ਅਤੇ ਕੁਦਰਤਿ ਦੇ ਵਚਿਤ੍ਰ-ਚਿਤ੍ਰ ਵਿਚ ਉਲਝਣ ਦੀ ਬਜਾਏ ਇਸ ਦੇ ਅਤੀ ਵਚਿਤ੍ਰ ਚਿਤੇਰੇ (ਚਿੱਤਰਕਾਰ—ਵਾਹਿਗੁਰੂ) ਵਿਚ ਚਿਤ ਜੋੜਨ ਦੀ ਪ੍ਰੇਰਨਾ ਦੇਂਦੀ ਹੈ:

**ਚਚਾ ਰਚਿਤ ਚਿਤ੍ਰ ਹੈ ਭਾਰੀ॥**
**ਤਜਿ ਚਿਤ੍ਰੈ ਚੇਤਹੁ ਚਿਤਕਾਰੀ॥**
**ਚਿਤ੍ਰ ਬਚਿਤ੍ਰ ਇਹੈ ਅਵਝੇਰਾ॥**
**ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥੧੨॥** *(ਪੰਨਾ ੩੪੦)*

ਮਨੁੱਖ ਦੀ ਮੂਲ-ਸਮੱਸਿਆ ਇਹ ਹੈ ਕਿ ਕੁਦਰਤਿ ਦਾ ਚਿਤਰਕਾਰ (ਕਾਦਰ) ਅਦ੍ਰਿਸ਼ਟ ਹੈ, ਅਗਮ ਅਤੇ ਅਗੋਚਰ ਹੈ, ਇਸ ਲਈ ਉਸ ਬਾਰੇ ਕੁਝ ਸੰਕਲਪ ਕਰ ਸਕਣਾ ਜਾਂ ਕੁਝ ਕਥਨ ਕਰ ਸਕਣਾ ਮਨੁੱਖ ਦੇ ਵੱਸ ਤੋਂ ਪਰੇ ਦੀ ਗੱਲ ਹੈ। ਇਸ ਦੇ ਬਾਵਜੂਦ ਕਈ ਫ਼ਿਲਾਸਫ਼ਰ ਅਤੇ ਵਿਗਿਆਨੀ ਆਪੋ ਆਪਣੀ ਬੁੱਧੀ ਦੇ ਬਲ-ਬੌਤੇ ਕੁਦਰਤਿ ਅਤੇ ਕਾਦਰ ਬਾਰੇ ਆਦਿ ਕਾਲ ਤੋਂ ਕਿਆਸ-ਅਰਾਈ ਕਰਦੇ ਆ ਰਹੇ ਹਨ। ਕੁਦਰਤਿ ਅਸਥੂਲ ਵਸਤੂ ਹੈ। ਇਸ ਨੂੰ ਸਮਝਣ-ਸਮਝਾਣ ਲਈ ਤਾਂ ਅਕਲ ਅਤੇ ਦਲੀਲ ਦੇ ਸੰਦ ਕਾਰਗਰ ਹੋ ਸਕਦੇ ਹਨ, ਪਰ ਕਾਦਰ (ਕਰਨਹਾਰ ਕਰਤਾਰ) ਨਿਰਾ ਨੂਰ ਹੈ, ਉਹ ਮਨੁੱਖੀ ਗਿਆਨ-ਇੰਦਰੀਆਂ ਦੀ ਪਹੁੰਚ ਅਤੇ ਸਮਝ-ਸੂਝ ਤੋਂ ਪਰੇ ਹੈ, ਉਸ ਨੂੰ ਮਨੁੱਖੀ ਅਕਲ ਦੇ ਕਲਾਵੇ ਵਿਚ ਲਿਆ ਸਕਣਾ ਅਤੇ ਦਲੀਲ ਨਾਲ ਸਿਧ ਕਰ ਸਕਣਾ ਕਿਵੇਂ ਸੰਭਵ ਹੋ ਸਕਦਾ ਹੈ ? ਅਨੰਤ ਕਾਲ ਤੋਂ ਬਥੇਰੇ ਅਕਲਈਆਂ ਨੇ ਕਰਤਾ ਪੁਰਖ ਨੂੰ ਸਮਝਣ-ਸਮਝਾਣ ਲਈ ਵਿਅਰਥ ਅਕਲ ਦੇ ਘੋੜੇ ਦੁੜਾਏ, ਟੱਕਰਾਂ ਮਾਰੀਆਂ, ਅਕਲ ਦੇ ਖੰਭ ਝੜ ਗਏ, ਪਰ ਬੇਅੰਤ ਕਰਤਾ ਪੁਰਖ ਦਾ ਅੰਤ ਨਾ ਲੱਭਾ; ਗੁਰਵਾਕ :

**ਅੰਤ ਕਾਰਣਿ ਕੇਤੇ ਬਿਲਲਾਹਿ ॥**
**ਤਾ ਕੇ ਅੰਤ ਨ ਪਾਏ ਜਾਹਿ ॥**
**ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ ॥੨੪॥** *(ਜਪੁ ਜੀ)*

ਪੁਨਾ :

**ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥**
**ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥੧॥**
*(ਗਉੜੀ ਮ: ੫, ਪੰਨਾ ੨੭੫)*

ਕਰਤਾ ਪੁਰਖ ਦੇ ਗਿਆਨ ਦੀ ਪ੍ਰਾਪਤੀ ਅਤੇ ਉਸ ਦੀ ਗਿਆਨ-ਚਰਚਾ ਸੰਬੰਧੀ ਗੁਰਮਤਿ ਦਾ ਮਾਰਗ ਵੱਖਰਾ ਅਤੇ ਵਿਲੱਖਣ ਹੈ। ਇਹ ਮਾਰਗ ਬਾਹਰ-ਮੁਖੀ ਨਹੀਂ, ਅੰਤਰ-ਮੁਖੀ ਹੈ। ਇਹ ਅਕਲ ਦਾ ਨਹੀਂ, ਸਗੋਂ ਸੁਰਤੀ ਦਾ ਮਾਰਗ ਹੈ। ਸੁਰਤੀ ਨੂੰ ਗੁਰ-ਸ਼ਬਦ ਵਿਚ ਜੋੜ ਕੇ ਜੋਤੀ-ਸਰੂਪ ਵਾਹਿਗੁਰੂ ਨਾਲ ਅੰਤਰ-ਆਤਮੇ ਇਕ-ਸੁਰ ਹੋਣ ਦਾ ਇਹ ਮਾਰਗ ਹੈ। ਇਹ ਮਨੁੱਖੀ ਅਕਲ ਦੇ

ਕਿਆਸ-ਕਿਆਫ਼ਿਆਂ ਵਾਲਾ ਚੁੰਚ-ਗਿਆਨ ਨਹੀਂ, ਸਗੋਂ ਆਤਮਿਕ ਅਨੁਭਵ ਉੱਤੇ ਅਧਾਰਤ ਤੱਤ-ਗਿਆਨ ਹੈ।

ਸ਼ਬਦ-ਸੁਰਤਿ ਦਾ ਪਰਚਾ ਪਾ ਕੇ ਸਤਿਗੁਰੂ ਪਾਤਿਸ਼ਾਹ ਜਦੋਂ ਜਦੋਂ ਪਤੀ-ਪਰਮੇਸ਼ਰ ਨਾਲ ਅੰਤਰ-ਆਤਮੇ ਅਭੇਦ ਹੋਏ ਤਾਂ ਵਿਸਮਾਦੀ ਦਸ਼ਾ ਵਿਚ ਉਹਨਾਂ ਦੇ ਅੰਦਰੋਂ ਸੁਹਾਗ-ਮਿਲਾਪ ਦੇ ਨਗ਼ਮੇ ਉਮਾਹੂ ਚਸ਼ਮੇ ਵਾਂਗ ਫੁੱਟ ਉੱਠੇ, ਜਿਨ੍ਹਾਂ ਨੂੰ ਸਤਿਗੁਰਾਂ ਨੇ 'ਧੁਰ ਕੀ ਬਾਣੀ', 'ਖਸਮ ਕੀ ਬਾਣੀ', 'ਅੰਮ੍ਰਿਤ ਬਾਣੀ' ਆਦਿ ਦੀ ਸੰਗਿਆ ਦਿੱਤੀ। ਜੋਤੀ-ਸਰੂਪ ਵਾਹਿਗੁਰੂ ਨਾਲ ਆਤਮਿਕ ਅਭੇਦਤਾ, ਅਥਵਾ, ਗਿਆਨ ਧਿਆਨ ਦੀ ਦਸ਼ਾ ਵਿਚ ਆਤਮ-ਤਲ ਉੱਤੇ ਆਵੇਸ਼ ਹੋਈ, ਸਿਫ਼ਤਿ-ਸਾਲਾਹ-ਮਈ ਗੁਰਬਾਣੀ ਹੀ ਤੱਤ-ਗਿਆਨ ਪ੍ਰਗਟਾਉਣ ਵਾਲੀ ਅਕਥ ਕਥਾ ਹੈ :

**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥੧॥੧੬॥**

*(ਵਾਰ ਸਾਰੰਗ, ਸਲੋਕ ਮ: ੨, ਪੰਨਾ ੧੨੪੩)*

ਸਮੱਗਰ ਗੁਰਬਾਣੀ 'ਅਕਥ' ਵਾਹਿਗੁਰੂ ਦੀ ਮਿੱਠੀ ਆਤਮ-ਕਹਾਣੀ ਹੈ :

**ਸਭ ਮੇਰੀ ਤਿਖਾ ਬੁਝਾਨੀ॥**
**ਅਬ ਮੈ ਸਹਜਿ ਸਮਾਨੀ॥**
**ਮੀਠੀ ਪਿਰਹਿ ਕਹਾਨੀ॥**
**ਮੋਹਨੁ ਲਾਲਨੁ ਪਾਇਓ ਰੀ॥ ਰਹਾਉ ਦੂਜਾ॥੧॥੧੨੮॥**

*(ਬਿਲਾਵਲੁ ਮ: ੫, ਪੰਨਾ ੮੩੦)*

**ਗੁਰ ਪੂਰੇ ਕੀ ਬਾਣੀ॥**
**ਪਾਰਬ੍ਰਹਮ ਮਨਿ ਭਾਣੀ॥**
**ਨਾਨਕ ਦਾਸਿ ਵਖਾਣੀ॥**
**ਨਿਰਮਲ ਅਕਥ ਕਹਾਣੀ॥੨॥੮੨॥** *(ਸੋਰਠਿ ਮ: ੫, ਪੰਨਾ ੬੨੯)*

ਏਸੇ ਰਹੱਸ ਨੂੰ ਸਪੱਸ਼ਟਾਉਣ ਅਤੇ ਦ੍ਰਿੜ੍ਹਾਉਣ ਲਈ ਹੀ ਸ੍ਰੀ ਅਨੰਦੁ ਸਾਹਿਬ ਦੀ ਵਿਚਾਰ-ਅਧੀਨ ਪਉੜੀ ਦੀ ਅੰਤਲੀ ਦੁਪੰਗਤੀ ਵਿਚ ਸੱਚੀ ਬਾਣੀ ਗਾਉਣ ਅਤੇ ਇੰਜ ਅਕਥ ਦੀ ਕਹਾਣੀ ਕਰਨ ਦਾ ਪ੍ਰੇਰਨਾ-ਮਈ ਹੁਕਮ ਅੰਕਿਤ ਹੈ :

**ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥**
**ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥੯॥** *(ਅਨੰਦੁ)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ਚੌਦ੍ਹਵੀਂ ਪਉੜੀ ਦੀ ਆਰੰਭਕ ਤੁਕ ਹੈ:

**ਭਗਤਾ ਕੀ ਚਾਲ ਨਿਰਾਲੀ॥**

'ਭਗਤਾ ਕੀ ਚਾਲ' ਦੀ ਵਿਆਖਿਆ ਕਰੋ।

***ਉੱਤਰ :*** 'ਭਗਤ' ਤੋਂ ਭਾਵ ਹੈ, ਭਗਤੀ ਕਰਨ ਵਾਲਾ। ਸ਼ਾਸਤਰਾਂ ਅਨੁਸਾਰ ਭਗਤੀ ਨੌਂ ਪ੍ਰਕਾਰ ਦੀ ਮੰਨੀ ਗਈ ਹੈ, ਪਰ ਗੁਰਮਤਿ ਵਿਚ 'ਪ੍ਰੇਮਾ ਭਗਤੀ' ਹੀ ਪਰਵਾਨ ਹੈ। ਅਨ-ਮੱਤਾਂ ਦੇ ਲੋਕ ਦੇਵੀ-ਦੇਵਤਿਆਂ ਦੀ ਭਗਤੀ ਕਰਦੇ ਹਨ; ਪਰ ਸਿਖ ਧਰਮ ਵਿਚ ਕਰਤਾ ਪੁਰਖ ਦੀ ਭਗਤੀ ਦੀ ਹੀ ਮਹਾਨਤਾ ਹੈ; ਗੁਰਵਾਕ:

**ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ॥**
**ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ॥੯॥੩੬॥**

*(ਆਸਾ ਮ: ੫, ਪੰਨਾ ੪੩੦)*

ਅਲਾਹ (ਕਰਤਾ ਪੁਰਖ) ਦੀ ਪ੍ਰੇਮਾ-ਭਗਤੀ ਕਿਉਂਕਿ ਬਾਕੀ ਸਭ ਭਗਤੀਆਂ ਤੋਂ ਨਿਰਾਲੀ ਹੈ, ਇਸ ਲਈ ਇਸ ਨੂੰ ਅਪਣਾਉਣ ਸਦਕਾ ਭਗਤ-ਜਨਾਂ ਦੀ ਚਾਲ, ਭਾਵ, ਜੀਵਨ-ਰੀਤੀ ਵੀ ਆਮ ਸੰਸਾਰੀ ਜੀਵਾਂ ਤੋਂ ਵਿਭਿੰਨ ਅਤੇ ਵਿਲੱਖਣ ਹੁੰਦੀ ਹੈ।

'ਭਗਤਾਂ' ਅਤੇ 'ਆਮ ਸੰਸਾਰੀਆਂ'; ਇਹਨਾਂ ਦੋਹਾਂ ਦਾ ਜੀਵਨ-ਨਿਸ਼ਾਨਾ ਵੱਖਰਾ ਵੱਖਰਾ ਅਤੇ ਇਕ ਦੂਜੇ ਦੇ ਬਿਲਕੁਲ ਉਲਟ ਹੁੰਦਾ ਹੈ, ਇਸ ਲਈ ਇਹਨਾਂ ਦਾ ਪਰਸਪਰ ਜੋੜ ਕਦੀ ਜੁੜ ਨਹੀਂ ਸਕਦਾ। ਭਗਤਾਂ ਦਾ ਜੀਵਨ-ਨਿਸ਼ਾਨਾ ਪ੍ਰਭੂ-ਪ੍ਰਾਪਤੀ ਹੁੰਦਾ ਹੈ, ਜਦ ਕਿ ਸੰਸਾਰੀ ਲੋਕ ਮਾਇਆ-ਪ੍ਰਾਪਤੀ ਨੂੰ ਆਪਣਾ ਜੀਵਨ-ਨਿਸ਼ਾਨਾ ਮਿਥਦੇ ਹਨ। ਮਾਇਆ ਦੀ ਬਾਹਰਲੀ ਚਟਕ-ਮਟਕ ਬੜੀ ਮਨ-ਮੋਹਣੀ ਹੈ, ਇਸ ਲਈ ਬਹੁਤੇ ਲੋਕੀ ਇਸ ਦੇ ਰੂਪ 'ਤੇ ਮੋਹਤ ਹੋ ਕੇ ਇਸ ਦੇ ਫੰਧੇ ਵਿਚ ਫਸ ਜਾਂਦੇ ਹਨ। ਮਾਇਆ ਦੀ ਸ਼ੋਭਾ ਅਤੇ ਇਸ ਦੇ ਚਸਕਿਆਂ ਦੇ ਰਸ ਛਿਨ-ਭੰਗਰ ਹੋਣ ਕਾਰਨ ਮਨੁੱਖ ਦੀ ਸੰਤੁਸ਼ਟੀ ਨਹੀਂ ਹੁੰਦੀ। ਤ੍ਰਿਸ਼ਨਾ ਵਧਦੀ ਹੀ ਜਾਂਦੀ ਹੈ। ਇਸ ਤਰ੍ਹਾਂ ਸੁਖ ਦੀ ਥਾਵੇਂ ਸਗੋਂ ਦੁਖ ਹੁੰਦਾ ਹੈ।

ਕਿਆਸ-ਕਿਆਫ਼ਿਆਂ ਵਾਲਾ ਚੁੰਚ-ਗਿਆਨ ਨਹੀਂ, ਸਗੋਂ ਆਤਮਿਕ ਅਨੁਭਵ ਉੱਤੇ ਅਧਾਰਤ ਤੱਤ-ਗਿਆਨ ਹੈ।

ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਮਹਾਂਬਲੀ ਹਨ। ਇਹਨਾਂ ਬਲਵਾਨ ਵਿਰੋਧੀ ਸ਼ਕਤੀਆਂ ਨਾਲ ਨਿਰੰਤਰ ਜੁਧ ਕਰ ਕੇ ਅਤੇ ਗੁਰੂ-ਆਸਰੇ ਇਹਨਾਂ 'ਤੇ ਵਿਜੈ ਪ੍ਰਾਪਤ ਕਰ ਕੇ ਹੀ ਕੋਈ ਪ੍ਰਭੂ-ਪ੍ਰਾਪਤੀ ਦਾ ਪਾਤਰ ਬਣ ਸਕਦਾ ਹੈ। ਪ੍ਰੇਮਾ-ਭਗਤੀ ਲਈ ਸੰਜਮੀ ਅਤੇ ਸੰਤੋਖੀ ਜੀਵਨ ਅਪਣਾਉਣਾ ਮੁਢਲੀ ਲੋੜ ਹੈ। ਇਸ ਲਈ ਥੋੜਾ ਖਾਣਾ, ਥੋੜਾ ਸੌਣਾ ਅਤੇ ਥੋੜਾ ਬੋਲਣਾ ਭਗਤ-ਜਨਾਂ ਦੇ ਵਿਸ਼ੇਸ਼ ਲੱਛਣ ਹੁੰਦੇ ਹਨ। ਅਜਿਹਾ ਸੰਜਮੀ ਜੀਵਨ ਬਤੀਤ ਕਰਨਾ ਖੰਡੇ ਦੀ ਧਾਰ ਉੱਤੇ ਚੱਲਣ ਵਾਲੀ ਗੱਲ ਹੈ। ਗੁਰੂ-ਪਾਤਿਸ਼ਾਹ ਦੀ ਮਿਹਰ ਦੀ ਨਦਰਿ ਸਦਕਾ, ਜਿਹੜੇ ਭਗਤ-ਜਨ ਆਪਾ-ਭਾਵ ਮਿਟਾਅ ਕੇ ਇਸ ਗੁਰਮਤਿ ਮਾਰਗ ਉੱਤੇ ਚੱਲਦੇ ਹਨ, ਉਹਨਾਂ ਅੰਦਰ ਹਰਿ-ਨਾਮ ਦੀ ਸੁਗੰਧੀ ਪ੍ਰਵੇਸ਼ ਕਰ ਜਾਂਦੀ ਹੈ, ਜਿਸ ਨਾਲ ਉਹ ਸਮੁੱਚੇ ਹੀ ਸੰਸਾਰ ਨੂੰ ਸੁਗੰਧਤ ਕਰ ਦਿੰਦੇ ਹਨ ਅਤੇ ਨਿਰੰਤਰ ਕਰਦੇ ਹੀ ਰਹਿੰਦੇ ਹਨ।

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ਦਸਵੀਂ ਅਤੇ ਗਿਆਰਵੀਂ ਪਉੜੀ ਦੀ ਆਰੰਭਕ ਤੁਕ ਕ੍ਰਮਵਾਰ ਇਹ ਹੈ:

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥੧੦॥**
**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥੧੧॥**

(ੳ) 'ਮਨ' ਕੀ ਹੈ?

(ਅ) ਮਨ ਨੂੰ 'ਚੰਚਲਾ' ਵੀ ਕਿਹਾ ਗਿਆ ਹੈ ਅਤੇ 'ਪਿਆਰਿਆ' ਵੀ। ਇਸ ਦਾ ਕੀ ਰਹੱਸ ਹੈ?

***ਉੱਤਰ :*** ਜਿਵੇਂ ਜਗਤ-ਰਚਨਾ ਵਿਚ ਮਨੁੱਖ ਦੀ ਪ੍ਰਧਾਨਤਾ ਹੈ, ਏਵੇਂ ਹੀ ਮਨੁੱਖੀ ਸਰੀਰ ਦੀ ਕਾਰਜ-ਕੁਸ਼ਲਤਾ ਵਿਚ ਮਨ ਦਾ ਵਿਸ਼ੇਸ਼ ਅਸਥਾਨ ਹੈ। 'ਮਨ' ਸਰੀਰ-ਗੱਡੀ ਦਾ ਚਪਲ ਘੋੜਾ ਹੈ, ਜਿਸ ਦੀ ਦੌੜ ਹਵਾ ਦੀ ਰਫ਼ਤਾਰ ਨੂੰ ਵੀ ਮਾਤ ਪਾਉਂਦੀ ਹੈ। ਮੂਲ-ਪ੍ਰਸ਼ਨ ਇਹ ਹੈ ਕਿ 'ਮਨ' ਹੈ ਕੀ? ਮਨੋ-ਵਿਗਿਆਨੀਆਂ ਵੱਲੋਂ ਇਸ ਸੰਬੰਧੀ ਆਪੋ ਆਪਣੀਆਂ ਕਈ ਕਿਸਮ ਦੀਆਂ ਕਿਆਸ-ਆਰਾਈਆਂ ਕੀਤੀਆਂ ਹੋਈਆਂ ਹਨ, ਪਰ ਭਰੋਸੇ-ਯੋਗ ਨਿਰਣਾ ਕੇਵਲ

ਗੁਰਬਾਣੀ ਦਾ ਹੈ:

**ਇਹੁ ਮਨੁ ਸਕਤੀ ਇਹੁ ਮਨੁ ਸੀਉ॥**
**ਇਹੁ ਮਨੁ ਪੰਚ ਤਤ ਕੋ ਜੀਉ॥**
**ਇਹੁ ਮਨੁ ਲੇ ਜਉ ਉਨਮਨਿ ਰਹੈ॥**
**ਤਉ ਤੀਨਿ ਲੋਕ ਕੀ ਬਾਤੈ ਕਹੈ॥੩੩॥**

*(ਬਾਵਨ ਅਖਰੀ, ਕਬੀਰ ਜੀ, ਪੰਨਾ ੩੪੨)*

ਗੁਰਬਾਣੀ ਦੀ ਬਖ਼ਸ਼ੀ ਸੋਝੀ ਅਨੁਸਾਰ ਮਨ ਜੋਤਿ-ਸਰੂਪ ਹੈ। ਆਪਣੇ ਅਸਲੇ (ਜੋਤੀ ਸਰੂਪ ਵਾਹਿਗੁਰੂ) ਨਾਲ ਜੁੜਿਆ ਮਨ ਅਨੰਤ ਸ਼ਕਤੀਆਂ ਦਾ ਸੁਆਮੀ ਹੋ ਜਾਂਦਾ ਹੈ। ਦੂਜੇ ਪਾਸੇ, ਦ੍ਰਿਸ਼ਟਮਾਨ ਮਾਇਆ ਉੱਤੇ ਲੁਭਾਇਮਾਨ ਹੋਇਆ 'ਮਨ', ਤ੍ਰਿਸ਼ਨਾ ਦੀ ਫਾਹੀ ਵਿਚ ਫਸ ਕੇ ਆਪਣੀ ਸਾਰੀ ਸ਼ਕਤੀ ਖੀਣ ਕਰ ਲੈਂਦਾ ਹੈ ਅਤੇ ਚੁਰਾਸੀ ਲੱਖ ਜੂਨਾਂ ਦੇ ਗੇੜ ਸਹੇੜ ਲੈਂਦਾ ਹੈ।

ਮਨ ਦਾ ਮੂਲਕ ਸੁਭਾਅ ਸੰਕਲਪ ਵਿਕਲਪ ਕਰਨਾ ਹੈ। ਮਨ ਨਿੱਜੀ ਤੌਰ 'ਤੇ ਕੁਝ ਕਰਨ ਦੇ ਸਮਰੱਥ ਨਹੀਂ, ਇਹ ਸਰੀਰ ਦੀਆਂ ਕਰਮ-ਇੰਦਰੀਆਂ ਅਤੇ ਗਿਆਨ-ਇੰਦਰੀਆਂ ਤੋਂ ਸਾਰੀ ਪ੍ਰਕਿਰਿਆ ਕਰਵਾਉਂਦਾ ਹੈ। ਆਤਮਵਾਦੀ ਲੋਕ ਮਨ ਨੂੰ ਆਤਮਾ ਦਾ ਸੂਖਮ ਸਰੀਰ ਮੰਨਦੇ ਹਨ। ਗੁਰਬਾਣੀ ਵਿਚ ਮਨ ਨੂੰ 'ਪੰਚ-ਭੂ-ਆਤਮਾ' ਅਥਵਾ 'ਪੰਜਾਂ ਤੱਤਾਂ ਦੀ ਸੂਖਮ ਸਤ੍ਰ-ਅੰਸ਼ ਦੀ ਉਪਜ' ਕਰਕੇ ਵੀ ਵਰਣਨ ਕੀਤਾ ਮਿਲਦਾ ਹੈ:

**ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ॥੨॥੮॥**

*(ਗੂਜਰੀ ਮ: ੩, ਪੰਨਾ ੪੯੧)*

**ਇਹੁ ਮਨੁ ਕਰਮਾ ਇਹੁ ਮਨੁ ਧਰਮਾ॥**
**ਇਹੁ ਮਨੁ ਪੰਚ ਤਤੁ ਤੇ ਜਨਮਾ॥੩॥੮॥** *(ਆਸਾ ਮ: ੧, ਪੰਨਾ ੪੧੫)*

ਮਨ ਬੜੀ ਸ਼ਕਤੀਸ਼ਾਲੀ ਅਤੇ ਮਹੱਤਵਪੂਰਨ ਸੱਤਾ ਹੈ। ਜੇ ਕੋਈ ਆਪਣੇ ਮਨ ਨੂੰ ਜਿੱਤ ਲਵੇ, ਅਥਵਾ ਵੱਸ ਵਿਚ ਕਰ ਲਵੇ ਤਾਂ ਉਸ ਨੇ, ਜਾਣੋ, ਸਾਰੇ ਜਗਤ ਨੂੰ ਹੀ ਜਿੱਤ ਲਿਆ।

ਗੁਰਬਾਣੀ ਵਿਚ ਮਨ ਦੇ ਉਸਾਰੂ ਅਤੇ ਢਾਹੂ ਦੋਵੇਂ ਹੀ ਪੱਖ ਉਜਾਗਰ ਕਰ ਕੇ, ਇਸ ਦੇ ਢਾਹੂ ਪੱਖ ਤੋਂ ਸਾਵਧਾਨ ਰਹਿਣ ਅਤੇ ਉਸਾਰੂ ਪੱਖ ਰਾਹੀਂ ਜੀਵਨ-ਉਸਾਰੀ ਕਰਨ ਦੀ ਸੇਧ ਦਿੱਤੀ ਹੋਈ ਹੈ:

**ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥**
**ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥**
**ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ॥੨॥੧੦॥**

*(ਪ੍ਰਭਾਤੀ ਮ: ੧, ਪੰਨਾ ੧੩੩੦)*

ਮਨੁੱਖ ਦਾ ਸਾਰੀ ਉਮਰ ਮਨ ਨਾਲ ਹੀ ਵਾਸਤਾ ਰਹਿੰਦਾ ਹੈ। ਜੇ ਮਨ ਮਾਇਆ ਦੇ ਟੇਟੇ ਚੜ੍ਹ ਜਾਏ ਤਾਂ ਇਹ ਮਨੁੱਖ ਨੂੰ ਰਸਾਤਲ ਵਿਚ ਜਾ ਡੇਗਦਾ ਹੈ, ਪਰ ਜੇ ਗੁਰੂ ਦੇ ਪਰਸਾਦ ਕਰਕੇ ਮਨ ਨਾਮ ਵਿਚ ਜੁੜ ਜਾਏ ਤਾਂ ਇਹ ਜੋਤਿ-ਸਰੂਪ ਵਾਹਿਗੁਰੂ ਵਿਚ ਲੀਨ ਕਰ ਦਿੰਦਾ ਹੈ।

ਇਸੇ ਲਈ ਗੁਰਬਾਣੀ ਮਨ ਨੂੰ ਮਾਰਨ ਅਥਵਾ ਬੇਹਿਸ ਕਰਨ ਦੀ ਬਜਾਏ ਇਸ ਨੂੰ ਸੋਧਣ ਪ੍ਰਬੋਧਣ 'ਤੇ ਬਲ ਦਿੰਦੀ ਹੈ:

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥੩੨॥**

*(ਬਾਵਨ ਅਖਰੀ, ਕਬੀਰ ਜੀ, ਪੰਨਾ ੩੪੨)*

ਏਸੇ ਦ੍ਰਿਸ਼ਟੀਕੋਣ ਅਧੀਨ ਅਨੰਦੁ ਸਾਹਿਬ ਦੀ ਪਉੜੀ ਨੰ: ੧੦ ਵਿਚ ਚੰਚਲ ਮਨ ਨੂੰ ਡਾਂਟ ਕੇ ਚੰਚਲਤਾਈ ਤੋਂ ਬਚਣ ਦੀ ਗੁਰਮਤੀ ਸਮਝਾਉਣੀ ਦਿੱਤੀ ਹੋਈ ਹੈ, ਜਦ ਕਿ ਪਉੜੀ ਨੰ: ੧੧ ਵਿਚ ਸਾਊ ਮਨ ਨੂੰ ਪਿਆਰ ਨਾਲ ਸਮਝਾ ਕੇ ਸੱਚ-ਨਾਮ ਨਾਲ ਜੁੜਨ ਦੀ ਪ੍ਰੇਰਨਾ ਹੈ। ਮਨ ਦੀ ਅਵਸਥਾ ਮੂਜਬ ਇਸ ਦੇ ਪ੍ਰਬੋਧਣ ਲਈ ਵੱਖਰੇ ਵੱਖਰੇ ਸਾਧਨ ਵਰਤਣ ਦੀ ਸੁਚੱਜੀ ਸੋਧ ਦਿੱਤੀ ਗਈ ਹੈ।

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ਅਠਾਰ੍ਹਵੀਂ ਪਉੜੀ ਦੀ ਆਰੰਭਕ ਤੁਕ ਹੈ:

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥**

'ਸਹਸਾ' ਕੀ ਹੈ, 'ਸਹਜ' ਕੀ ਹੈ?

***ਉੱਤਰ :***

## ਸਹਸਾ

'ਸਹਸਾ' ਦਾ ਅਰਥ ਹੈ: "ਭਰਮ, ਭੁਲੇਖਾ, ਭ੍ਰਾਂਤੀ"। 'ਸਹਸੇ' ਦਾ ਮੂਲ ਕਾਰਨ ਅਗਿਆਨਤਾ ਹੈ। ਜਿਸ ਤਰ੍ਹਾਂ ਕਈ ਵਾਰੀ ਧਰਤੀ 'ਤੇ ਪਈ ਹੋਈ ਰੱਸੀ

ਤੋਂ ਘੁਸ-ਮੁਸੇ ਵਿਚਲੇ ਅੰਨ੍ਹੇਰੇ ਦੇ ਕਾਰਨ ਸੱਪ ਦਾ ਟਪਲਾ ਲੱਗਦਾ ਹੈ, ਏਸੇ ਤਰ੍ਹਾਂ ਅਗਿਆਨਤਾ ਦੇ ਕਾਰਨ ਮਨੁੱਖ ਨੂੰ 'ਸਹਸਾ' ਅਥਵਾ 'ਭਰਮ' ਵਿਆਪਿਆ ਰਹਿੰਦਾ ਹੈ, ਜਿਸ ਦੇ ਪ੍ਰਭਾਵ ਅਧੀਨ ਉਸ ਦਾ ਮਨ ਅਤੇ ਬੁਧਿ ਮਲੀਨ ਹੋ ਜਾਂਦੇ ਹਨ। ਇਸ ਦੇ ਫਲਸਰੂਪ ਉਸ ਨੂੰ ਅਸਲੀਅਤ ਦੀ ਸਮਝ ਨਹੀਂ ਪੈਂਦੀ, ਸਗੋਂ ਉਹ ਹੋਰ ਦਾ ਹੋਰ ਹੀ ਸਮਝਦਾ ਹੈ :

**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥**
**ਜੈਸਾ ਮਾਨੀਐ ਹੋਇ ਨ ਤੈਸਾ ॥੧॥** *(ਸੋਰਠਿ ਰਵਿਦਾਸ, ਪੰਨਾ ੬੫੭)*

ਇਹ ਦ੍ਰਿਸ਼ਟਮਾਨ ਪੰਜ-ਭੂਤਕੀ ਸੰਸਾਰ, ਜੋ ਰੰਗ-ਭੂਮੀ ਦੇ ਰੂਪ ਵਿਚ ਮਨੁੱਖ ਮਾਤ੍ਰ ਨੂੰ ਲੁਭਾਇਮਾਨ ਕਰਦਾ ਹੈ, ਵਾਸਤਵ ਵਿਚ ਇਕ ਭਰਮ-ਭੁਲੇਖਾ ਹੈ। ਇਸ ਅੰਦਰ ਅਦ੍ਰਿਸ਼ਟ ਰੂਪ ਵਿਚ ਵਿਆਪਕ ਹੋ ਕੇ ਚਲਾਉਣ ਵਾਲੀ ਪਰਮ-ਚੇਤਨਾ 'ਬ੍ਰਹਮ' ਹੈ, ਜੋ ਸਦੀਵਕਾਲ 'ਸਤਿ' ਹੈ; ਗੁਰਵਾਕ :

**ਸਸਾ ਸਤਿ ਸਤਿ ਸਤਿ ਸੋਊ ॥**
**ਸਤਿ ਪੁਰਖ ਤੇ ਭਿੰਨ ਨ ਕੋਊ ॥੩॥**
*(ਗਉੜੀ ਬਾਵਨ ਅਖਰੀ, ਮ: ੫, ਪੰਨਾ ੨੫੦)*

ਪੁਨਾ :

**ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ ॥੧॥੧॥**
*(ਵਾਰਾਂ ਭਾਈ ਗੁਰਦਾਸ ਜੀ)*

ਏਸੇ ਲਈ ਗੁਰਬਾਣੀ ਵਿਚ ਸੰਸਾਰ ਅਥਵਾ ਇਸ ਦੇ ਮਾਇਕੀ ਪਦਾਰਥਾਂ ਨੂੰ 'ਹਰਿ-ਚੰਦਉਰੀ' (ਹਰੀ ਚੰਦ ਦੀ ਇਕ ਖ਼ਿਆਲੀ ਨਗਰੀ) ਅਤੇ ਮ੍ਰਿਗ-ਤ੍ਰਿਸ਼ਨਾ (ਧੋਖਾ-ਰੂਪ ਜਲ, ਜਿਸ ਦਾ ਟਪਲਾ ਮਾਰੂ-ਥਲ ਦੀ ਧੁੱਪ ਨਾਲ ਚਮਕਦੀ ਰੇਤ ਤੋਂ ਹਿਰਨ ਨੂੰ ਲੱਗਦਾ ਹੈ) ਕਰ ਕੇ ਵਰਣਾਇਆ ਹੋਇਆ ਹੈ।

'ਸਹਸੇ' ਦੇ ਪ੍ਰਭਾਵ ਅਧੀਨ ਜੀਵ ਪਰਮ-ਚੇਤਨਾ (ਵਾਹਿਗੁਰੂ) ਦੀ ਸਦੀਵੀ ਹੋਂਦ ਤੋਂ ਮੁਨਕਰ (ਇਨਕਾਰੀ) ਹੋ ਕੇ ਸੁਪਨ-ਸਮਾਨ ਸੰਸਾਰ ਨੂੰ ਹੀ ਸਤਿ (ਥਿਰ) ਮੰਨੀ ਬੈਠਾ ਹੈ ਅਤੇ ਇਸ ਨਾਲ ਹੀ ਪਰਚਿਆ ਪਿਆ ਹੈ; ਗੁਰਵਾਕ :

**ਝੂਠੁ ਬਾਤ ਸਾ ਸਚੁ ਕਰਿ ਜਾਤੀ ॥**
**ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥੯੮॥**
*(ਗਉੜੀ ਗੁਆਰੇਰੀ ਮ: ੫, ਪੰਨਾ ੧੮੫)*

ਪੁਨਾ :

**ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥**
**ਜੋ ਹੋਵਨੁ ਸੋ ਦੂਰਿ ਪਰਾਨੈ ॥੪॥੪॥** *(ਗਉੜੀ ਸੁਖਮਨੀ ਮ: ੫, ਪੰਨਾ ੨੬੭)*

'ਸਹਸੇ' ਦੀ ਕੋਈ ਸਦੀਵੀ ਹੋਂਦ ਨਹੀਂ। ਇਹ ਜੀਵ ਦੇ ਅੰਦਰ ਓਨੀ ਦੇਰ ਤਕ ਟਿਕਿਆ ਰਹਿੰਦਾ ਹੈ, ਜਿੰਨੀ ਦੇਰ ਤਕ ਉਸ ਅੰਦਰ ਆਤਮ-ਅਗਿਆਨਤਾ ਹੁੰਦੀ ਹੈ। ਜਦੋਂ ਹੀ ਉਸ ਨੂੰ ਕਰਤਾ ਪੁਰਖ ਦੀ ਮਿਹਰ ਸਦਕਾ ਪੂਰਾ ਸਤਿਗੁਰੂ ਮਿਲ ਪੈਂਦਾ ਹੈ ਤਾਂ ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਉਸ ਅੰਦਰ ਦਿਬ-ਦ੍ਰਿਸ਼ਟੀ ਦਾ ਪ੍ਰਕਾਸ਼ ਹੋ ਜਾਂਦਾ ਹੈ, ਜਿਸ ਦੇ ਫਲਸਰੂਪ ਅਗਿਆਨਤਾ ਅਤੇ ਇਸ ਤੋਂ ਉਪਜਿਆ 'ਸਹਸਾ' ਸਫ਼ ਵਲ੍ਹੇਟ ਜਾਂਦਾ ਹੈ; ਗੁਰਵਾਕ :

**ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥੪॥੩॥**
*(ਆਸਾ ਮ: ੫, ਪੰਨਾ ੪੫੪)*

ਪੁਨਾ :

**ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ॥੨॥੫੪॥**
*(ਸਿਰੀਰਾਗੁ ਮ: ੩, ਪੰਨਾ ੩੪)*

## ਸਹਜੁ

'ਸਹਜੁ' ਬਹੁ-ਅਰਥਕ ਸ਼ਬਦ ਹੈ, ਜਿਵੇਂ :

੧. ਨਾਲ ਪੈਦਾ ਹੋਣ ਵਾਲਾ, ੨. ਸੁਭਾਵ, ੩. ਵਿਚਾਰ, ਵਿਵੇਕ, ੪. ਗਿਆਨ, ਆਦਿ।

ਵਿਚਾਰ ਅਧੀਨ ਪੰਗਤੀ ਵਿਚ 'ਸਹਜੁ' ਦਾ ਅਰਥ ਹੈ: "ਬ੍ਰਹਮ ਗਿਆਨ"। 'ਸਹਜੁ' ਸ਼ਬਦ ਮਨ ਦੀ ਬ੍ਰਹਮ-ਗਿਆਨ ਵਾਲੀ ਅਵਸਥਾ ਦਾ ਲਖਾਇਕ ਹੈ, ਜਿਥੇ ਮਨ ਮਾਇਆ ਦੇ ਤਿੰਨਾਂ ਗੁਣਾਂ (ਤਮੋ, ਰਜੋ ਅਤੇ ਸਤੋ) ਦੇ ਪ੍ਰਭਾਵ ਤੋਂ ਉੱਤੇ ਉੱਠ ਕੇ ਤੁਰੀਆ-ਪਦ ਦੀ ਬਿਰਤੀ ਦਾ ਧਾਰਨੀ ਹੋ ਜਾਵੇ। ਮਾਇਆ ਦੇ ਤਿੰਨਾਂ ਗੁਣਾਂ ਅਧੀਨ ਮਨੁੱਖੀ ਮਨ ਉਲਾਰ ਹੋਇਆ ਨਿਰੰਤਰ ਡੋਲਦਾ ਰਹਿੰਦਾ ਹੈ, ਪਰ ਜਦੋਂ ਇਹ ਤਿੰਨਾਂ ਗੁਣਾਂ ਨੂੰ ਤਿਆਗ ਕੇ ਸਤਿਗੁਰੂ ਦੀ ਕਿਰਪਾ ਦੁਆਰਾ ਚਉਥੇ ਪਦ ਵਿਚ ਪੁੱਜਦਾ ਹੈ ਤਾਂ ਓਥੇ ਸਹਜ ਨੂੰ ਪ੍ਰਾਪਤ ਹੋ ਕੇ ਸਮ-ਤੋਲ

ਬਿਰਤੀ ਵਾਲਾ ਹੋ ਕੇ ਸਥਿਰ ਹੋ ਜਾਂਦਾ ਹੈ:

**ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥**
**ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥**
**ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥੬॥**

*(ਸਿਰੀਰਾਗੁ ਮ: ੩, ਪੰਨਾ ੬੮)*

'ਸਹਜੁ' ਨੂੰ ਪ੍ਰਾਪਤ ਹੋਇਆ ਮਨੁੱਖ ਤ੍ਰਿਗੁਣੀ-ਸੰਸਾਰ ਨੂੰ ਤਿਆਗਦਾ ਨਹੀਂ, ਸਗੋਂ ਇਸ ਵਿਚ ਰਹਿੰਦਾ ਹੋਇਆ ਅਤੇ ਇਸ ਦੇ ਸੁਖ-ਅਨੰਦ ਮਾਣਦਾ ਹੋਇਆ ਇਸ ਵਿਚ ਖੱਚਤ ਨਹੀਂ ਹੁੰਦਾ, ਸਗੋਂ ਇਸ ਵਿਚ ਵਰਤ ਰਹੀ ਪਰਮ-ਚੇਤਨਾ (ਵਾਹਿਗੁਰੂ) ਨਾਲ ਅੰਤਰ-ਆਤਮੇ ਲਿਵਲੀਨ ਰਹਿੰਦਾ ਹੈ। ਉਸ ਦੀ ਮਨੋ-ਬਿਰਤੀ ਦੁਖ-ਸੁਖ, ਅਮੀਰੀ-ਗ਼ਰੀਬੀ ਵਿਚ ਇਕ-ਸਮਾਨ ਰਹਿੰਦੀ ਹੈ।

'ਸਹਜੁ' ਇਕ ਅਮੋਲਕ ਦਾਤਿ ਹੈ, ਜਿਸ ਦੀ ਪ੍ਰਾਪਤੀ ਲਈ ਸਾਰੇ ਲੋਕ ਤਰਸਦੇ ਹਨ, ਪਰ ਇਹ 'ਸਹਜੁ' ਗੱਲੀਂ-ਬਾਤੀਂ ਪ੍ਰਾਪਤ ਨਹੀਂ ਹੋ ਸਕਦਾ, ਨਾ ਹੀ ਇਹ ਫੋਕਟ ਕਰਮ ਕਮਾਉਣ ਨਾਲ ਪ੍ਰਾਪਤ ਹੁੰਦਾ ਹੈ। 'ਸਹਜੁ' ਦੀ ਪ੍ਰਾਪਤੀ ਦਾ ਮੂਲ-ਸ੍ਰੋਤ ਸਤਿਗੁਰੂ ਹੈ:

**ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥**
**ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥**
**ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥੧॥**

*(ਸਿਰੀਰਾਗੁ ਮ: ੩, ਪੰਨਾ ੬੮)*

ਵੱਡੇ ਭਾਗਾਂ ਕਰਕੇ ਜੀਵ ਨੂੰ ਸਤਿਗੁਰੂ ਦਾ ਮਿਲਾਪ ਹੋਵੇ, ਸਤਿਗੁਰੂ ਦੇ ਪ੍ਰਸਾਦ ਵੱਜੋਂ ਗੁਰ-ਸ਼ਬਦ ਦੀ ਪ੍ਰਾਪਤੀ ਹੋਵੇ, ਫਿਰ ਗੁਰ-ਸ਼ਬਦ ਦੀ ਅਭਿਆਸ-ਕਮਾਈ ਦੀ ਬਰਕਤਿ ਨਾਲ ਸਹਸੇ ਦਾ ਸੁਤੇ ਹੀ ਅਭਾਵ ਹੋ ਜਾਂਦਾ ਹੈ ਅਤੇ ਜੀਵ ਦੇ ਅੰਦਰੋਂ ਹੀ 'ਸਹਜੁ' ਪ੍ਰਗਾਸ ਉਠਦਾ ਹੈ; ਗੁਰਵਾਕ:

**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥**
**ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥੧॥ ਰਹਾਉ॥**

*(ਸਿਰੀਰਾਗੁ ਮ: ੩, ਪੰਨਾ ੬੮)*

**ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ॥**
**ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧ ਸੰਗਤਿ ਬਿਸ੍ਵਾਸਾ॥੧॥੧੩੩॥**
*(ਗਉੜੀ ਮ: ੫, ਪੰਨਾ ੨੦੮)*

ਜਿਸ ਮਨੁੱਖ ਨੂੰ ਗੁਰੂ-ਮਿਹਰ ਸਦਕਾ 'ਸਹਜ' ਦੀ ਪ੍ਰਾਪਤੀ ਹੋ ਜਾਵੇ, ਉਸ ਦੀ ਫਿਰ ਸਾਰੀ ਜੀਵਨ-ਪ੍ਰਕਿਰਿਆ ਸਹਜ ਵਾਲੀ ਹੀ ਹੋ ਜਾਂਦੀ ਹੈ, ਜਿਸ ਦਾ ਵਰਣਨ ਗੁਰਬਾਣੀ ਵਿਚ ਇਸ ਪ੍ਰਕਾਰ ਹੈ:

**ਸਾਜਨੁ ਦੁਸਟੁ ਜਾ ਕੈ ਏਕ ਸਮਾਨੈ॥**
**ਜੇਤਾ ਬੋਲਣੁ ਤੇਤਾ ਗਿਆਨੈ॥**
**ਜੇਤਾ ਸੁਨਣਾ ਤੇਤਾ ਨਾਮੁ॥**
**ਜੇਤਾ ਪੇਖਨੁ ਤੇਤਾ ਧਿਆਨੁ॥੨॥**
**ਸਹਜੇ ਜਾਗਣੁ ਸਹਜੇ ਸੋਇ॥**
**ਸਹਜੇ ਹੋਤਾ ਜਾਇ ਸੁ ਹੋਇ॥**
**ਸਹਜਿ ਬੈਰਾਗੁ ਸਹਜੇ ਹੀ ਹਸਨਾ॥**
**ਸਹਜੇ ਚੂਪ ਸਹਜੇ ਹੀ ਜਪਨਾ॥੩॥**
**ਸਹਜੇ ਭੋਜਨੁ ਸਹਜੇ ਭਾਉ॥**
**ਸਹਜੇ ਮਿਟਿਓ ਸਗਲ ਦੁਰਾਉ॥**
**ਸਹਜੇ ਹੋਆ ਸਾਧੂ ਸੰਗੁ॥**
**ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ॥੪॥**
**ਸਹਜੇ ਗ੍ਰਿਹ ਮਹਿ ਸਹਜਿ ਉਦਾਸੀ॥**
**ਸਹਜੇ ਦੁਬਿਧਾ ਤਨ ਕੀ ਨਾਸੀ॥**
**ਜਾ ਕੈ ਸਹਜਿ ਮਨਿ ਭਇਆ ਅਨੰਦੁ॥**
**ਤਾ ਕਉ ਭੇਟਿਆ ਪਰਮਾਨੰਦੁ॥੫॥**
**ਸਹਜੇ ਅੰਮ੍ਰਿਤੁ ਪੀਓ ਨਾਮੁ॥**
**ਸਹਜੇ ਕੀਨੋ ਜੀਅ ਕੋ ਦਾਨੁ॥**
**ਸਹਜ ਕਥਾ ਮਹਿ ਆਤਮੁ ਰਸਿਆ॥**
**ਤਾ ਕੈ ਸੰਗਿ ਅਬਿਨਾਸੀ ਵਸਿਆ॥੬॥**
**ਸਹਜੇ ਆਸਣੁ ਅਸਥਿਰੁ ਭਾਇਆ॥**
**ਸਹਜੇ ਅਨਹਤ ਸਬਦੁ ਵਜਾਇਆ॥**

**ਸਹਜੇ ਰੁਣਝੁਣਕਾਰੁ ਸੁਹਾਇਆ॥**
**ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥੭॥**
**ਸਹਜੇ ਜਾ ਕਉ ਪਰਿਓ ਕਰਮਾ॥**
**ਸਹਜੇ ਗੁਰੁ ਭੇਟਿਓ ਸਚੁ ਧਰਮਾ॥**
**ਜਾ ਕੈ ਸਹਜੁ ਭਇਆ ਸੋ ਜਾਣੈ॥**
**ਨਾਨਕ ਦਾਸ ਤਾ ਕੈ ਕੁਰਬਾਣੈ॥੮॥੩॥** *(ਗਉੜੀ ਮ: ੫, ਪੰਨਾ ੨੩੭)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ੧੯ਵੀਂ ਪਉੜੀ ਦੀ ਅਖ਼ੀਰਲੀ ਤੁਕ ਹੈ:

**ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ**
**ਤਿਨੀ ਜਨਮੁ ਜੂਐ ਹਾਰਿਆ॥**

ਇਸ ਤੁਕ ਦੇ ਭਾਵ ਦੀ ਵਿਆਖਿਆ ਕਰੋ। ਜੂਏ ਦੀ ਖੇਡ ਕਿਹੜੀ ਹੈ ?

***ਉੱਤਰ :*** ਵਿਚਾਰ-ਅਧੀਨ ਤੁਕ ਦਾ ਅਰਥ ਇਸ ਪ੍ਰਕਾਰ ਹੈ:

ਨਾਨਕ ਆਖਦਾ ਹੈ, ਜਿਨ੍ਹਾਂ (ਜੀਵਾਂ) ਨੇ (ਜੀਵਨ ਵਿਚ) ਸੱਚ ਨੂੰ ਛੱਡ ਦਿੱਤਾ, ਕੂੜ (ਦੇ ਵਪਾਰ) ਵਿਚ ਲੱਗ ਗਏ, ਉਨ੍ਹਾਂ ਨੇ ਆਪਣਾ (ਰਤਨ ਵਰਗਾ ਅਮੋਲਕ) ਜਨਮ ਜੂਏ (ਦੀ ਬਾਜ਼ੀ) ਵਿਚ ਹਾਰ ਦਿੱਤਾ।

ਇਸ ਤੁਕ ਵਿਚ ਮਲੀਨ ਬੁੱਧੀ ਵਾਲੇ ਜੀਵ ਦੇ ਸੱਚ (ਦੇ ਵਪਾਰ) ਨੂੰ ਛੱਡ ਕੇ ਕੂੜ (ਦੇ ਵਪਾਰ) ਵਿਚ ਲੱਗਣ ਦੀ ਵਿਪਰੀਤ ਅਤੇ ਇਸ ਦੇ ਫਲ-ਸਰੂਪ ਰਤਨ ਸਮਾਨ ਮਨੁੱਖਾ ਜਨਮ ਜੂਏ ਵਿਚ ਹਾਰੇ ਜਾਣ ਦਾ ਵਰਣਨ ਹੈ।

ਕਰਤਾ ਪੁਰਖ ਵੱਲੋਂ ਜੀਵ-ਵਣਜਾਰੇ ਨੂੰ ਸੰਸਾਰ ਵਿਚ ਸਚ ਦਾ ਵਣਜ ਕਰਨ ਲਈ ਭੇਜਿਆ ਗਿਆ ਹੈ। ਇਹ ਵਣੰਜ ਕਰਨ ਲਈ ਕਰਤਾ ਪੁਰਖ ਵੱਲੋਂ ਹਰੇਕ ਜੀਵ ਨੂੰ ਅਮੋਲਕ ਰਾਸਿ-ਪੂੰਜੀ ਬਖ਼ਸ਼ੀ ਹੋਈ ਹੈ। ਸਭ ਤੋਂ ਪਹਿਲਾਂ ਮਨੁੱਖਾ-ਜਨਮ ਇਕ ਦੁਰਲੱਭ ਅਤੇ ਅਮੋਲਕ ਰੱਬੀ-ਦਾਤਿ ਹੈ। ਅੱਖਾਂ, ਕੰਨ, ਨੱਕ, ਜੀਭ, ਦੰਦ, ਹੱਥ, ਪੈਰ, ਦਿਲ, ਦਿਮਾਗ਼, ਏਥੋਂ ਤਕ ਕਿ ਮਨੁੱਖਾ ਦੇਹੀ ਦਾ ਅੰਗ-ਅੰਗ, ਬਲਕਿ ਰੋਮ-ਰੋਮ ਅਮੋਲਕ ਹੈ। ਮਨੁੱਖਾ ਸਰੀਰ ਦੇ ਬਾਹਰਲੇ ਸਥੂਲ-ਆਕਾਰ ਤੋਂ ਇਲਾਵਾ ਆਤਮਾ ਦਾ ਇਕ ਹੋਰ ਸੂਖਮ ਸਰੀਰ ਹੈ, ਜਿਸ ਨੂੰ ਆਤਮਵਾਦੀ ਲੋਕ 'ਮਨ' ਆਖਦੇ ਹਨ। 'ਮਨ' ਵੀ ਬੜੀ ਅਮੋਲਕ ਵਸਤੂ ਹੈ, ਕਿਉਂਜੁ ਇਹ ਵੱਡੀ ਸਮਰੱਥਾ ਵਾਲਾ ਹੈ; ਜੋ ਕੁਝ ਚਿਤਵਦਾ ਹੈ, ਓਹੀ ਕੁਝ

ਪ੍ਰਾਪਤ ਕਰ ਲੈਂਦਾ ਹੈ। 'ਮਨ' ਪਉਣ ਵਾਂਗ ਸੂਖਮ ਹੈ, ਪਰ ਤੇਜ਼ ਰਫ਼ਤਾਰ (ਚਾਲ) ਵਿਚ ਪਉਣ ਨੂੰ ਵੀ ਪਿੱਛੇ ਸੁੱਟ ਜਾਂਦਾ ਹੈ। ਕ੍ਰੋੜਾਂ ਮੀਲਾਂ ਦਾ ਫ਼ਾਸਲਾ ਅਤੇ ਜੁਗਾਂ ਜੁਗਾਂਤਰਾਂ ਦਾ ਸਮਾਂ ਛਿਨ-ਮਾਤ੍ਰ ਵਿਚ ਟੱਪ ਜਾਂਦਾ ਹੈ, ਕਾਲ (Time) ਅਤੇ ਦੇਸ (Space) ਦੀਆਂ ਹੱਦਾਂ ਮਨ ਲਈ ਕੋਈ ਰੁਕਾਵਟ ਨਹੀਂ ਬਣਦੀਆਂ।

ਪ੍ਰਾਣ ਅਥਵਾ ਸੁਆਸ, ਕਰਤਾ ਪੁਰਖ ਦੀ ਬਖ਼ਸ਼ੀ ਹੋਈ ਇਕ ਹੋਰ ਅਮੋਲਕ ਰਾਸਿ-ਪੂੰਜੀ ਹੈ। ਇਕ ਇਕ ਸੁਆਸ ਲੱਖੀਂ ਕ੍ਰੋੜੀਂ ਹੱਥ ਨਹੀਂ ਆਉਂਦਾ।

ਫਿਰ ਮਨੁੱਖ ਪਾਸ ਵਿਕਸਤ ਬੁਧੀ ਦਾ ਅਮੋਲਕ ਸਰਮਾਇਆ ਹੈ, ਜਿਸ ਦੁਆਰਾ ਇਸ ਨੂੰ ਆਪਣੇ ਅਸਲੇ ਦੀ ਸੋਝੀ ਪੈਂਦੀ ਹੈ। ਇਸ ਵਿਕਸਤ ਬੁਧੀ ਸਦਕਾ ਹੀ ਮਨੁੱਖ ਪਸ਼ੂ-ਸ਼੍ਰੇਣੀ ਦਾ ਸਰਦਾਰ ਕਿਹਾ ਜਾਂਦਾ ਹੈ।

ਉਪ੍ਰੋਕਤ ਵਰਣਿਤ ਅਤੇ ਕਈ ਹੋਰ ਅਮੋਲਕ ਦਾਤਾਂ ਅਤੇ ਅਨਿਕ ਪ੍ਰਕਾਰੀ ਸਹੂਲਤਾਂ ਬਖ਼ਸ਼ ਕੇ ਕਰਤਾ ਪੁਰਖ ਨੇ ਮਨੁੱਖ ਨੂੰ 'ਸਚੁ' ਦਾ ਵਣਜ ਕਰਨ ਲਈ ਸੰਸਾਰ 'ਤੇ ਭੇਜਿਆ ਹੋਇਆ ਹੈ। ਗੁਰਬਾਣੀ ਜੀਵ ਨੂੰ ਆਪਣੇ ਜੀਵਨ-ਮਨੋਰਥ ਦੀ ਪੂਰਤੀ ਲਈ ਉਤਸ਼ਾਹਤ ਕਰਦੀ ਹੈ:

**ਸਚੁ ਵਾਪਾਰੁ ਕਰਹੁ ਵਾਪਾਰੀ॥**
**ਦਰਗਹ ਨਿਬਹੈ ਖੇਪ ਤੁਮਾਰੀ॥੬॥੨੨॥** *(ਸੁਖਮਨੀ)*

ਪੁਨਾ:

**ਜਿਸੁ ਵਖਰ ਕਉ ਲੈਨਿ ਤੂ ਆਇਆ॥**
**ਰਾਮ ਨਾਮੁ ਸੰਤਨ ਘਰਿ ਪਾਇਆ॥**
**ਤਜਿ ਅਭਿਮਾਨੁ ਲੇਹੁ ਮਨ ਮੋਲਿ॥**
**ਰਾਮ ਨਾਮੁ ਹਿਰਦੇ ਮਹਿ ਤੋਲਿ॥੫॥੧੫॥** *(ਸੁਖਮਨੀ)*

'ਸਚੁ' ਦੇ ਵਾਪਾਰੀ-ਜੀਵ ਦੀ ਸਹੂਲਤ ਲਈ ਹੀ ਕਰਤਾ ਪੁਰਖ ਵੱਲੋਂ 'ਮਾਇਆ' ਦੀ ਰਚਨਾ ਵੀ ਕੀਤੀ ਹੋਈ ਹੈ। ਮਾਇਆ ਦੀ ਸਥਾਪਨਾ ਇਕ ਦਾਸੀ ਵਜੋਂ ਹੈ ਕਿ ਇਹ ਖਾਣ-ਪੀਣ, ਰਹਿਣ-ਸਹਿਣ ਅਤੇ ਵਰਤੋਂ-ਵਿਹਾਰ ਵਿਚ ਮਨੁੱਖ ਦੀ ਸੇਵਾ ਕਰੇ ਅਤੇ ਜੀਵ-ਵਣਜਾਰਾ ਜੀਵਨ ਦੀਆਂ ਜਾਇਜ਼ ਲੋੜਾਂ ਦੀ ਪੂਰਤੀ ਵੱਲੋਂ ਬੇ-ਫ਼ਿਕਰ ਹੋ ਕੇ 'ਸਚੁ' ਦੇ ਵਣਜ ਵਿਚ ਲੱਗ ਸਕੇ।

ਗਿਆਨਵਾਨ ਜੀਵ ਤਾਂ ਮਾਇਆ-ਦਾਸੀ ਦੀ ਸੇਵਾ ਦਾ ਲਾਭ ਉਠਾ ਕੇ ਆਪਣੇ ਗ੍ਰਿਹਸਤੀ ਜੀਵਨ ਦੀਆਂ ਜ਼ਿੰਮੇਦਾਰੀਆਂ ਨਿਭਾਉਂਦੇ ਹੋਏ ਸਚ ਦੇ ਵਪਾਰ

ਲਈ ਗੁਰੂ-ਚਰਨੀਂ ਜਾ ਲੱਗਦੇ ਹਨ, ਪਰ ਅਗਿਆਨੀ ਜੀਵ ਮਾਇਆ-ਦਾਸੀ ਦੇ ਰੂਪ-ਰੰਗ ਉੱਤੇ ਲੁਭਾਇਮਾਨ ਹੋ ਕੇ ਇਸ ਵਿਚ ਹੀ ਖਚਤ ਹੋ ਜਾਂਦੇ ਹਨ ਅਤੇ ਸਚ ਦੇ ਵਪਾਰ ਦੀ ਸੁਧ-ਬੁਧ ਹੀ ਭੁਲ ਜਾਂਦੇ ਹਨ। ਕਸੁੰਭੇ ਦੇ ਰੰਗ ਵਾਂਗ ਮਾਇਆ ਦੀ ਚਟਕ ਮਟਕ ਬੜੀ ਦਿਲਕਸ਼ ਹੈ ਤੇ ਮਨ ਬਦੋ-ਬਦੀ ਇਸ ਵੱਲ ਖਿੱਚਿਆ ਜਾਂਦਾ ਹੈ। ਜੇ ਵਿਵੇਕ ਦੀਆਂ ਵਾਗਾਂ ਨਾ ਹੋਣ ਤਾਂ ਬੇ-ਲਗਾਮ ਮਨ-ਘੋੜਾ ਮਾਇਆ ਦੇ ਅੰਨ੍ਹੇ-ਖੂਹ-ਖਾਤੇ ਵਿਚ ਜਾ ਪੈਂਦਾ ਹੈ। ਗੁਰਬਾਣੀ ਜੀਵ ਨੂੰ ਮਾਇਆ ਦੇ ਛਲ-ਛਿਦਰ ਤੋਂ ਸਾਵਧਾਨ ਰਹਿਣ ਦੀ ਨਿਰਮਲ ਪ੍ਰੇਰਨਾ ਦਿੰਦੀ ਹੈ:

**ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ॥**
**ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ॥੨॥੧੦॥**

*(ਜੈਤਸਰੀ ਵਾਰ ਮ: ੫, ਪੰਨਾ ੭੦੮)*

ਪੁਨਾ:

**ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥**
**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥੫॥੩੫॥**

*(ਆਸਾ ਮ: ੩, ਪੰਨਾ ੪੨੯)*

ਗੁਰਬਾਣੀ ਦੇ ਰੱਬੀ ਸਦ-ਸੁਨੇਹੇ ਨੂੰ ਸੁਣ ਕੇ ਗੁਰਮੁਖ ਜੀਵ ਤਾਂ ਸਾਵਧਾਨ ਹੋ ਜਾਂਦੇ ਹਨ, ਪਰ ਸ਼ੈਤਾਨ-ਮਨ ਦੇ ਢਹੇ ਚੜ੍ਹੇ ਮਨਮੁਖ ਜੀਵ ਸੁਣੀ ਅਨਸੁਣੀ ਕਰ ਛੱਡਦੇ ਹਨ।

ਗੁਰਮੁਖ ਜੀਊੜੇ ਹਉਮੈ-ਹੰਕਾਰ ਨੂੰ ਤਿਲਾਂਜਲੀ ਦੇ ਕੇ ਗੁਰੂ ਦੀ ਸ਼ਰਨ ਜਾ ਪੈਂਦੇ ਹਨ ਅਤੇ ਗੁਰੂ ਤੋਂ ਸੇਧ ਲੈ ਕੇ ਸਚ ਦੇ ਵਣਜ ਵਿਚ ਜੁੱਟ ਜਾਂਦੇ ਹਨ। ਇਉਂ ਰਤਨ-ਜਨਮ ਸਫਲ ਕਰ ਲੈਂਦੇ ਹਨ ਅਤੇ ਏਥੋਂ ਸਚ-ਨਾਮ ਰੂਪੀ ਲਾਹਾ ਖੱਟ ਕੇ ਦਰਗਾਹ ਵਿਚ ਸੁਰਖ਼ਰੂ ਹੋ ਕੇ ਜਾਂਦੇ ਹਨ:

**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥੨੦॥** *(ਅਨੰਦੁ)*

ਉਹਨਾਂ ਨੂੰ ਸੱਚੀ ਦਰਗਾਹ ਵਿਚ ਸੱਚੇ ਸ਼ਾਹ ਵਾਹਿਗੁਰੂ ਵੱਲੋਂ ਸ਼ਾਬਾਸ਼ ਮਿਲਦੀ ਹੈ:

**ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ**
**ਜਨ ਨਾਨਕ ਮੇਲਿ ਲਏ ਗਲਿ ਲਾਈ॥੪॥੪॥**

*(ਗੂਜਰੀ ਮ: ੪, ਪੰਨਾ ੪੯੩)*

ਜਿਥੋਂ ਤਕ ਮਨਮੁਖਾਂ ਦਾ ਸੰਬੰਧ ਹੈ, ਉਹ ਸਚ ਛੱਡ ਕੇ ਕਚ ਮਗਰ ਦੌੜਦੇ ਹਨ :

**ਰਤਨੁ ਤਿਆਗਿ ਕਉਡੀ ਸੰਗਿ ਰਚੈ ॥**
**ਸਾਚੁ ਛੋਡਿ ਝੂਠ ਸੰਗਿ ਮਚੈ ॥੪॥੪॥** *(ਸੁਖਮਨੀ)*

ਕਾਂ ਨੂੰ ਕਪੂਰ ਨਹੀਂ ਸਖਾਉਂਦਾ, ਉਹ ਵਿਸਟਾ ਵੱਲ ਹੀ ਰੁਚਿਤ ਰਹਿੰਦਾ ਹੈ। ਏਸੇ ਤਰ੍ਹਾਂ ਮਨਮੁਖ ਮਨੁੱਖ ਸਾਰਾ ਜਨਮ ਕਚ ਅਥਵਾ ਕੂੜ ਹੀ ਵਿਹਾਝਦੇ ਰਹਿੰਦੇ ਹਨ।

ਸੋ, ਲਾਹੇ ਦੀ ਗੱਲ ਤਾਂ ਇਕ ਪਾਸੇ ਰਹੀ, ਅਗਿਆਨੀ ਜੀਵ ਆਪਣੇ ਮੂਲ ਅਥਵਾ ਰਤਨ-ਜਨਮ ਨੂੰ ਹੀ ਜੂਏ[1] ਦੀ ਬਾਜ਼ੀ ਵਿਚ ਹਾਰ ਛੱਡਦੇ ਹਨ। ਏਥੇ ਸੰਸਾਰ ਵਿਚ ਜੀਵਨ ਭਰ ਭਟਕਦੇ ਤੇ ਖ਼ੁਆਰ ਹੁੰਦੇ ਰਹਿੰਦੇ ਹਨ, ਅੰਤ ਨੂੰ ਰੋਂਦੇ ਕੁਰਲਾਂਦੇ ਏਥੋਂ ਖ਼ਾਲੀ ਹੱਥ ਉੱਠ ਟੁਰਦੇ ਹਨ ਅਤੇ ਦਰਗਾਹ ਵਿਚ ਮੂੰਹੋਂ

---

੧. **ਜੂਏ ਦੀ ਬਾਜ਼ੀ**

ਜੂਆ ਇਕ ਅਜਿਹੀ ਖੇਡ ਹੈ, ਜਿਸ ਵਿਚ ਲੋਭ ਦੇ ਹਲਕਾਏ ਮਨੁੱਖ ਦੀ ਇਹ ਲਾਲਸਾ ਹੁੰਦੀ ਹੈ ਕਿ ਉਸ ਨੂੰ ਕਿਸੇ ਉੱਦਮ ਉਪਰਾਲੇ ਜਾਂ ਮਿਹਨਤ ਮੁਸ਼ੱਕਤ ਕਰਨ ਦੇ ਬਗ਼ੈਰ, ਅਣ-ਕਮਾਇਆ ਮੁਫ਼ਤ ਦਾ ਮਾਲ ਵਲ-ਛਲ ਕਰ ਕੇ ਹੱਥ ਆ ਜਾਵੇ।

ਇਸ ਝੱਸ ਅਤੇ ਝਾਂਸੇ ਦੇ ਅਧੀਨ ਲੋਭੀ ਮਨੁੱਖ ਆਪਣਾ ਸਾਰਾ ਅਸਾਸਾ (ਰਾਸਿ-ਪੂੰਜੀ) ਜੂਏ ਦੇ ਦਾਅ 'ਤੇ ਲਾ ਦੇਂਦਾ ਹੈ।

ਗੁਰਬਾਣੀ ਦੇ ਰੱਬੀ ਫ਼ੁਰਮਾਨ ਅਨੁਸਾਰ ਝੂਠ ਅਤੇ ਅਹੰਕਾਰ ਦੀਆਂ ਨਰਦਾਂ ਨਾਲ ਹਉਮੈ-ਚਉਪੜ ਦੀ ਬਾਜ਼ੀ ਲਾਉਣ ਵਾਲੇ ਹਰੇਕ ਮਨੁੱਖ ਦੀ ਅਵੱਸ਼ ਹਾਰ ਹੁੰਦੀ ਹੈ। ਜਿੱਤ ਹੁੰਦੀ ਤਾਂ ਕੇਵਲ ਉਸ ਦੀ, ਜੋ ਸਤ ਦੀਆਂ ਨਰਦਾਂ ਨਾਲ ਧਰਮੀ ਜੀਵਨ-ਖੇਡ ਖੇਡਦਾ ਹੈ ਅਤੇ ਗੁਰ-ਸ਼ਬਦ ਦੀ ਕਮਾਈ ਸਦਕਾ ਕਾਮਾਦਿਕ ਵਿਕਾਰਾਂ ਨੂੰ ਪ੍ਰਾਜਿਤ ਕਰ ਕੇ (ਹਾਰ ਦੇ ਕੇ) ਜੀਵਨ-ਜੇਤੂ ਹੋ ਨਿਬੜਦਾ ਹੈ, ਗੁਰਵਾਕ :

**ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥**
**ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥੫॥੨੨॥** *(ਆਸਾ ਮ: ੧, ਪੰਨਾ ੪੨੨)*

ਪੁਨਾ :

**ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥੧੯॥**
*(ਬਸੰਤੁ ਮ: ੫, ਪੰਨਾ ੧੧੮੫)*

ਮੂੰਹ ਚੋਟਾਂ ਖਾਂਦੇ ਹਨ:

**ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ॥**
**ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ॥੨॥੩॥**
*(ਜੈਤਸਰੀ ਮ: ੫, ਪੰਨਾ ੭੦੫)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ਪਉੜੀ ਨੰ: ੨੨ ਵਿਚ ਹੇਠ ਲਿਖੀ ਤੁਕ ਆਉਂਦੀ ਹੈ:

**ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ॥**

'ਬਿਬੇਕੀਆ' ਤੋਂ ਕੀ ਭਾਵ ਹੈ?

***ਉੱਤਰ :*** ਗੁਰਬਾਣੀ-ਵਿਆਕਰਣ ਅਨੁਸਾਰ 'ਬਿਬੇਕੀਆ' ਸ਼ਬਦ 'ਬਿਬੇਕੀ' ਦਾ ਅਪਾਦਾਨ ਕਾਰਕ, ਪੁਲਿੰਗ, ਬਹੁ-ਵਚਨ ਰੂਪ ਹੈ, ਜਿਸ ਦਾ ਵਿਚਾਰ-ਅਧੀਨ ਤੁਕ ਵਿਚ ਅਰਥ ਹੈ: "ਬਿਬੇਕੀਆਂ ਪਾਸੋਂ"।

'ਬਿਬੇਕ' ਸ਼ਬਦ ਦਾ ਅਰਥ ਹੈ: "ਸਤ, ਅ-ਸਤ ਦਾ ਨਿਰਣਾ ਕਰਨ ਦੀ ਸੂਝ-ਬੂਝ ਅਥਵਾ ਗਿਆਨ"। ਗਿਆਨ ਦੋ ਪ੍ਰਕਾਰ ਦਾ ਹੈ, ਭੌਤਕ ਗਿਆਨ ਅਤੇ ਪਰਾ-ਭੌਤਕ ਗਿਆਨ। ਭੌਤਕ (ਪਰਕ੍ਰਿਤਕ) ਗਿਆਨ ਦੁਆਰਾ ਮਨੁੱਖ ਨੂੰ ਆਪਣੇ ਪੰਜ-ਭੂਤਕ ਸਰੀਰ ਅਤੇ ਆਪਣੇ ਆਲੇ-ਦੁਆਲੇ ਦੇ ਦ੍ਰਿਸ਼ਟਮਾਨ ਕੁਦਰਤਿ-ਪਸਾਰੇ ਦਾ ਗਿਆਨ ਹੁੰਦਾ ਹੈ, ਜਦ ਕਿ ਪਰਾ-ਭੌਤਕ ਗਿਆਨ ਦੁਆਰਾ ਪੰਜ-ਭੂਤਕੀ ਦ੍ਰਿਸ਼ਟਮਾਨ ਪਸਾਰੇ ਅੰਦਰ ਵਿਆਪਕ ਚੇਤਨ-ਸੱਤਾ, ਭਾਵ, ਆਤਮ-ਪਰਮਾਤਮ ਬਾਰੇ ਸੋਝੀ ਪ੍ਰਾਪਤ ਹੁੰਦੀ ਹੈ।

ਮਨੁੱਖੀ ਜੀਵਨ-ਯਾਤਰਾ ਵਿਚ ਭੌਤਕ (ਪਰਕ੍ਰਿਤਕ) ਗਿਆਨ ਦਾ ਆਪਣਾ ਮਹੱਤਵ ਹੈ। ਇਸ ਦਾ ਵਿਗਿਆਨ-ਖੇਤਰ ਬੜਾ ਵਿਸ਼ਾਲ ਹੈ। ਮਨੁੱਖੀ ਵਿਕਾਸ ਵਿਚ ਭੌਤਕ-ਗਿਆਨ ਦਾ ਵੱਡਾ ਯੋਗਦਾਨ ਹੈ। ਇਸ ਗਿਆਨ ਸਦਕਾ ਮਨੁੱਖ ਨੂੰ ਅਨੰਤ ਸੁਖ ਦੇ ਸਾਧਨ ਪ੍ਰਾਪਤ ਹੋਏ ਹਨ। ਰੇਲ ਗੱਡੀਆਂ, ਕਾਰਾਂ, ਹਵਾਈ ਜਹਾਜ਼, ਬਿਜਲੀ-ਪੱਖੇ, ਐਕਸ-ਰੇ ਮਸ਼ੀਨਾਂ ਤੇ ਹੋਰ ਅਨੇਕਾਂ ਸੁਖਦਾਈ ਯੰਤਰ ਏਸੇ ਗਿਆਨ ਦੀ ਦੇਣ ਹਨ। ਅਨੇਕ ਖ਼ੂਬੀਆਂ ਹੋਣ ਦੇ ਬਾਵਜੂਦ ਇਹ ਗਿਆਨ ਮਨੁੱਖ ਨੂੰ ਸਮੁੱਚੇ ਤੌਰ 'ਤੇ ਸੰਤੁਸ਼ਟ ਅਤੇ ਤ੍ਰਿਪਤ ਨਹੀਂ ਕਰ ਸਕਿਆ, ਕਿਉਂਜੁ ਜਨਮ-ਜਨਮਾਂਤਰਾਂ ਦੇ ਸੰਸਕਾਰਾਂ ਅਧੀਨ

ਮਨੁੱਖ ਅੰਦਰ ਸਮੇਂ ਸਮੇਂ ਉਤਪੰਨ ਹੁੰਦੀਆਂ ਪਸ਼ੂ-ਬਿਰਤੀਆਂ ਉੱਤੇ ਕਾਬੂ ਪਾਉਣ ਦੀ ਸਮਰੱਥਾ ਇਕੱਲੇ ਭੌਤਕ-ਗਿਆਨ ਵਿਚ ਨਹੀਂ। ਇਹ ਪਸ਼ੂ-ਬਿਰਤੀਆਂ ਅਸ਼ਰਫ਼ੁਲ ਮਖ਼ਲੂਕਾਤ (ਰਚਨਾ ਦੇ ਸਰਦਾਰ) ਮਨੁੱਖ ਦੇ ਕਿਰਦਾਰ ਨੂੰ ਦਾਗ਼ਦਾਰ ਕਰਦੀਆਂ ਹਨ। ਗੁਰਬਾਣੀ ਦਾ ਸਪੱਸ਼ਟ ਫ਼ਤਵਾ ਹੈ:

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥੬॥**

*(ਮਾਝ ਮ: ੧, ਪੰਨਾ ੧੪੦)*

ਲਬ, ਲੋਭ ਅਤੇ ਅਹੰਕਾਰ ਦੀਆਂ ਪਸ਼ੂ-ਬਿਰਤੀਆਂ ਅਧੀਨ ਮਨੁੱਖ ਅਨੇਕ ਪਾਪ ਕਰਦਾ ਹੈ ਅਤੇ ਇੰਜ ਆਵਾ-ਗਵਨ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ। ਮਾਇਆ ਦੇ ਛਲ-ਛਿਦ੍ਰ ਤੋਂ, ਪਾਪਾਂ-ਵਿਕਾਰਾਂ ਦੇ ਫਾਹੀ-ਜਾਲ ਤੋਂ ਅਤੇ ਜੂਨਾਂ-ਜਨਮਾਂ ਦੇ ਘਣ-ਚੱਕਰ ਤੋਂ ਛੁਟਕਾਰਾ ਭੌਤਕ-ਗਿਆਨ ਰਾਹੀਂ ਕਦਾਚਿਤ ਸੰਭਵ ਨਹੀਂ ਹੁੰਦਾ। ਇਸ ਵਾਸਤੇ ਆਤਮ-ਗਿਆਨ ਚਾਹੀਦਾ ਹੈ। ਆਤਮ-ਗਿਆਨ ਦੀ ਪ੍ਰਾਪਤੀ ਦਾ ਮੂਲ-ਸ੍ਰੋਤ 'ਗੁਰੂ' ਹੈ ਅਤੇ ਆਤਮ-ਗਿਆਨ ਦੀ ਪ੍ਰਾਪਤੀ ਲਈ ਗੁਰੂ ਦੇ ਸਨਮੁਖ ਹੋਣਾ ਮੁਢਲੀ ਸ਼ਰਤ ਹੈ। 'ਗੁਰੂ' ਨਾਮ ਦੁਆਰਾ ਮਨੁੱਖ ਦੇ ਸੁਰਤਿ-ਨੇਤ੍ਰਾਂ ਵਿਚ ਆਤਮ-ਗਿਆਨ ਦਾ ਪ੍ਰਕਾਸ਼ ਕਰਦਾ ਹੈ। ਕਬੀਰ ਸਾਹਿਬ ਦੇ ਕਥਨ ਅਨੁਸਾਰ ਗੁਰੂ ਦਾ ਨਾਉ (ਨਾਮ) ਹੀ ਵਾਸਤਵ ਵਿਚ ਬਿਬੇਕ (ਗਿਆਨ) ਹੈ:

**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ ॥੪॥੫॥**

*(ਸੂਹੀ ਕਬੀਰ, ਪੰਨਾ ੭੯੩)*

ਆਤਮ-ਗਿਆਨ ਦੇ ਪ੍ਰਕਾਸ਼ ਸਦਕਾ ਮਨੁੱਖ ਨੂੰ ਦੈਵੀ ਸੋਝੀ ਹੋ ਜਾਂਦੀ ਹੈ, ਜਿਸ ਦੇ ਫਲਸਰੂਪ ਇਸ ਦਾ ਬੋਲਣਾ-ਚਾਲਣਾ, ਸੁਣਨਾ-ਗਿਣਨਾ, ਖਾਣਾ-ਪੀਣਾ, ਵੇਖਣਾ-ਚਾਖਣਾ, ਏਥੋਂ ਤਕ ਕਿ ਸਾਰੀ ਜੀਵਨ-ਪਰਕ੍ਰਿਆ ਗੁਰਮਤੀ ਅਨੁਸ਼ਾਸਨ ਦੇ ਸੱਚੇ ਵਿਚ ਢਲ ਜਾਂਦੀ ਹੈ। ਅਜਿਹੇ ਆਤਮ-ਗਿਆਨੀ ਅਤੇ ਧਰਮ-ਨੇਮਾਂ ਦੇ ਦ੍ਰਿੜ੍ਹ ਧਾਰਨੀ ਮਨੁੱਖ ਨੂੰ ਗੁਰਬਾਣੀ ਦੀ ਭਾਸ਼ਾ ਵਿਚ 'ਬਿਬੇਕੀ' ਕਿਹਾ ਗਿਆ ਹੈ, ਜੋ ਗੁਰਮਤਿ ਦੇ ਸਮੱਗਰ ਅਸੂਲਾਂ ਦਾ ਧਾਰਨੀ ਬਣ ਕੇ ਦੂਜਿਆਂ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਹੈ ਅਤੇ "ਆਪਿ ਮੁਕਤੁ ਅਵਰਾ ਮੁਕਤੁ ਕਰਾਵੈ॥ (ਪੰਨਾ ੬੬੪)" ਦੀ ਸਫਲ ਘਾਲ ਘਾਲਦਾ ਹੋਇਆ "ਸਫਲ ਸਫਲ ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ॥ (ਪੰਨਾ ੬੮੭)" ਗੁਰ-ਫ਼ੁਰਮਾਨ

ਅਨੁਸਾਰ ਪ੍ਰਭੂ ਦੀ ਸ਼ਾਬਾਸ਼ ਦਾ ਪਾਤਰ ਬਣਦਾ ਹੈ:

**ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ**
**ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥** *(ਗੂਜਰੀ ਮ: ੪, ਪੰਨਾ ੪੯੩)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ੨੫ਵੀਂ ਪਉੜੀ ਦੀ ਆਰੰਭਕ ਤੁਕ ਹੈ:

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥**

'ਗੁਰ ਕਾ ਸਬਦੁ' ਕੀ ਹੈ? ਕਿਵੇਂ ਪ੍ਰਾਪਤ ਹੋਵੇ?

***ਉੱਤਰ :*** 'ਸਬਦੁ' ਬਹੁ-ਅਰਥਕ ਪਦ ਹੈ, ਪਰ ਜਦੋਂ ਇਹ 'ਗੁਰ ਕਾ ਸਬਦੁ' ਕਰਕੇ ਵਰਤਿਆ ਜਾਵੇ ਤਾਂ ਇਸ ਦਾ ਭਾਵ ਹੁੰਦਾ ਹੈ 'ਗੁਰੂ ਦਾ ਬਖ਼ਸ਼ਿਆ ਹੋਇਆ ਗੁਰ-ਮੰਤ੍ਰ' ਅਥਵਾ 'ਗੁਰੂ ਦਾ ਉਪਦੇਸ਼'।

'ਸਬਦੁ' ਅਤੇ 'ਨਾਮੁ' ਪ੍ਰਿਯ-ਵਾਚੀ ਪਦ ਹਨ ਅਤੇ ਗੁਰ-ਦੀਖਿਆ (ਗੁਰਮੰਤ੍ਰ) ਵੱਲ ਸੰਕੇਤ ਕਰਦੇ ਹਨ, ਪਰ ਕਿਧਰੇ ਕਿਧਰੇ ਗੁਰਬਾਣੀ ਵਿਚ 'ਨਾਮੁ' ਅਤੇ 'ਸਬਦੁ' ਦੋਵੇਂ ਪਦ ਇਕੱਠੇ ਵੀ ਵਰਤੇ ਮਿਲਦੇ ਹਨ; ਜਿਵੇਂ:

**ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥੨॥੪੩॥**
*(ਸਿਰੀਰਾਗੁ ਮ: ੩, ਪੰਨਾ ੩੦)*

**ਸਾਚਾ ਨਾਮੁ ਸਾਚੈ ਸਬਦਿ ਜਾਨੈ ॥੫॥੩॥** *(ਬਿਲਾਵਲੁ ਮ: ੩, ਪੰਨਾ ੮੩੩)*

**ਨਾਮ ਨਿਧਾਨ ਤਿਸਹਿ ਪਰਾਪਤਿ**
**ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥੨੨॥** *(ਮਾਝ ਮ: ੫, ਪੰਨਾ ੧੦੧)*

ਉਪ੍ਰੋਕਤ ਤੁਕਾਂ ਵਿਚ 'ਨਾਮ' ਪਦ ਗੁਰਮੰਤ੍ਰ ਅਥਵਾ ਗੁਰ-ਦੀਖਿਆ ਦਾ ਵਾਚਕ ਹੈ ਅਤੇ 'ਸਬਦੁ' ਪਦ ਗੁਰ-ਉਪਦੇਸ਼ ਅਥਵਾ ਗੁਰ-ਸਿਖਿਆ ਵੱਲ ਸੰਕੇਤ ਕਰਦਾ ਹੈ। ਚੇਤੇ ਰਵ੍ਹੇ, ਦੀਖਿਆ ਜੀਵਨ ਵਿਚ ਕੇਵਲ ਇਕੋ ਵਾਰੀ ਦਿੱਤੀ ਜਾਂਦੀ ਹੈ, ਸਿਖਿਆ ਨਿਤਾਪ੍ਰਤਿ ਮਿਲਦੀ ਹੈ।

ਸਮੱਗਰ ਗੁਰਬਾਣੀ ਵਿਚ ਗੁਰ-ਸਬਦ ਦੀ ਮਹਿਮਾ ਨਿਰੂਪਣ ਕੀਤੀ ਹੋਈ ਹੈ। ਇਸ ਵਿਚੋਂ ਵੰਨਗੀ ਮਾਤ੍ਰ ਤੁਕ-ਅਨੁਵਾਦ ਸਰਲ ਭਾਸ਼ਾ ਵਿਚ ਥੱਲੇ ਦਿੱਤਾ ਜਾਂਦਾ ਹੈ:

- 'ਸਬਦੁ' ਗੁਰਮਤਿ ਸਿਧਾਂਤ ਦਾ ਧੁਰਾ ਹੈ।

- ‘ਸਬਦੁ’ ਸਰਬੱਤ ਜੀਵ-ਇਸਤ੍ਰੀਆਂ ਦਾ ਰਿਸਾਲੂ-ਕੰਤੜਾ ਅਤੇ ਥਿਰ-ਸੁਹਾਗ ਹੈ।
- ‘ਸਬਦੁ’ ਅਕਾਲ ਪੁਰਖ ਦੇ ਰਚੇ ਹੋਏ ਸਾਰੇ ਬ੍ਰਹਮੰਡ ਦੀ ਪਰਕ੍ਰਿਆ ਚਲਾਉਣ ਵਾਲੀ ਅਕਲ-ਕਲਾ ਹੈ।
- ‘ਸਬਦੁ’ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਕਰਨ ਵਾਲਾ ਗਿਆਨ-ਦੀਪ ਹੈ।
- ‘ਸਬਦੁ’ ਪਾਰਸ-ਰਸਾਇਣੀ ਜਾਦੂ ਹੈ, ਜੋ ਕੱਚ ਤੋਂ ਸੱਚ, ਬਿਖ ਤੋਂ ਅੰਮ੍ਰਿਤ ਅਤੇ ਲੋਹੇ ਤੋਂ ਲਾਲ ਕਰਨ ਦੇ ਸਮਰੱਥ ਹੈ।
- ‘ਸਬਦੁ’ ਮਾਇਆ-ਨਾਗਣੀ ਦੇ ਜ਼ਹਿਰ ਨੂੰ ਅਸਰ-ਹੀਣ ਕਰਨ ਵਾਲਾ ਗਾਰੁੜੀ-ਮੰਤ੍ਰ ਹੈ।
- ‘ਸਬਦੁ’ ਉਹ ਨੀਸਾਣ (ਧੌਂਸਾ) ਹੈ, ਜਿਸ ਦੀ ਗੂੰਜ ਸੁਣ ਕੇ ਕਾਮਾਦਿਕ ਜਗਤ-ਜੇਤੂ ਵੈਰੀ ਭੈ-ਭੀਤ ਹੋਏ ਤਾਬੇਦਾਰ ਆ ਬਣਦੇ ਹਨ। ‘ਸਬਦੁ’ ਦੀ ਸ੍ਰੋਤ ਸੁਣਦਿਆਂ ਜਮਦੂਤ ਦੂਰੋਂ ਹੀ ਦੌੜ ਜਾਂਦੇ ਹਨ।
- ‘ਸਬਦੁ’ ਦੁਧਾਰਾ ਖੰਡਾ ਹੈ, ਜੋ ਇਕ ਪਾਸੇ ਪਾਪਾਂ ਵਿਕਾਰਾਂ ਅਤੇ ਜਮਦੂਤਾਂ ਨੂੰ ਮਾਰ ਭਜਾਉਂਦਾ ਹੈ ਅਤੇ ਦੂਜੇ ਪਾਸੇ ਆਪਣੀ ਪਾਰਸ-ਕਲਾ ਦੁਆਰਾ ਸਾਧਾਰਨ ਜਲ ਨੂੰ ਅੰਮ੍ਰਿਤ-ਜਲ ਬਣਾ ਦੇਂਦਾ ਹੈ।
- ‘ਸਬਦੁ’ ਨਿਰਗੁਣ ਬ੍ਰਹਮ ਅਤੇ ਤ੍ਰਿਗੁਣੀ ਜੀਵਾਂ ਦੇ ਵਿਚਕਾਰ ਮਿਲਾਪ ਕਰਾਉਣ ਵਾਲਾ ਪੁਲ ਹੈ, ਜੀਵਾਂ ਨੂੰ ਭਵ-ਸਾਗਰ ਤੋਂ ਪਾਰ ਕਰਨ ਲਈ ਬੋਹਿਥਾ ਹੈ।
- ‘ਸਬਦੁ’ ਮਨ-ਮੰਦਰ ਨੂੰ ਸਹਾਰਾ ਦੇਣ ਵਾਲਾ ਰੱਬੀ-ਥੰਮ੍ਹ ਹੈ, ਮਨ-ਹਾਥੀ ਨੂੰ ਔਝੜ ਪੈਣੋਂ ਰੋਕਣ ਲਈ ਅੰਕੁਸ (ਕੁੰਡਾ) ਹੈ।
- ‘ਸਬਦੁ’ ਅੰਮ੍ਰਿਤ-ਰਸ-ਗੁੱਧਾ ਸਚ-ਖੰਡੀ ਭੋਜਨ ਹੈ; ਰਤਨ-ਪਦਾਰਥਾਂ ਮਈ ਹੰਸ-ਚੋਗ ਹੈ।
- ‘ਸਬਦੁ’ ਹੀਰੇ-ਜੜਤ-ਰਤਨ ਹੈ, ਜੋ ਮਨ-ਹੀਰੇ ਨੂੰ ਵਿੰਨ੍ਹ ਕੇ ‘ਉਨਮਨ’ ਕਰ ਦਿੰਦਾ ਹੈ।
- ‘ਸਬਦੁ’ ਗੁਰੂ ਬਾਬੇ ਦਾ ਬਖ਼ਸ਼ਿਆ ਅਖੁੱਟ ਖ਼ਜ਼ਾਨਾ ਹੈ, ਜੋ ਖਾਧਿਆਂ-ਖ਼ਰਚਿਆਂ ਨਿਖੁਟਦਾ ਨਹੀਂ, ਸਗੋਂ ਵਧਦਾ ਹੈ।
- ‘ਸਬਦੁ’ ਇਕ ਵਾਇਰਲੈੱਸ ਸੈੱਟ ਹੈ, ਜਿਸ ਦੁਆਰਾ ਅਗੰਮੀ, ਸਚਖੰਡੀ, ਨਾਮ-ਪ੍ਰਚੰਡੀ, ਨਾਮ-ਧੁਨੀਆਂ ਦਾ ਅਨਹਦ-ਨਾਦ ਅੰਦਰ ਵੱਜਦਾ ਸੁਣੀਂਦਾ ਹੈ।

• 'ਸਬਦੁ' ਬਿਸਮਾਦੀ ਵਾਹਿਗੁਰੂ ਦੇ ਬਿਸਮ-ਰੂਪ ਦੀਦਾਰ ਲਈ ਦਿਬ-ਲੋਇਣ ਖੋਲ੍ਹਦਾ ਹੈ। ਸ਼ਬਦੋਂ ਘੁਥੇ ਸਭ ਜੀਵ ਅੰਨ੍ਹੇ, ਬੋਲੇ ਅਤੇ ਕਮਲੇ ਹਨ।
• 'ਸਬਦੁ' ਦਸਮ-ਦੁਆਰ ਨੂੰ ਜੜੇ ਬਜਰ ਕਪਾਟ ਖੋਲ੍ਹਣ ਦੀ ਕੁੰਜੀ ਹੈ।
• 'ਸਬਦੁ' ਬ੍ਰਹਮ ਹੈ, ਬ੍ਰਹਮ-ਸੱਤਾ ਹੈ, ਗੁਰ-ਮੂਰਤਿ ਹੈ, ਗੁਰ-ਉਪਦੇਸ਼ ਹੈ।

'ਗੁਰ-ਸ਼ਬਦ' ਮਿਲਦਾ ਹੈ ਗੁਰੂ ਪਾਸੋਂ, ਪਰ ਇਸ ਦੀ ਪ੍ਰਾਪਤੀ ਲਈ ਜਗਿਆਸੂ ਵੱਲੋਂ ਤਨ, ਮਨ, ਧਨ ਗੁਰੂ ਨੂੰ ਅਰਪਣ ਕਰਨਾ ਮੁੱਢਲੀ ਸ਼ਰਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬੱਧੀ ਗੁਰਮਤਿ ਮਰਯਾਦਾ ਅਨੁਸਾਰ ਸ਼ਬਦ ਦੇ ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੂਰਨ-ਜੋਤਿ-ਜਗੰਨੇ, ਕਰਣੀ ਕਮਾਈ ਵਾਲੇ, ਤਿਆਰ ਬਰ ਤਿਆਰ, ਖ਼ਾਲਸਾ ਰਹਿਤ ਰਹਿਣੀ ਵਿਚ ਪਰਪੱਕ ਪੰਜ ਪਿਆਰਿਆਂ ਪਾਸੋਂ ਸ਼ਬਦ-ਦਾਤਿ ਮਿਲਦੀ ਹੈ। ਸ਼ਬਦ-ਰੰਗ ਵਿਚ ਰੰਗੀਜੇ ਪੰਜ ਪਿਆਰੇ ਤਾਂ ਕੇਵਲ ਗੁਰ-ਸ਼ਬਦ (ਗੁਰਮੰਤ੍ਰ) ਨੂੰ ਦ੍ਰਿੜ੍ਹ ਕਰਾਉਣ ਦੀ ਜੁਗਤਿ ਹੀ ਵਰਤਾਉਂਦੇ ਹਨ, ਗੁਰੂ-ਜੋਤਿ ਵਾਸਤਵ ਵਿਚ ਗੁਰ-ਸ਼ਬਦ ਵਿਚ ਹੀ ਹੈ। 'ਸ਼ਬਦ-ਗੁਰੂ' ਦਾ ਪ੍ਰਮਾਣੀਕ ਸਿਧਾਂਤ ਏਸੇ ਰਹੱਸ ਉੱਤੇ ਆਧਾਰਤ ਹੈ। ਇਹ ਰਹੱਸ ਗੱਲੀਂ-ਬਾਤੀਂ ਨਹੀਂ ਖੁੱਲ੍ਹਦਾ; ਖੁੱਲ੍ਹਦਾ ਹੈ ਸ਼ਬਦ-ਸੁਰਤਿ ਦੇ ਪਰਚੇ ਦੁਆਰਾ। ਸਤਿਗੁਰੂ ਮਿਹਰ ਕਰਨ! ਸਮੁੱਚਾ ਗੁਰਸਿਖ ਪਰਵਾਰ ਸ਼ਬਦ-ਸੁਰਤਿ ਦੇ ਪਰਚੇ ਨਾਲ ਪਰੀਚਤ ਹੋਵੇ!!

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ੨੬ਵੀਂ ਪਉੜੀ ਦੀ ਆਰੰਭਕ ਤੁਕ ਹੈ:

**ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥**

'ਸਿਵ' ਕੀ ਹੈ ਅਤੇ 'ਸਕਤਿ' ਕੀ ਹੈ?

***ਉੱਤਰ :*** 'ਸਿਵ' ਬਹੁ-ਅਰਥਕ ਸ਼ਬਦ ਹੈ, ਪਰ ਹਵਾਲਾ-ਅਧੀਨ ਪੰਗਤੀ ਵਿਚ ਇਸ ਸ਼ਬਦ ਦਾ ਪ੍ਰਸੰਗਕ ਅਰਥ ਹੈ: "ਪੁਰਸ਼, ਅਥਵਾ, ਜੀਵਾਤਮਾ" ਅਤੇ 'ਸਕਤਿ' ਦਾ ਅਰਥ ਹੈ: "ਪਰਕ੍ਰਿਤੀ ਅਥਵਾ ਮਾਇਆ"।

ਕੁਝ ਵਿਦਵਾਨ ਸੱਜਣਾਂ ਨੇ ਇਸ ਤੁਕ ਦੇ ਅਰਥ ਕਰਦਿਆਂ 'ਸਿਵ' ਪਦ ਦਾ ਅਰਥ ਪਰਮਾਤਮਾ ਕੀਤਾ ਹੈ, ਜੋ ਦਰੁਸਤ ਨਹੀਂ ਭਾਸਦਾ, ਕਿਉਂਜੁ 'ਸ਼ਿਵ' ਅਤੇ 'ਸ਼ਕਤੀ', ਇਹਨਾਂ ਦੋਹਾਂ ਦੇ 'ਕਰਤਾ' ਦਾ ਤੁਕ ਵਿਚ ਵੱਖਰਾ ਵਰਣਨ ਹੈ। ਗੁਰਬਾਣੀ ਵਿਚ ਜਿਥੇ ਕਿਧਰੇ ਵੀ ਇਹ ਦੋਵੇਂ ਸ਼ਬਦ (ਸਿਵ ਸਕਤਿ)

ਇਕੱਠੇ ਵਰਤੇ ਹੋਏ ਹਨ, ਓਥੇ ਇਹਨਾਂ ਦਾ ਅਰਥ 'ਜੀਵਾਤਮਾ' ਅਤੇ 'ਮਾਇਆ' ਹੀ ਹੈ।

ਬ੍ਰਹਮੰਡ-ਰਚਨਾ ਵਿਚ ਪਾਰਬ੍ਰਹਮ ਦੀਆਂ ਦੋ ਸਤਾ ਕੰਮ ਕਰਦੀਆਂ ਹਨ; ਸਿਵ—ਪਰਮ-ਚੇਤਨਾ ਦੀ ਚੇਤਨ-ਅੰਸ਼, ਭਾਵ, ਜੀਵਾਤਮਾ; ਅਤੇ ਸਕਤਿ—ਕੁਦਰਤਿ ਅਥਵਾ ਮਾਇਆ। ਇਹਨਾਂ ਦੋਹਾਂ ਦੇ ਸੁਮੇਲ ਨਾਲ ਇਹ ਜਗਤ-ਖੇਡ ਚੱਲ ਰਹੀ ਹੈ :

**ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥**
**ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥੪॥੧੯॥**

*(ਸਿਰੀਰਾਗੁ ਮ: ੧, ਪੰਨਾ ੨੧)*

## ਸਿਵ

'ਸਿਵ' ਅਥਵਾ 'ਜੀਵਾਤਮਾ' ਪਰਮਾਤਮਾ ਦੀ ਅੰਸ਼ ਹੈ। ਜਿਵੇਂ ਸੂਰਜ ਆਪਣੀਆਂ ਕਿਰਨਾਂ ਦੁਆਰਾ ਸਾਰੇ ਸੰਸਾਰ ਉੱਤੇ ਪਸਰਿਆ ਹੋਇਆ ਹੈ, ਏਸੇ ਤਰ੍ਹਾਂ ਪਰਮਾਤਮਾ ਹਰੇਕ ਸਰੀਰ ਵਿਚ ਆਪਣੀ ਚੇਤਨ-ਸਤਾ ਦੁਆਰਾ ਰਮਿਆ ਹੋਇਆ ਹੈ, 'ਪਰਮਾਤਮਾ' ਸਾਗਰ ਸਮਾਨ ਹੈ ਅਤੇ 'ਜੀਵਾਤਮਾ' ਉਸ ਬ੍ਰਹਮ-ਸਾਗਰ ਦੀ, ਮਾਨੋ, ਇਕ ਬੂੰਦ ਹੈ। ਪਰਮਾਤਮਾ ਸਤਿ-ਚਿਤ-ਅਨੰਦ ਸਰੂਪ ਹੈ ਅਤੇ ਜੀਵਾਤਮਾ ਵੀ ਉਸ ਦੀ ਅੰਸ਼ ਹੋਣ ਦੇ ਨਾਤੇ ਮੂਲ ਰੂਪ ਵਿਚ ਸਤ-ਚਿਤ-ਅਨੰਦ ਸਰੂਪ ਹੀ ਹੈ। ਪਰਮਾਤਮਾ ਵਾਂਗ ਜੀਵਾਤਮਾ ਵੀ ਅਮਰ ਹੈ। ਦੁਖ-ਸੁਖ, ਹਰਖ-ਸੋਗ, ਪਾਪ-ਪੁੰਨ ਦਾ ਜੀਵਾਤਮਾ ਨੂੰ ਕੋਈ ਲੇਪ-ਛੇਪ ਨਹੀਂ।

ਆਤਮਵਾਦੀ ਲੋਕ 'ਮਨ' ਨੂੰ ਜੀਵਾਤਮਾ ਦਾ ਸੂਖਮ ਸਰੀਰ ਮੰਨਦੇ ਹਨ। ਜੀਵਾਤਮਾ ਦਾ ਸੂਖਮ ਸਰੀਰ 'ਮਨ' ਆਪਣੇ ਅਸਥੂਲ ਸਰੀਰ ਦੀ ਸਹਾਇਤਾ ਨਾਲ ਜੋ ਜੋ ਜੀਵਨ-ਖੇਡ ਖੇਡਦਾ ਹੈ, ਜੀਵਾਤਮਾ ਸਾਖੀ ਰੂਪ ਵਿਚ ਸਭ ਕੁਝ ਵੇਖਦਾ ਹੈ, ਪਰ ਸਭ ਕਾਸੇ ਤੋਂ ਅਭਿੱਜ ਰਹਿੰਦਾ ਹੈ।

ਜਿੰਨੀ ਦੇਰ ਤਕ ਜੀਵਾਤਮਾ ਦਾ ਸੂਖਮ ਸਰੀਰ 'ਮਨ' ਗੁਰੂ ਦੀ ਸਰਨਿ ਪੈ ਕੇ ਗੁਰੂ ਤੋਂ ਪ੍ਰਾਪਤ ਹੋਏ ਨਾਮ ਦੇ ਸਿਮਰਨ ਦੁਆਰਾ ਹਉ-ਰਹਿਤ ਨਹੀਂ ਹੁੰਦਾ, ਓਨੀ ਦੇਰ ਤਕ ਜੀਵਾਤਮਾ ਦਾ ਵੱਖ ਵੱਖ ਸਰੀਰਾਂ ਵਿਚ ਆਵਾ-ਗਵਨ ਬਣਿਆ ਰਹਿੰਦਾ ਹੈ। ਜਦੋਂ 'ਗੁਰ-ਪ੍ਰਸਾਦਿ' ਨਾਮ ਦੀ ਪਾਰਸ ਕਲਾ ਦੀ ਬਰਕਤਿ ਨਾਲ

ਮਨ ਹਉ-ਰਹਿਤ ਹੋ ਜਾਵੇ ਤਾਂ ਜੀਵਾਤਮਾ ਆਪਣੇ ਮੂਲ-ਸ੍ਰੋਤ ਪਰਮਾਤਮਾ ਵਿਚ ਸਮਾਅ ਜਾਂਦਾ ਹੈ; ਗੁਰਵਾਕ :

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥**
**ਨਾਨਕ ਪ੍ਰਭ ਕੈ ਸਦ ਕੁਰਬਾਨ॥੮॥੧੧॥** *(ਗਉੜੀ ਸੁਖਮਨੀ, ਪੰਨਾ ੨੭੮)*

## ਸਕਤਿ

'ਸਕਤਿ' ਦਾ ਹਵਾਲਾ-ਅਧੀਨ ਤੁਕ ਵਿਚ ਪ੍ਰਸੰਗਕ ਅਰਥ ਹੈ: "ਪਰਕਿਰਤਿ, ਕੁਦਰਤਿ, ਅਥਵਾ, ਮਾਇਆ"। ਇਹ ਅਸਚਰਜ ਜਗਤ-ਖੇਡ ਪ੍ਰਭੂ ਦੇ ਹੁਕਮ ਵਿਚ 'ਸਿਵ ਸਕਤਿ' ਦੇ ਸੁਮੇਲ ਸਦਕਾ ਹੀ ਚੱਲ ਰਹੀ ਹੈ। ਸਾਰੀ ਦ੍ਰਿਸ਼ਟਮਾਨ ਜਗਤ-ਰਚਨਾ 'ਸਕਤਿ' ਅਥਵਾ ਮਾਇਆ ਹੀ ਹੈ। ਜਗਤ-ਤਮਾਸ਼ੇ ਦਾ ਸੰਚਾਲਕ 'ਬ੍ਰਹਮ' ਤਾਂ ਅਦ੍ਰਿਸ਼ਟ ਹੈ। ਉਸ ਦੀ ਸਾਜੀ ਹੋਈ ਮਾਇਆ ਇਸ ਜਗਤ-ਖੇਡ ਦੀ ਮੁਖ ਨਾਇਕਾ ਹੈ, ਜੋ ਵਿਭਿੰਨ ਰੂਪਾਂ ਵਿਚ ਦ੍ਰਿਸ਼ਟਮਾਨ ਹੋ ਕੇ ਮਾਲਕ-ਪ੍ਰਭੂ ਦੇ ਹੁਕਮ ਅਧੀਨ ਉਸ ਦੀ ਸੌਂਪੀ ਹੋਈ ਕਾਰ ਕਮਾ ਰਹੀ ਹੈ।

ਜਿਸ ਤਰ੍ਹਾਂ ਇਸ ਦੇ ਨਾਉਂ (ਸਕਤਿ) ਤੋਂ ਹੀ ਵਿੱਦਤ ਹੈ, 'ਮਾਇਆ ਬੜੀ ਪ੍ਰਬਲ ਹੈ'। ਵੱਡੇ ਵੱਡੇ ਸ਼ਕਤੀ-ਸ਼ਾਲੀ ਮਨੁੱਖ,ਬਲਕਿ ਵੱਡੇ ਵੱਡੇ ਦੇਵਤੇ ਵੀ ਇਸ ਮੂਹਰੇ ਟਿਕ ਨਹੀਂ ਸਕੇ। ਇਸ ਦੀ ਸ਼ੋਭਾ-ਸ਼ਕਤੀ ਏਨੀ ਦਿਲ-ਕਸ਼ ਹੈ ਕਿ ਮਨੁੱਖੀ-ਮਨ ਬਦੋ-ਬਦੀ ਮੋਹਤ ਹੋ ਕੇ ਇਸ ਦੇ ਛਲ-ਛਿਦਰ ਵਿਚ ਫਸ ਜਾਂਦਾ ਹੈ।

ਇਸ ਦੇ ਤੇਜ-ਪਰਤਾਪ ਤੋਂ ਪ੍ਰਭਾਵਤ ਹੋਏ ਹੋਏ ਸਾਕਤ (ਸ਼ਕਤੀ ਦੇ ਪੁਜਾਰੀ) ਲੋਕ ਮਾਇਆ ਨੂੰ ਅਨਾਦੀ (ਆਦਿ-ਰਹਿਤ) ਮੰਨਦੇ ਹਨ, ਪਰ ਗੁਰਮਤਿ ਦੀ ਵਿਚਾਰਧਾਰਾ ਮੁਜਬ ਕੇਵਲ 'ਬ੍ਰਹਮ' ਹੀ ਅਨਾਦੀ ਹੈ। ਮਾਇਆ ਬ੍ਰਹਮ ਦੀ ਪੈਦਾ ਕੀਤੀ ਹੋਈ ਹੈ, ਇਸ ਲਈ ਇਹ ਅਨਾਦੀ ਨਹੀਂ ਹੋ ਸਕਦੀ; ਗੁਰਵਾਕ :

**ਇਹ ਸੂਪਨੀ ਤਾ ਕੀ ਕੀਤੀ ਹੋਈ॥**
**ਬਲੁ ਅਬਲੁ ਕਿਆ ਇਸ ਤੇ ਹੋਈ॥੪॥੧੯॥** *(ਆਸਾ ਕਬੀਰ, ਪੰਨਾ ੪੮੦)*

**ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ॥**
**ਜਿਸ ਨੋ ਮੇਲੇ ਸੁ ਨਿਰਮਲੁ ਹੋਇ॥੩॥੨॥** *(ਬਿਲਾਵਲੁ ਮ: ੩, ਪੰਨਾ ੭੯੭)*

ਮਾਇਆ ਦੀ ਸੁੰਦਰਤਾ ਅਤੇ ਮਾਇਕੀ ਰਸ-ਕਸ ਨਿਰਸੰਦੇਹ ਬੜੇ ਲੁਭਾਇਮਾਨ ਹਨ, ਪਰ ਇਹ ਛਿਨ-ਭੰਗਰ ਅਥਵਾ ਹੋਛੇ ਹਨ। ਏਸੇ ਲਈ ਆਤਮਵਾਦੀ ਸਾਹਿਤ ਵਿਚ ਮਾਇਆ ਨੂੰ ਕਸੁੰਭੇ ਦੇ ਫੁੱਲ ਨਾਲ ਤੁਲਨਾ ਦਿੱਤੀ ਹੋਈ ਹੈ, ਜਿਸ ਦਾ ਰੰਗ ਬੜਾ ਸ਼ੋਖ਼ ਹੁੰਦਾ ਹੈ, ਪਰ ਝਟ-ਪਟ ਹੀ ਕੁਮਲਾਅ ਕੇ ਬਦ-ਰੰਗ ਹੋ ਜਾਂਦਾ ਹੈ। ਮਾਇਆ ਦੀ ਸੁੰਦਰਤਾ ਅਤੇ ਇਸ ਦੇ ਰਸ-ਕਸ ਮਾਣ ਕੇ ਮਨੁੱਖ ਦੀ ਤ੍ਰਿਪਤੀ ਨਹੀਂ ਹੁੰਦੀ। ਮਾਇਕੀ ਰਸ-ਭੋਗਾਂ ਨਾਲ ਤ੍ਰਿਸ਼ਨਾ ਹੋਰ ਭੜਕਦੀ ਹੈ। ਏਸੇ ਲਈ ਗੁਰਬਾਣੀ ਵਿਚ ਮਾਇਆ ਨੂੰ ਅੱਗ ਨਾਲ ਤੁਲਨਾ ਦਿੱਤੀ ਹੋਈ ਹੈ; ਗੁਰਵਾਕ :

**ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥੨੯॥**
*(ਅਨੰਦੁ)*

ਗੁਰਬਾਣੀ ਅਨੁਸਾਰ :

- ਮਾਇਆ 'ਨਾਗਨੀ' ਹੈ, ਜਿਸ ਨੇ ਸਾਰੇ ਸੰਸਾਰ ਨੂੰ ਆਪਣੀ ਲਪੇਟ ਵਿਚ ਲਿਆ ਹੋਇਆ ਹੈ।
- 'ਮਾਇਆ' ਖੰਡ ਵਿਚ ਲਪੇਟੀ ਹੋਈ ਬਿਖੁ (ਜ਼ਹਿਰ) ਹੈ। ਇਹ ਜੀਵਾਂ ਅੰਦਰ ਹਲਕਾਅ ਪੈਦਾ ਕਰਦੀ ਹੈ, ਚੋਰਟੀ ਹੈ।
- ਮਾਇਆ ਮੋਹਣੀ (ਠੱਗਣੀ) ਹੈ, ਜੋ ਸਾਰੇ ਜੀਵ-ਜੰਤੂਆਂ ਨੂੰ ਆਪਣੀ ਠਗ-ਮੂਰੀ ਨਾਲ ਮੂਰਛਤ ਕਰ ਕੇ ਆਪਣੇ ਫੰਧੇ ਵਿਚ ਫਸਾ ਲੈਂਦੀ ਹੈ।
- ਮਾਇਆ 'ਖੋਟੀ ਰਾਸਿ' ਹੈ, ਜੋ ਏਥੇ ਹੀ ਸਾਥ ਛੱਡ ਜਾਂਦੀ ਹੈ, ਜਮ-ਪੰਥ 'ਤੇ ਨਾਲ ਨਹੀਂ ਨਿਭਦੀ।
- ਮਾਇਆ ਦੀ ਚਟਕ-ਮਟਕ ਬੜੀ ਦਿਲ-ਲੁਭਾਣੀ ਹੈ, ਪਰ ਵਿਚੋਂ ਇਹ ਸੁਧੀ 'ਮੈਲ' ਹੀ ਹੈ, ਜਿਵੇਂ ਕੈਹਾਂ ਦਾ ਭਾਂਡਾ ਬੜਾ ਚਿਲਕਣਾ ਹੁੰਦਾ ਹੈ, ਪਰ ਰਗੜਿਆਂ ਵਿਚੋਂ ਕਾਲਖ ਹੀ ਕਾਲਖ ਨਿਕਲਦੀ ਹੈ।
- ਮਾਇਆ ਇਕ 'ਜਾਦੂਗਰਨੀ' ਹੈ, ਜਿਸ ਨੇ ਆਪਣੇ ਜਾਦੂ-ਜਾਲ ਵਿਚ ਸਭ ਨੂੰ ਕੀਲ ਰੱਖਿਆ ਹੈ।

- ਮਾਇਆ 'ਠਗ-ਨੀਰਾ' ਹੈ, ਜੋ ਜੀਵ-ਹਿਰਨ ਨੂੰ ਪਾਣੀ ਦਾ ਝਾਂਸਾ ਦੇ ਕੇ ਤ੍ਰਿਹਾਏ ਮਾਰ ਛੱਡਦੀ ਹੈ।
- ਮਾਇਆ 'ਹਰਿ-ਚੰਦਉਰੀ' ਹੈ, ਜੋ ਦਿੱਸਣ ਨੂੰ ਵੱਡੇ ਪਸਾਰ ਵਾਲੀ ਲੱਗਦੀ ਹੈ, ਪਰ ਜਿਸ ਦੀ ਵਾਸਤਵਿਕ ਹੋਂਦ ਹੈ ਈ ਨਹੀਂ।
- ਮਾਇਆ ਇਕ 'ਪਰਛਾਵਾਂ' ਹੈ। ਪਰਛਾਵੇਂ ਵੱਲ ਮੂੰਹ ਕਰੋ, ਇਹ ਅੱਗੇ ਅੱਗੇ ਦੌੜਦਾ ਹੈ। ਇਸ ਵੱਲ ਪਿੱਠ ਕਰ ਲਵੋ, ਪਰਛਾਵਾਂ ਪਿੱਛੇ ਪਿੱਛੇ ਚੱਲਦਾ ਹੈ।

ਗੁਰਬਾਣੀ ਵਿਚ ਮਾਇਆ ਦਾ ਕੁਹਜਾ ਅਤੇ ਡਰਾਉਣਾ ਰੂਪ ਵੀ ਚਿਤਰਿਆ ਹੋਇਆ ਹੈ, ਪਰ ਨਾਲ ਦੇ ਨਾਲ ਇਸ ਦਾ ਗੁਣਕਾਰੀ ਅਤੇ ਉਪਯੋਗੀ ਪੱਖ ਵੀ ਪੇਸ਼ ਕੀਤਾ ਹੋਇਆ ਹੈ। ਇਹ ਸੰਸਾਰ ਕਰਤਾ ਪੁਰਖ ਦਾ ਮਹਿਮਾਨ-ਖ਼ਾਨਾ ਹੈ। ਕਰਤਾ ਪੁਰਖ ਨੇ ਇਸ ਮਹਿਮਾਨ-ਖ਼ਾਨੇ ਵਿਚ ਜੀਵ-ਮਹਿਮਾਨ (ਪ੍ਰਾਹੁਣੇ) ਲਈ ਸਾਰੀਆਂ ਸੁਵਿਧਾਵਾਂ ਮੁਹੱਈਆ ਕੀਤੀਆਂ ਹੋਈਆਂ ਹਨ। ਮਾਇਆ ਜੀਵ-ਮਹਿਮਾਨ ਦੀ ਟਹਿਲ-ਸੇਵਾ ਕਰਨ ਲਈ ਦਾਸੀ ਬਣਾਈ ਹੋਈ ਹੈ। ਮਨੁੱਖੀ ਜੀਵਨ ਦੇ ਨਿਰਬਾਹ ਅਤੇ ਵਿਕਾਸ ਲਈ ਮਾਇਆ ਅਤਿ ਲੋੜੀਂਦੀ ਵਸਤੂ ਹੈ:

**ਇਹ ਬਸਤੀ ਤਾ ਬਸਤ ਸਰੀਰਾ ॥੫॥੧੯॥** *(ਆਸਾ ਕਬੀਰ, ਪੰਨਾ ੪੮੧)*

ਮਾਇਆ ਦੀ ਯੋਗ ਵਰਤੋਂ ਜੀਵਨ ਲਈ ਲਾਭਕਾਰੀ ਅਤੇ ਸੁਖਦਾਈ ਸਾਬਤ ਹੁੰਦੀ ਹੈ, ਇਸ ਲਈ ਇਸ ਦੇ ਸੰਜਮੀ ਪ੍ਰਯੋਗ ਦਾ ਗੁਰਮਤਿ ਵਿਚ ਵਿਧਾਨ ਹੈ:

**ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ**
**ਜੋ ਨਾਮਿ ਹਰਿ ਰਾਤੇ ॥**
**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ**
**ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥**
**ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ**
**ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥੧੬॥**

*(ਸੋਰਠਿ ਮ: ੪, ਪੰਨਾ ੬੪੮)*

ਗੱਲ ਓਦੋਂ ਵਿਗੜਦੀ ਹੈ, ਜਦੋਂ ਮਾਇਆ ਨੂੰ ਦਾਸੀ ਜਾਣ ਕੇ ਇਸ ਨੂੰ ਸੇਵਾ ਵਿਚ ਲਾਉਣ ਦੀ ਬਜਾਏ, ਕੋਈ ਇਸ ਨੂੰ ਮਾਲਕਾਣੀ ਬਣਾ ਲਵੇ। ਮਾਇਆ ਬਹੁਤ ਆਗਿਆਕਾਰ ਦਾਸੀ ਹੈ, ਪਰ ਬੜੀ ਜ਼ਾਲਮ ਮਾਲਕਾਣੀ ਹੈ। ਗੁਰਮਤਿ ਮਾਰਗ ਪਰਵਿਰਤੀ ਦਾ ਮਾਰਗ ਹੈ, ਪਰ ਇਸ ਮਾਰਗ 'ਤੇ ਚੱਲਣ ਵਾਲੇ ਲਈ 'ਮਾਇਆ ਵਿਚ ਉਦਾਸ' ਵਾਲੀ ਬਿਰਤੀ ਦੇ ਧਾਰਨੀ ਹੋਣ ਦੀ ਤਾਕੀਦ ਹੈ। ਇਹ ਗੁਰਮਤਿ ਮਾਰਗ ਹੈ ਤਾਂ ਆਦਰਸ਼ਕ, ਪਰ ਇਸ ਉੱਤੇ ਚਲਣਾ ਕੋਈ ਸੌਖੀ ਖੇਡ ਨਹੀਂ।

ਜੇ ਪਾਰਬ੍ਰਹਮ ਦੀ ਮਿਹਰ ਸਦਕਾ ਕਿਸੇ ਵਡਭਾਗੇ ਜਗਿਆਸੂ ਨੂੰ 'ਪੂਰਾ ਗੁਰੂ' ਮਿਲ ਪਵੇ ਅਤੇ 'ਗੁਰੂ' ਮਿਹਰ ਕਰ ਕੇ 'ਗੁਰ-ਸ਼ਬਦ' ਬਖ਼ਸ਼ ਦੇਵੇ ਤਾਂ 'ਗੁਰ-ਸ਼ਬਦ' ਦੀ ਕਮਾਈ ਕਰਨ ਨਾਲ ਮਾਇਆ ਦੀ ਜ਼ਹਿਰ ਖ਼ਤਮ ਹੋ ਜਾਂਦੀ ਹੈ ਅਤੇ ਫਿਰ ਜੀਵ ਮਾਇਆ ਦਾ ਅਨੰਦ ਮਾਣਦਾ ਹੋਇਆ ਜੀਵਨ-ਮੁਕਤ ਹੋ ਜਾਂਦਾ ਹੈ; ਗੁਰਵਾਕ :

**ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥**
**ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥**
**ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ॥**
**ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ॥**
**ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ॥**
**ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ॥੨੨॥**

*(ਸਲੋਕ ਮ: ੩, ਪੰਨਾ ੧੪੧੫)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ੨੭ਵੀਂ ਪਉੜੀ ਦੀ ਆਰੰਭਕ ਤੁਕ ਇਹ ਹੈ :

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥**

ਸ਼ਾਸਤ੍ਰਾਂ ਸਿਮ੍ਰਿਤੀਆਂ ਦੇ ਪਾਪ ਪੁੰਨ ਦੇ ਝਮੇਲੇ ਦੇ ਪ੍ਰਸੰਗ ਵਿਚ 'ਗੁਰਮਤਿ-ਤੱਤ' ਕੀ ਹੈ ?

***ਉੱਤਰ :*** ਸਫਲ ਜੀਵਨ ਜੀਉਣ ਦੀ ਲਾਲਸਾ ਰੱਖਣ ਵਾਲੇ ਮਨੁੱਖ-ਮਾਤ੍ਰ ਲਈ ਜੀਵਨ ਵਿਚ ਪਾਪ ਅਤੇ ਪੁੰਨ ਦੀ ਤਮੀਜ਼ (ਨਿਰਣਾ ਕਰਨ ਦੀ ਸੂਝ) ਹੋਣੀ ਜ਼ਰੂਰੀ ਹੈ, ਪਰ ਇਹ ਕੰਮ ਕੋਈ ਏਨਾ ਸੌਖਾ ਨਹੀਂ। ਇਸ ਵਿਚ ਸ਼ੱਕ ਨਹੀਂ ਕਿ ਹਰੇਕ ਧਰਮ ਵੱਲੋਂ ਮਿਥੇ ਗਏ ਪਾਪ ਅਤੇ ਪੁੰਨ ਦੇ ਸੰਕਲਪ ਕੁਝ ਫ਼ਰਕੋ

ਫ਼ਰਕੀ ਹਨ, ਪਰ ਸ਼ਾਸਤ੍ਰਾਂ ਅਤੇ ਸਿਮ੍ਰਿਤੀਆਂ ਨੇ ਪਾਪ ਪੁੰਨ ਨੂੰ ਅਜਿਹਾ ਗੋਰਖ-ਧੰਧਾ ਬਣਾ ਰੱਖਿਆ ਹੈ ਕਿ ਇਸ ਝਮੇਲੇ ਵਿਚੋਂ ਨਿਕਲਣਾ ਕਠਨ ਹੋ ਜਾਂਦਾ ਹੈ। ਹੋਰ ਤਾਂ ਹੋਰ, ਇਹਨਾਂ ਦੇ ਮੂਲ-ਸ੍ਰੋਤ ਵੇਦਾਂ ਦਾ ਤਿੰਨ-ਚੌਥਾਈ ਭਾਗ ਪਾਪ-ਕਰਮਾਂ ਅਤੇ ਪੁੰਨ-ਕਰਮਾਂ ਦੇ ਵੇਰਵੇ, ਅਥਵਾ, ਕਰਮ-ਕਾਂਡ ਨਾਲ ਭਰਿਆ ਪਿਆ ਹੈ।

ਵੇਦਾਂ ਵਿਚ ਸੂਰਜ, ਚੰਦ, ਤਾਰੇ, ਅੱਗ ਅਤੇ ਇੰਦ੍ਰ ਆਦਿਕ ਦੇਵਤਿਆਂ ਦੀ ਪੂਜਾ ਕਰਨ, ਹੋਮ ਯਗ ਆਦਿ ਕਰਮ ਕਰਨ ਅਤੇ ਉਹਨਾਂ ਦੀ ਵਿਧੀ ਆਦਿ ਦੀ ਚਰਚਾ ਹੈ। ਸ਼ਾਸਤ੍ਰਾਂ ਵਿਚ ਵੀ ਆਮ ਕਰ ਕੇ ਕਾਰਣ ਅਤੇ ਕਾਰਜ ਸੰਬੰਧੀ ਅਤੇ ਫੋਕਟ ਕਰਮਾਂ ਸੰਬੰਧੀ ਬਹਿਸ ਹੀ ਮੂਲ-ਵਿਸ਼ਾ ਹੈ। ਸਿਮ੍ਰਿਤੀਆਂ ਵਿਚੋਂ ਵੀ ਪਹਿਲਾ ਦਰਜਾ ਮਨੂ ਸਿਮ੍ਰਿਤੀ ਨੂੰ ਹੀ ਪ੍ਰਾਪਤ ਹੈ, ਜਿਸ ਦਾ ਮੁਖ-ਵਿਸ਼ਾ ਵਰਣ-ਵੰਡ ਹੈ। ਇਸ ਵਿਚ ਕਈ ਯੱਕੜ ਮਾਰੇ ਹੋਏ ਹਨ, ਜਿਵੇਂ :

- ਬ੍ਰਹਮਣ ਭਗਵਾਨ ਦੇ ਮੁਖ, ਖੱਤਰੀ ਬਾਹਵਾਂ, ਵੈਸ਼ ਲੱਤਾਂ ਅਤੇ ਸ਼ੂਦਰ ਪੈਰਾਂ ਤੋਂ ਉਤਪੰਨ ਹੋਏ ਹੋਏ ਹਨ।
- ਬ੍ਰਹਮਣ ਅੱਠਵੇਂ ਸਾਲ ਵਿਚ ਕਪਾਹ ਦਾ, ਖੱਤਰੀ ਯਾਰ੍ਹਵੇਂ ਸਾਲ ਵਿਚ ਅਲਸੀ ਦੀ ਸਣ ਦਾ, ਵੈਸ਼ ਬਾਰ੍ਹਵੇਂ ਸਾਲ ਉੱਨ ਦਾ ਜਨੇਊ ਬ੍ਰਹਮਣ ਕੋਲੋਂ ਵੇਦ-ਮੰਤ੍ਰਾਂ ਦੁਆਰਾ ਧਾਰਨ ਕਰੇ। ਸ਼ੂਦਰ ਜਨੇਊ ਪਾਣ ਦਾ ਹੱਕਦਾਰ ਨਹੀਂ।
- ਬ੍ਰਹਮਣ, ਖੱਤਰੀ, ਵੈਸ਼ ਆਪਣੇ ਵਰਣਾਂ ਤੋਂ ਬਾਹਰ ਜੇ ਕਿਸੇ ਇਸਤ੍ਰੀ ਨਾਲ ਵਿਆਹ ਕਰੇ ਤਾਂ ਪਰਵਾਰ ਸਮੇਤ ਸ਼ੂਦਰ ਕੁਲ ਵਿਚ ਸੁਟਿਆ ਜਾਵੇਗਾ।
- ਸ਼ੂਦਰ ਧਰਮ-ਸਿਖਿਆ ਦਾ ਅਧਿਕਾਰੀ ਨਹੀਂ। ਜੇ ਕੋਈ ਸ਼ੂਦਰ ਨੂੰ ਧਰਮ-ਉਪਦੇਸ਼ ਦੇਵੇਗਾ ਤਾਂ ਸ਼ੂਦਰ ਦੇ ਨਾਲ ਹੀ ਘੋਰ ਨਰਕਾਂ ਦਾ ਅਧਿਕਾਰੀ ਹੋਵੇਗਾ।

ਇਸ ਲਈ ਹੀ ਸ੍ਰੀ ਕਬੀਰ ਜੀ ਨੇ ਮਨੁੱਖ-ਮਾਤ੍ਰ ਨੂੰ ਸਿਮ੍ਰਿਤੀਆਂ ਦੇ ਪੁੰਨ-ਪਾਪ ਅਥਵਾ ਕਰਮ-ਕਾਂਡ ਦੇ ਘਣ-ਚੱਕਰ ਤੋਂ ਸਾਵਧਾਨ ਰਹਿਣ ਲਈ ਚਿਤਾਵਨੀ ਦੇਂਦਿਆਂ ਫ਼ੁਰਮਾਇਆ ਸੀ ਕਿ ਬੇਦ ਕੀ ਪੁਤਰੀ ਸਿੰਮ੍ਰਿਤੀ ਕਰਮ-ਕਾਂਡ ਦੀ ਸੰਗਲ-ਫਾਹੀ ਆਪਣੇ ਨਾਲ ਲਈ ਫਿਰਦੀ ਹੈ। ਇਹ ਆਪਣੇ ਪ੍ਰੇਮੀ-ਲਾਣੇ ਨੂੰ ਇਸ ਫੰਧੇ ਵਿਚ ਫਸਾਈ ਜਾ ਰਹੀ ਹੈ ਅਤੇ ਸੱਪਣੀ ਬਣ ਕੇ ਆਪਣੇ ਹੀ ਜਾਇਆਂ ਨੂੰ ਖਾਈ ਜਾਂਦੀ ਹੈ। ਸਾਡੇ ਵੇਖਦਿਆਂ ਵੇਖਦਿਆਂ ਹੀ ਇਸ ਨੇ

ਸਾਰਾ ਸੰਸਾਰ ਲੁੱਟ ਖਾਧੈ, ਮੈਂ ਰਾਮ ਨਾਮ ਜਪ ਕੇ ਇਸ ਦੇ ਚੁੰਗਲ ਵਿਚੋਂ ਛੁਟਕਾਰਾ ਪਾਇਆ ਹੈ। ਸ੍ਰੀ ਕਬੀਰ ਜੀ ਦੇ ਅੰਮ੍ਰਿਤ-ਬਚਨ ਹਨ :

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥**
**ਸਾਂਕਲ ਜੇਵਰੀ ਲੈ ਹੈ ਆਈ ॥੧॥**
**ਆਪਨ ਨਗਰੁ ਆਪ ਤੇ ਬਾਧਿਆ ॥**
**ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ ਰਹਾਉ ॥**
**ਕਟੀ ਨ ਕਟੈ ਤੂਟਿ ਨਹ ਜਾਈ ॥**
**ਸਾ ਸਾਪਨਿ ਹੋਇ ਜਗ ਕਉ ਖਾਈ ॥੨॥**
**ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥**
**ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥੩੦॥**

*(ਗਉੜੀ ਕਬੀਰ, ਪੰਨਾ ੩੨੯)*

ਵੇਦਾਂ, ਸ਼ਾਸਤ੍ਰਾਂ, ਸਿਮ੍ਰਿਤੀਆਂ ਦੀ ਘੁੰਮਣ-ਘੇਰੀ ਵਿਚ ਫਸ ਕੇ ਬੌਂਦਲਿਆ ਹੋਇਆ ਮਨੁੱਖ ਕੋਹਲੂ ਦੇ ਬਲਦ ਵਾਂਗ ਚੱਕਰ ਕੱਟੀ ਜਾਂਦਾ ਹੈ ਅਤੇ ਏਨੀ ਖਪ-ਖਪਾਈ ਕਰਨ ਦੇ ਬਾਵਜੂਦ ਕੋਈ ਆਤਮ-ਪ੍ਰਗਤੀ ਨਹੀਂ ਹੁੰਦੀ। ਗੁਰਬਾਣੀ ਜੀਵ ਨੂੰ ਇਸ ਪੱਖੋਂ ਸਾਵਧਾਨ ਕਰਦੀ ਹੈ :

**ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥**
**ਵਾਦੁ ਵਖਾਣਹਿ ਤਤੁ ਨ ਜਾਣਾ ॥**
**ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥੧੨॥**

*(ਮਾਰੂ ਮ: ੧, ਪੰਨਾ ੧੦੩੨)*

ਪੁਨਾ :

**ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥**
**ਮਾਇਆ ਮੋਹੁ ਪਸਰਿਆ ਪਾਸਾਰਾ ॥**
**ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ ॥੧੫॥੯॥**

*(ਮਾਰੂ ਸੋਲਹੇ ਮ: ੩, ਪੰਨਾ ੧੦੫੩)*

ਸਿੰਮ੍ਰਿਤੀਆਂ, ਸ਼ਾਸਤ੍ਰਾਂ ਦਾ ਦਰਸਾਇਆ ਪਾਪ-ਪੁੰਨ ਦਾ ਫ਼ਲਸਫ਼ਾ ਵੀ ਇਕ ਗੋਰਖ-ਧੰਧਾ ਹੈ। ਕਦੀ ਅਖੌਤੀ ਪਾਪ-ਕਰਮ ਦੀ ਹੀਣਤਾ ਮਨੁੱਖ ਨੂੰ ਆ ਦਬਾਂਦੀ ਹੈ ਅਤੇ ਕਦੀ ਅਖੌਤੀ ਪੁੰਨ-ਕਰਮ ਦਾ ਹੰਕਾਰ ਉਸ ਨੂੰ ਪੈਰੋਂ ਉਖੇੜ

ਦਿੰਦਾ ਹੈ। ਦੋਹਾਂ ਹਾਲਤਾਂ ਵਿਚ ਮਨ ਦੇ ਹਉਮੈ-ਗ੍ਰਸਤ ਹੋਣ ਕਾਰਨ ਭਟਕਣਾ ਅਤੇ ਜੂਨਾਂ-ਜਨਮਾਂ ਦੀ ਭਵਾਟਣੀ ਬਣੀ ਰਹਿੰਦੀ ਹੈ। ਗੁਰਬਾਣੀ ਇਸ ਸੰਬੰਧ ਵਿਚ ਮਨੁੱਖ-ਮਾਤ੍ਰ ਨੂੰ ਸਹੀ ਸੇਧ ਬਖ਼ਸ਼ਦੀ ਹੈ ਕਿ ਹਉਮੈ ਅਧੀਨ ਕੀਤੇ ਪਾਪ-ਕਰਮ ਅਤੇ ਪੁੰਨ-ਕਰਮ ਦੋਵੇਂ ਹੀ ਵੱਖ ਵੱਖ ਕਿਸਮ ਦੀਆਂ ਫਾਹੀਆਂ ਹਨ। ਜੇ ਹਉਮੈ ਅਧੀਨ ਕੀਤੇ ਪਾਪ-ਕਰਮ ਲੋਹੇ ਦੀਆਂ ਬੇੜੀਆਂ ਹਨ ਤਾਂ ਅਜਿਹੀ ਮਨੋ-ਸਥਿਤੀ ਵਿਚ ਕੀਤੇ ਪੁੰਨ-ਕਰਮ ਸੋਨੇ ਦੀਆਂ ਜ਼ੰਜੀਰਾਂ ਹਨ। ਦੋਹਾਂ ਵਿਚ ਫ਼ਰਕ ਸਿਰਫ਼ ਵੱਖਰੀ ਵੱਖਰੀ ਧਾਤ ਦਾ ਹੈ; ਹਨ ਦੋਵੇਂ ਹੀ ਫਾਹੀਆਂ। ਏਸ ਦ੍ਰਿਸ਼ਟੀਕੋਣ ਤੋਂ ਵਿਚਾਰਿਆਂ ਸੋਝੀ ਹੁੰਦੀ ਹੈ ਕਿ ਹਉਮੈ ਦੇ ਪ੍ਰਭਾਵ ਅਧੀਨ ਕੀਤੇ ਪਾਪ ਅਤੇ ਪੁੰਨ ਦੋਵੇਂ ਸਕੇ ਭਰਾ ਹਨ, ਜੋ ਮਨੁੱਖ ਨੂੰ ਫਾਹੀ ਵਿਚ ਫਸਾ ਕੇ ਆਵਾ-ਗਵਨ ਦੇ ਚੱਕਰ ਵਿਚ ਪਾਈ ਰੱਖਦੇ ਹਨ। ਇਸ ਚੱਕਰ ਤੋਂ ਬਚ ਉਹ ਹੀ ਸਕਦਾ ਹੈ ਜੋ ਪਾਪ-ਪੁੰਨ ਦੇ ਹਉਮੈ-ਗ੍ਰਸਤ ਸੰਕਲਪ ਨੂੰ ਮੇਟ ਕੇ ਆਪਾ ਗੁਰੂ ਨੂੰ ਸਮਰਪਿਤ ਕਰ ਕੇ, ਗੁਰੂ ਦੀ ਮਤਿ-ਸੁਮਤਿ ਗ੍ਰਹਿਣ ਕਰ ਕੇ, ਤਿੰਨਾਂ ਗੁਣਾਂ ਨੂੰ ਉਲੰਘ ਕੇ, ਸਹਜ-ਪਦ ਵਿਚ ਸਮਾਈ ਕਰਦਾ ਹੈ; ਗੁਰਵਾਕ :

**ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ॥**
**ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥**
**ਦੋਵੈ ਮਾਰਿ ਜਾਇ ਇਕਤੁ ਘਰਿ ਆਵੈ**
**ਗੁਰਮਤਿ ਸਹਜਿ ਸਮਾਵਣਿਆ॥੪॥੨੯॥** *(ਮਾਝ ਮ: ੩, ਪੰਨਾ ੧੨੬)*

ਪਾਪ ਅਤੇ ਪੁੰਨ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਬਿਲਕੁਲ ਵਿਲੱਖਣ ਅਤੇ ਮੁਸਤਨਿਦ (ਭਰੋਸੇ-ਯੋਗ) ਹੈ। ਪਾਪ-ਕਰਮ ਤੋਂ ਭਾਵ ਹੈ ਅਜਿਹਾ ਕਰਮ, ਜੋ ਕਾਮਾਦਿਕ ਵਿਕਾਰਾਂ ਦੇ ਝੱਸ ਅਧੀਨ ਕੀਤਾ ਜਾਵੇ :

**ਪਾਪ ਕਰਹਿ ਪੰਚਾਂ ਕੇ ਬਸਿ ਰੇ॥.....੨॥** *(ਪ੍ਰਭਾਤੀ ਮ: ੫, ਪੰਨਾ ੧੩੪੯)*

ਅਤੇ ਜਿਸ ਦੇ ਕੀਤਿਆਂ ਮਨ ਮਲੀਨ ਹੋ ਜਾਵੇ ਅਤੇ ਵਾਹਿਗੁਰੂ ਨਾਲੋਂ ਵਿੱਥ ਪੈ ਜਾਵੇ। ਇਸ ਦੇ ਉਲਟ ਪੁੰਨ-ਕਰਮ ਉਹ ਹੈ ਜੋ ਹਉ-ਰਹਿਤ ਹੋ ਕੇ "ਆਤਮ ਕੈ ਚਾਇ", ਅਥਵਾ, ਨਿਸ਼ਕਾਮ ਭਾਵਨਾ ਅਧੀਨ ਕੀਤਾ ਜਾਵੇ, ਜਿਸ ਦੇ ਕੀਤਿਆਂ ਮਨ ਨਿਰਮਲ ਹੋ ਜਾਵੇ ਅਤੇ ਵਾਹਿਗੁਰੂ ਨਾਲ ਨੇੜਤਾ ਹੋ ਜਾਵੇ।

ਸਿੰਮ੍ਰਿਤੀਆਂ ਸ਼ਾਸਤ੍ਰਾਂ ਅਨੁਸਾਰ ਪੁੰਨ ਦਾਨ ਦੀ ਬੜੀ ਵਿਸ਼ੇਸ਼ਤਾ ਹੈ। ਮਨੁੱਖ

ਪੁੰਨ ਦਾਨ ਕਰਦਾ ਹੈ, ਪਰ ਵਿਖਾਵੇ ਦੀ ਭਾਵਨਾ ਅਧੀਨ ਜਾਂ ਇਸ ਸੌਦੇ-ਬਾਜ਼ੀ ਦੀ ਭਾਵਨਾ ਅਧੀਨ ਕਿ ਇਹ ਕਈ ਗੁਣਾ ਫਲੀਭੂਤ ਹੋ ਕੇ ਮੈਨੂੰ ਲਾਭ ਪਹੁੰਚਾਏਗਾ। ਦੋਹਾਂ ਹਾਲਤਾਂ ਵਿਚ ਮਨੁੱਖ ਹਉਮੈ ਦਾ ਸ਼ਿਕਾਰ ਹੋਇਆ ਰਹਿੰਦਾ ਹੈ, ਜਿਸ ਕਰਕੇ ਉਸ ਨੂੰ ਧਰਮਰਾਇ ਦੀ ਪੇਸ਼ੀ ਭੁਗਤਣੀ ਹੀ ਪੈਂਦੀ ਹੈ ਅਤੇ ਆਵਾ-ਗਵਨ ਬਣਿਆ ਰਹਿੰਦਾ ਹੈ; ਗੁਰਵਾਕ :

**ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥**
**ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥੧੯॥**

*(ਸਲੋਕ ਮ: ੩, ਪੰਨਾ ੧੪੧੪)*

ਗੁਰਬਾਣੀ ਤੋਂ ਮਨੁੱਖ ਨੂੰ ਸੋਝੀ ਮਿਲਦੀ ਹੈ ਕਿ ਉਚੇਚੇ ਤੌਰ 'ਤੇ ਹਉ-ਗ੍ਰਸਤ ਭਾਵਨਾ ਅਧੀਨ ਕੀਤਾ ਪੁੰਨ ਦਾਨ ਫੋਕਾ ਕਰਮ-ਕਾਂਡ ਹੈ ਤੇ ਇਹ ਨਾਮ ਦੇ ਟਾਕਰੇ 'ਤੇ ਬਿਲਕੁਲ ਤੁੱਛ ਹੈ :

**ਕੰਚਨਾ ਬਹੁ ਦਤ ਕਰਾ॥**
**ਭੂਮਿ ਦਾਨੁ ਅਰਪਿ ਧਰਾ॥**
**ਮਨ ਅਨਿਕ ਸੋਚ ਪਵਿਤ੍ਰ ਕਰਤ॥**
**ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥੧॥ ਰਹਾਉ॥੧੩੧॥**

*(ਸਾਰਗ ਮ: ੫, ਪੰਨਾ ੧੨੨੯)*

ਸਤਿਗੁਰਾਂ ਨੇ ਗੁਰਬਾਣੀ ਦੁਆਰਾ ਆਪਣੇ ਸਿਖ-ਪੁੱਤਰਾਂ ਨੂੰ ਖ਼ਬਰਦਾਰ ਕੀਤਾ ਹੋਇਆ ਹੈ ਕਿ ਬੇਦਾਂ ਸ਼ਾਸਤ੍ਰਾਂ ਦੀ ਪਾਈ ਪਾਪ ਪੁੰਨ ਦੀ ਰਾਮ-ਕਹਾਣੀ ਪੜ੍ਹ ਸੁਣ ਕੇ ਨਰਕ ਸੁਰਗ ਦਾ ਅਮੁੱਕ ਗੇੜਾ ਬਣਿਆ ਰਹਿੰਦਾ ਹੈ। ਤੱਤ-ਵਸਤੂ ਨਾਮ-ਬਾਣੀ ਹੈ। ਸਤਿਗੁਰਾਂ ਦੇ ਕਰਤਾ ਪੁਰਖ ਨਾਲ ਅੰਤਰ-ਆਤਮੇ ਧਿਆਨ-ਮਗਨ ਹੋਣ ਨਾਲ ਜਿਸ ਅੰਮ੍ਰਿਤ-ਬਾਣੀ ਦਾ ਆਵੇਸ਼ ਹੋਇਆ, ਉਹ ਤੱਤ-ਵਸਤੂ ਹੈ, ਕਿਉਂਜੁ ਇਹ ਤੱਤ ਅਤੇ ਪਰਮ-ਤੱਤ (ਆਤਮਾ ਅਤੇ ਪਰਮਾਤਮਾ) ਦਾ ਵਖਿਆਨ ਕਰਦੀ ਹੈ। ਅੰਮ੍ਰਿਤ-ਬਾਣੀ ਨੂੰ ਗੁਰਮੁਖ ਬਣ ਕੇ ਸੁਰਤਿ ਵਿਚ ਵਸਾਉਣ ਨਾਲ ਸੁਰਤੀ ਪਰਮ-ਤੱਤ ਨਾਲ ਤਦਾਕਾਰ ਹੋ ਜਾਂਦੀ ਹੈ :

**ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ॥੧੫॥੬॥**

*(ਮਾਰੂ ਮ: ੩, ਪੰਨਾ ੧੦੫੦)*

ਪੁਨਾ :

**ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥**
**ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥**
**ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥**
**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥੧॥੧੬॥**

*(ਸਾਰੰਗ ਕੀ ਵਾਰ, ਸਲੋਕ ਮ: ੨, ਪੰਨਾ ੧੨੪੩)*

ਗੁਰਬਾਣੀ ਅਨੁਸਾਰ ਕਲਜੁਗ ਅੰਦਰ ਪੁੰਨ-ਕਰਮ ਕੇਵਲ ਤੇ ਕੇਵਲ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਕਰਨੀ ਅਥਵਾ ਨਾਮ-ਸਿਮਰਨ ਹੀ ਹੈ :

**ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥੯॥**

*(ਰਾਮਕਲੀ ਕੀ ਵਾਰ ਮ: ੫, ਪੰਨਾ ੯੬੨)*

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥੧੨੦॥**

*(ਆਸਾ ਮ: ੫, ਪੰਨਾ ੪੦੧)*

**ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥**
**ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥**
**ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੩੦॥**

*(ਗਉੜੀ ਗੁਆਰੇਰੀ ਮ: ੩, ਪੰਨਾ ੧੬੧)*

ਗੁਰਬਾਣੀ ਦਾ ਸਪੱਸ਼ਟ ਨਿਰਣਾ ਹੈ ਕਿ 'ਨਾਮ' ਹੀ 'ਤਤੁ' ਹੈ, ਜੋ ਸਾਰੇ ਕਰਮਾਂ ਧਰਮਾਂ ਤੋਂ ਉੱਤਮ ਹੈ :

**ਨਾਮ ਤਤੁ ਸਭ ਹੀ ਸਿਰਿ ਜਾਪੈ ॥**
**ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥**
**ਤਤੋ ਤਤੁ ਮਿਲੈ ਮਨੁ ਮਾਨੈ ॥**
**ਦੂਜਾ ਜਾਇ ਇਕਤੁ ਘਰਿ ਆਨੈ ॥੫੦॥** *(ਸਿਧ ਗੋਸਟਿ, ਪੰਨਾ ੯੪੩)*

'ਨਾਮ-ਤਤੁ' ਦੀ ਪ੍ਰਾਪਤੀ ਪੂਰੇ ਗੁਰੂ (ਸ਼ਬਦ ਦੇ ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਤੋਂ ਹੀ ਹੋ ਸਕਣੀ ਸੰਭਵ ਹੈ :

**ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ ॥**
**ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ ॥**
**ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥੧੯॥**

*(ਮਾਰੂ ਵਾਰ ਮ: ੩, ਪੰਨਾ ੧੦੯੩)*

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀ ੩੯ਵੀਂ ਪਉੜੀ ਦੀ ਅੰਤਲੀ ਤੁਕ ਹੈ:

**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥**

ਦਿਬ-ਦ੍ਰਿਸਟਿ ਕੀ ਹੈ ?

***ਉੱਤਰ :*** 'ਦਿਬ-ਦ੍ਰਿਸਟਿ' ਦਾ *ਮਹਾਨ ਕੋਸ਼* ਵਿਚ ਦਿੱਤਾ ਅਰਥ ਇਸ ਪ੍ਰਕਾਰ ਹੈ:

"੧. ਸੰ. ਦਿਵ੍ਯਦ੍ਰਿਸਟਿ, ਸੰਗਯਾ—ਅਲੌਕਿਕ ਦ੍ਰਿਸਟਿ, ਦੇਵ-ਦ੍ਰਿਸਟਿ, ਜਿਸ ਨਾਲ ਸਾਰੇ ਗੁਪਤ ਅਸਥਾਨ ਨਜ਼ਰ ਆਉਣ। ੨. ਗ੍ਯਾਨ-ਦ੍ਰਿਸਟਿ, ਵਿਵੇਕ ਦੀ ਨਜ਼ਰ, 'ਅੰਦਰੁ ਖੋਲੈ ਦਿਬਦਿਸਟਿ (ਆਸਾ ਅ: ਮ: ੩)।"

*(ਮਹਾਨ ਕੋਸ਼, ਪੰਨਾ ੬੩੪)*

ਮਨੁੱਖੀ ਸਰੀਰ ਨਾਲ ਲੱਗੇ ਨੇਤ੍ਰ ਬਾਹਰਲੇ ਭੌਤਕ ਦ੍ਰਿਸ਼ ਵੇਖਣ ਦਾ ਯੰਤਰ ਹਨ। ਕੁਦਰਤਿ ਨੂੰ ਵੇਖਣਾ ਇਹਨਾਂ ਨੇਤ੍ਰਾਂ (ਅੱਖਾਂ) ਦਾ ਵਿਸ਼ਾ ਹੈ, ਪਰ ਸਾਰੀ ਆਯੂ ਕੁਦਰਤੀ ਨਜ਼ਾਰੇ ਵੇਖ ਵੇਖ ਕੇ ਅੱਖਾਂ ਦੀ ਤ੍ਰਿਪਤੀ ਨਹੀਂ ਹੁੰਦੀ, ਹੋਰ ਹੋਰ ਵੇਖਣ ਦੀ ਲਾਲਸਾ ਪ੍ਰਚੰਡ ਹੋਈ ਜਾਂਦੀ ਹੈ:

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ ॥੯॥੨੭॥**

*(ਵਾਰਾਂ ਭਾਈ ਗੁਰਦਾਸ ਜੀ)*

ਦ੍ਰਿਸ਼ਟਮਾਨ ਕੁਦਰਤਿ-ਪਸਾਰੇ ਵਿਚ ਓਤਿ-ਪੋਤਿ ਵਿਆਪਕ ਹੋਏ ਦਿਬ-ਸਰੂਪੀ ਕਾਦਰ (ਕਰਤਾਰ) ਨੂੰ ਵੇਖਣ ਵਿਚ ਇਹ ਬਾਹਰਮੁਖੀ ਨੇਤ੍ਰ ਅਸਮਰੱਥ ਹਨ। ਉਸ ਨੂੰ ਵੇਖਣ ਵਾਲੀਆਂ ਅੱਖਾਂ ਦਰ-ਅਸਲ ਹੋਰ ਹਨ:

**ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥**
**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥**

*(ਵਡਹੰਸੁ ਮ: ੫, ਪੰਨਾ ੫੭੭)*

ਇਹਨਾਂ ਅੰਤ੍ਰੀਵ ਦਿਬ-ਨੇਤ੍ਰਾਂ, ਜਿਨ੍ਹਾਂ ਨੂੰ ਸੁਰਤਿ-ਨੇਤ੍ਰਾਂ ਦੀ ਸੰਗਿਆ ਵੀ ਦਿੱਤੀ ਹੋਈ ਹੈ, ਬਾਰੇ ਸੋਝੀ ਵੀ ਗੁਰਬਾਣੀ ਤੋਂ ਹੀ ਮਿਲਦੀ ਹੈ; ਗੁਰਵਾਕ :

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥੨॥**

*(ਵਾਰ ਮਾਝ, ਸਲੋਕ ਮ: ੧, ਪੰਨਾ ੧੩੯)*

ਮਾਇਆ ਦੇ ਪ੍ਰਬਲ ਪ੍ਰਭਾਵ ਅਧੀਨ ਇਹਨਾਂ ਸੁਰਤਿ-ਨੇਤ੍ਰਾਂ ਉੱਤੇ ਤਿਮਰ-ਅਗਿਆਨ ਦਾ ਜਾਲਾ ਜੰਮ ਜਾਂਦਾ ਹੈ, ਜਿਸ ਕਾਰਨ ਇਹਨਾਂ ਦੀ ਜੋਤਨਾ ਕੰਮ ਨਹੀਂ ਕਰਦੀ। ਜਦੋਂ ਵੱਡੇ ਭਾਗਾਂ ਕਰਕੇ ਕਿਸੇ ਜਗਿਆਸੂ ਨੂੰ ਪੂਰਨ-ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਮਿਲ ਪਵੇ ਤਾਂ ਉਸ ਅੱਗੇ ਆਪਾ ਸਮਰਪਣ ਕਰਨ ਨਾਲ, ਪੂਰੇ ਗੁਰੂ ਦੇ ਪ੍ਰਸਾਦ ਵਜੋਂ, ਸੁਰਤਿ-ਨੇਤ੍ਰਾਂ ਦਾ ਤਿਮਰ-ਅਗਿਆਨ ਕਟਿਆ ਜਾਂਦਾ ਹੈ ਅਤੇ ਇਹਨਾਂ ਵਿਚ ਗਿਆਨ-ਪ੍ਰਗਾਸ ਹੋ ਜਾਂਦਾ ਹੈ। ਗਿਆਨ-ਪ੍ਰਗਾਸ ਵਾਲੇ ਇਹਨਾਂ ਦਿਬ-ਨੇਤ੍ਰਾਂ (ਗਿਆਨ-ਚਖਸ਼ੂਆਂ) ਨਾਲ ਹੀ ਜੋਤਿ-ਸਰੂਪ ਪ੍ਰਭੂ ਦਾ ਪਰਾ-ਭੌਤਕ ਦੀਦਾਰ ਨਸੀਬ ਹੋ ਸਕਦਾ ਹੈ।

ਸੁਰਤਿ-ਨੇਤ੍ਰਾਂ ਦੇ ਗਿਆਨ-ਪ੍ਰਗਾਸ ਮਗਰੋਂ ਇਹ ਬਾਹਰਮੁਖੀ ਨੇਤ੍ਰ ਵੀ ਮਾਇਕੀ ਰੂਪ ਵੇਖਣ ਦੇ ਭੁੱਖੇ ਨਹੀਂ ਰਹਿੰਦੇ, ਸਗੋਂ ਇਹਨਾਂ ਦੀ ਵੀ ਬ੍ਰਹਮ-ਦ੍ਰਿਸ਼ਟੀ ਹੋ ਜਾਂਦੀ ਹੈ, ਜਿਸ ਦੇ ਫਲ-ਸਰੂਪ ਇਹ ਦ੍ਰਿਸ਼ਟਮਾਨ ਰੂਪ ਵਿਚੋਂ ਅਰੂਪ ਪ੍ਰਭੂ ਦਾ ਅਨੁਭਵ ਕਰ ਕਰ ਕੇ ਤ੍ਰਿਪਤ ਹੋਏ ਰਹਿੰਦੇ ਹਨ। ਇਹ ਦਿਬ-ਦ੍ਰਿਸ਼ਟੀ (ਵਿਬੇਕ ਦੀ ਨਜ਼ਰ) ਗੁਰੂ ਦੀ ਪਾਰਸ-ਰਸਾਇਣੀ ਆਤਮ-ਛੁਹ ਸਦਕਾ ਹੀ ਪ੍ਰਾਪਤ ਹੁੰਦੀ ਹੈ।

***ਪ੍ਰਸ਼ਨ :*** ਸ੍ਰੀ ਅਨੰਦੁ ਸਾਹਿਬ ਦੀਆਂ ਹੇਠ ਲਿਖੀਆਂ ਪੰਗਤੀਆਂ ਵਿਚ 'ਦਸਮ ਦੁਆਰ', 'ਅਨਹਦ ਸਬਦ', 'ਅਨਹਤ ਬਾਣੀ' ਅਤੇ 'ਪੰਚ ਸਬਦ' ਦਾ ਵਰਣਨ ਹੈ :

੧. **ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥੫॥**

੨. **ਅਨਹਤ ਬਾਣੀ ਗੁਰ ਸਬਦਿ ਜਾਣੀ**
**ਹਰਿ ਨਾਮੁ ਹਰਿ ਰਸੁ ਭੋਗੋ ॥੩੪॥**

੩. .....ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥
ਗੁਰ ਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥
ਤਹ ਅਨੇਕ ਰੂਪ ਨਾਉ ਨਵਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥੩੯॥

ਦਸਮ ਦੁਆਰ ਕੀ ਹੈ ?

'ਅਨਹਦ ਸਬਦ', 'ਅਨਹਤ ਬਾਣੀ' ਅਤੇ 'ਪੰਚ ਸਬਦ' ਕੀ ਹਨ ?

***ਉੱਤਰ :*** ਕੁਦਰਤਿ ਦੇ ਵੰਨ-ਸੁਵੰਨੇ ਅਜੂਬਿਆਂ ਵਿਚੋਂ ਮਨੁੱਖਾ-ਸਰੀਰ ਇਕ ਅਲੌਕਿਕ ਅਜੂਬਾ ਹੈ। ਜੇ ਇਹ ਆਖ ਲਿਆ ਜਾਵੇ ਕਿ ਮਨੁੱਖਾ-ਸਰੀਰ ਕੁਦਰਤਿ ਦਾ ਸ਼ਾਹਕਾਰ ਕਾਰਨਾਮਾ (ਸਰਬੋਤਮ ਕ੍ਰਿਤ) ਹੈ ਤਾਂ ਇਹ ਕੋਈ ਅਤਿ-ਕਥਨੀ ਨਹੀਂ। ਚੁਰਾਸੀ ਲੱਖ ਜੂਨਾਂ ਉੱਤੇ ਮਨੁੱਖਾ-ਦੇਹੀ ਦੀ ਸਰਦਾਰੀ ਹੈ। ਮਨੁੱਖਾ-ਦੇਹੀ ਦੀ ਮਹਾਨਤਾ ਦਾ ਅੰਦਾਜ਼ਾ ਏਸ ਗੱਲੋਂ ਲਾਇਆ ਜਾ ਸਕਦਾ ਹੈ ਕਿ ਇਸ ਦੀ ਪ੍ਰਾਪਤੀ ਲਈ ਦੇਵਤੇ ਵੀ ਤਰਸਦੇ ਹਨ। ਕਾਰਨ ਇਹ ਹੈ ਕਿ ਪਰਮ-ਪਦ ਦੀ ਪ੍ਰਾਪਤੀ ਕੇਵਲ ਮਨੁੱਖਾ-ਦੇਹੀ ਵਿਚ ਹੀ ਸੰਭਵ ਹੈ। ਮਨੁੱਖਾ-ਦੇਹੀ ਦਾ ਅੰਗ ਅੰਗ ਵਚਿਤ੍ਰ ਅਤੇ ਵਿਲੱਖਣ ਹੈ, ਪਰ ਇਸ ਗੁਣਕਾਰੀ ਸਰੀਰ-ਮਾਲਾ ਦਾ ਮੇਰੂ-ਮਣਕਾ ਦਸਮ ਦੁਆਰ ਹੈ।

ਮਨੁੱਖਾ-ਸਰੀਰ ਰੂਪੀ ਗੁਫ਼ਾ ਦੇ ਦਸ ਦੁਆਰੇ ਅਥਵਾ ਛਿਦ੍ਰ ਹਨ, ਜਿਨ੍ਹਾਂ ਥਾਣੀਂ ਕੁਝ ਅੰਦਰੋਂ ਬਾਹਰ ਜਾਂਦਾ ਹੈ ਅਤੇ ਬਾਹਰੋਂ ਅੰਦਰ ਆਉਂਦਾ ਹੈ। ਇਹਨਾਂ ਵਿਚੋਂ ਕੁਝ ਕੁ ਦੁਆਰੇ ਗਿਆਨ ਦੇ ਸ੍ਰੋਤ ਵੀ ਹਨ। ਨੌਂ ਦੁਆਰੇ ਬਾਹਰਮੁਖੀ ਹੋਣ ਕਾਰਨ ਪਰਗਟ ਹਨ ਅਤੇ ਦਸਵਾਂ ਦੁਆਰ ਅੰਤਰਮੁਖੀ ਹੋਣ ਕਰਕੇ ਗੁਪਤ ਹੈ। ਬਾਹਰਲੇ ਨੌਂ ਦੁਆਰੇ ਇਹ ਹਨ—ਅੱਖਾਂ ੨, ਨਾਸਕਾ ੨, ਕੰਨ ੨, ਮੂੰਹ ੧, ਲਿੰਗ ੧, ਗੁਦਾ ੧।

ਉਪ੍ਰੋਕਤ ਨੌਂ ਦੁਆਰਿਆਂ ਨਾਲ ਹਰੇਕ ਮਨੁੱਖ ਦਾ ਨਿੱਤ ਵਾਸਤਾ ਪੈਂਦਾ ਰਹਿੰਦਾ ਹੈ, ਇਸ ਲਈ ਇਹਨਾਂ ਦੀ ਹੋਂਦ ਨੂੰ ਹਰ ਕੋਈ ਸਵੀਕਾਰਦਾ ਹੈ। ਦਸਵਾਂ ਦੁਆਰ ਚੂੰਕਿ ਗੁਪਤ ਹੈ, ਇਸ ਲਈ ਜਨ-ਸਾਧਾਰਨ ਨੂੰ ਇਸ ਬਾਰੇ ਕੋਈ ਸੋਝੀ ਨਹੀਂ। ਵੈਸੇ ਵੀ ਮਨੁੱਖ ਦੇਹ-ਅਧਿਆਸ ਦੇ ਕਾਰਨ ਇਹਨਾਂ ਬਾਹਰਮੁਖੀ ਨੌਂ ਦੁਆਰਿਆਂ ਦੇ ਚਸਕਿਆਂ ਵਿਚ ਏਨਾ ਗ਼ਲਤਾਨ ਹੋਇਆ ਰਹਿੰਦਾ ਹੈ ਕਿ ਦਸਵੇਂ ਦੁਆਰ ਬਾਰੇ ਜਾਣਨ ਦੀ ਕਿਸੇ ਨੂੰ ਚਾਹਨਾ ਹੀ ਨਹੀਂ ਉਪਜਦੀ। ਨੌਂ ਦੇ ਨੌਂ ਦੁਆਰਿਆਂ ਦੀ ਆਪੋ ਆਪਣੀ ਥਾਵੇਂ ਬੜੀ ਮਹੱਤਤਾ ਹੈ, ਪਰ ਮਨੁੱਖ ਨੂੰ ਸਦੀਆਂ

ਦੇ ਤਜਰਬੇ ਤੋਂ ਮਗਰੋਂ ਵੀ ਇਹਨਾਂ ਦੁਆਰਾ ਤੱਤ-ਗਿਆਨ ਅਤੇ ਸਦੀਵੀ ਅਨੰਦ ਦੀ ਪ੍ਰਾਪਤੀ ਨਹੀਂ ਹੋਈ। ਇਹਨਾਂ ਦੇ ਰਸ ਛਿਨ-ਭੰਗਰ ਅਤੇ ਹੋਛੇ ਹਨ, ਇਸ ਲਈ ਮਨੁੱਖ ਦੀ ਸਦੀਵੀ ਅਨੰਦ-ਪ੍ਰਾਪਤੀ ਦੀ ਰੀਝ ਇਹਨਾਂ ਦੁਆਰਾ ਕਦੀ ਪੂਰੀ ਨਹੀਂ ਹੋਈ।

ਸਦੀਵੀ ਅਨੰਦ-ਪ੍ਰਾਪਤੀ ਦਾ ਸ੍ਰੋਤ 'ਸਹਜ' ਹੈ ਤੇ ਸਹਜ-ਪ੍ਰਾਪਤੀ ਦਾ ਵਸੀਲਾ ਦਸਮ ਦੁਆਰ ਵਿਚ ਰੰਮਤਾ ਹੈ। ਅਫ਼ਸੋਸ ਦੀ ਗੱਲ ਹੈ ਕਿ ਮਨੁੱਖ ਦੀ ਸਕੂਲ ਕਾਲਜ ਦੀ ਪੜ੍ਹਾਈ ਵਿਚ ਅਤੇ ਉਪਲਬਧ ਸਾਹਿਤ ਵਿਚ ਦਸਮ ਦੁਆਰ ਬਾਰੇ ਕੋਈ ਜ਼ਿਕਰ ਤਕ ਨਹੀਂ ਮਿਲਦਾ। ਨਿਰਸੰਦੇਹ, ਗੁਰਬਾਣੀ ਵਿਚ ਦਸਮ ਦੁਆਰ ਬਾਰੇ ਭਰਪੂਰ ਚਰਚਾ ਕੀਤੀ ਹੋਈ ਹੈ, ਪਰ ਗੁਰਬਾਣੀ ਦੀ ਵਿਆਖਿਆ ਕਰਨ ਵਾਲੇ ਗਿਆਨੀ-ਜਨ ਇਸ ਵਿਸ਼ੇ ਨੂੰ ਜਾਣੇ-ਅਨਜਾਣੇ ਨਜ਼ਰ-ਅੰਦਾਜ਼ ਕਰੀ ਰੱਖਦੇ ਹਨ, ਸ਼ਾਇਦ ਇਸ ਲਈ ਕਿ ਦਸਮ ਦੁਆਰ ਬਾਰੇ ਉਹਨਾਂ ਦਾ ਆਪਣਾ ਅਨੁਭਵ ਕੋਈ ਨਹੀਂ ਹੁੰਦਾ।

ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਬਿਤ ਸਵੱਯਾਂ ਅਤੇ ਵਾਰਾਂ ਵਿਚ ਦਸਮ ਦੁਆਰ, ਅਨਹਦ ਸਬਦ ਆਦਿ ਦੀ ਭਰਪੂਰ ਚਰਚਾ-ਵਿਚਾਰ ਹੈ ਤੇ ਇਹ ਵਿਚਾਰ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਵਜੋਂ ਹੀ ਹੈ। ਅਜੋਕੇ ਵਿਦਵਾਨ ਦਸਮ ਦੁਆਰ ਅਤੇ ਅਨਹਦ ਸਬਦ ਦੇ ਰਹੱਸਮਈ ਵਿਸ਼ੇ ਸੰਬੰਧੀ ਸ਼ਾਇਦ ਆਪਣੀ ਮਜਬੂਰੀ ਕਾਰਨ ਚੁਪ ਹਨ। ਅੱਜ ਤੋਂ ਪਹਿਲੀ ਪੀੜ੍ਹੀ ਦੇ ਕੁਝ ਕੁ ਵਿਦਵਾਨਾਂ ਦੇ ਇਸ ਵਿਸ਼ੇ ਸੰਬੰਧੀ ਪ੍ਰਗਟਾਏ ਵੀਚਾਰ ਪਾਠਕਾਂ ਦੀ ਗਿਆਤ ਲਈ ਥੱਲੇ ਦਿੱਤੇ ਜਾਂਦੇ ਹਨ :

## ਦਸਮ ਦੁਆਰ—ਅਨਹਦ ਸਬਦ

"ਯੋਗੀ ਮੰਨਦੇ ਹਨ ਕਿ ਪ੍ਰਾਣਾਯਾਮ ਸਾਧਨ ਨਾਲ ਅਨਾਹਤ ਚਕ੍ਰ ਵੇਧਨ ਤੋਂ ਦਸਵੇਂ ਦ੍ਵਾਰ ਵਿਚ ਪੰਚ ਸ਼ਬਦ (ਸੰਖ, ਮ੍ਰਿਦੰਗ, ਕਿੰਗਰੀ, ਮੁਰਲੀ ਅਤੇ ਵੀਣਾ) ਸੁਣਾਈ ਦੇਂਦੇ ਹਨ, ਪਰ ਗੁਰਮਤਿ ਵਿਚ ਅਨਾਹਤ ਸ਼ਬਦ ਤੋਂ ਭਾਵ ਹੈ ਕਿ ਗੁਰਮੁਖ ਅਭਿਆਸੀ ਯਥਾਰਥ ਗਯਾਨ ਨੂੰ ਪ੍ਰਾਪਤ ਹੋ ਕੇ ਜਦ ਸਹਜ ਸਮਾਧੀ ਵਿਚ ਲੀਨ ਹੁੰਦੇ ਹਨ, ਤਦ ਚਮਤਕਾਰੀ ਅਨੁਭਵ ਉਨ੍ਹਾਂ ਦੇ ਦਿਮਾਗ ਵਿਚ ਤੁਰਦੇ ਹਨ। ਇਹੀ ਅਨਹਤ ਸ਼ਬਦ ਹੈ ਜੋ ਸ਼ਬਦ,

ਕੰਠ, ਤਾਲੂ ਅਤੇ ਯੰਤ੍ਰ ਆਦਿਕ ਦੀ ਸਹਾਇਤਾ ਬਿਨਾ ਉਪਜੇ, ਉਸ ਦਾ ਨਾਉਂ ਅਨਾਹਤ ਹੈ, ਜੋ 'ਆਹਤ' ਦੇ ਵਿਰੁੱਧ ਹੈ।"

*(ਗੁਰਮਤਿ ਮਾਰਤੰਡ, ਪੰਨਾ ੫੨੯)*

"ਦਸ਼ਮ ਦ੍ਵਾਰ ਤੋਂ ਭਾਵ ਦਿਮਾਗ ਹੈ, ਜੋ ਬੁੱਧਿ ਦਾ ਸਥਾਨ ਹੈ। ਦਿਮਾਗ ਵਿਚ ਗੁਰਬਾਣੀ ਦੇ ਅਭਯਾਸ ਦ੍ਵਾਰਾ (ਸੁਰਤਿ ਲਾਉਣ ਤੋਂ) ਜੋ ਅਨੁਭਵ ਅਤੇ ਕਰਤੱਵਯ ਦਾ ਬੋਧ ਹੋਂਦਾ ਹੈ, ਉਹ ਅਨਹਤ ਸ਼ਬਦ ਹੈ।"

*(ਗੁਰਮਤਿ ਮਾਰਤੰਡ, ਪੰਨਾ ੩੪)*

## ਦਸਮ ਦੁਆਰ

"ਦਸਵਾਂ ਦੁਆਰ—(ਭਾਵ) ਦਿਮਾਗ (ਜਿਸ ਦੀ ਰਾਹੀਂ ਮਨੁੱਖ ਵਿਚਾਰ ਕਰ ਸਕਦਾ ਹੈ)।"

*(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਕ੍ਰਿਤ ਪ੍ਰੋ. ਸਾਹਿਬ ਸਿੰਘ, ਪੰਨਾ ੭੦੪)*

## ਦਸਮ ਦੁਆਰ

"ਦਸਵਾਂ ਦੁਆਰ ਉਹ ਹੈ, ਜਿਥੇ ਅਨੇਕ ਰੂਪ ਨਿਰੰਕਾਰ ਦੇ ਨਾਮ ਦਾ ਖ਼ਜ਼ਾਨਾ ਹੈ। ਭਾਵ, ਜਿਥੇ ਸਾਡੇ ਅੰਤਹਕਰਨ ਵਿਚ ਨਿਰੰਕਾਰੀ ਜੋਤਿ ਦਾ ਵਾਸ ਹੈ, ਉਹ ਦਸਮ ਦੁਆਰ ਹੈ।"

*(ਗੁਰਮਤਿ ਨਿਰਣਯ, ਕ੍ਰਿਤ ਭਾਈ ਜੋਧ ਸਿੰਘ ਜੀ, ਪੰਨਾ ੨੧੪)*

## ਪੰਚ ਸਬਦ—ਅਨਹਦ ਸਬਦ

" 'ਪੰਚ ਸ਼ਬਦ' ਤੇ 'ਅਨਹਦ ਸ਼ਬਦ' ਤੋਂ ਮੁਰਾਦ ਕੋਈ ਆਵਾਜ਼ ਤਾਂ ਹੋ ਨਹੀਂ ਸਕਦੀ। ਪੰਚ ਸ਼ਬਦ ਦਾ ਭਾਵ ਇਹ ਹੈ ਕਿ ਜੋ ਅਨੰਦ ਜੋਗੀ ਪੰਜ ਕਿਸਮ ਦੇ ਅੰਦਰੂਨੀ ਸ਼ਬਦਾਂ ਨੂੰ ਸੁਣ ਕੇ ਲੈਂਦੇ ਹਨ; ਉਸ ਤੋਂ ਵਧੀਕ ਅਨੰਦ, ਸਤਿਗੁਰੂ ਕਹਿੰਦੇ ਹਨ, ਨਿਰੰਕਾਰ ਨਾਲ ਮੇਲ ਸਮੇਂ ਹੋਂਦਾ ਹੈ।"

*(ਗੁਰਮਤਿ ਨਿਰਣਯ, ਕ੍ਰਿਤ ਭਾਈ ਜੋਧ ਸਿੰਘ ਜੀ, ਪੰਨਾ ੨੨੦)*

ਵਿਦਵਾਨ ਸੱਜਣਾਂ ਦੇ ਵਿਚਾਰ ਵਾਚਣ ਤੋਂ ਪ੍ਰਤੀਤ ਹੁੰਦਾ ਹੈ ਕਿ ਦਸਮ ਦੁਆਰ ਅਤੇ ਅਨਹਦ ਸਬਦ ਸੰਬੰਧੀ ਬਹੁਤੇ ਵਿਦਵਾਨਾਂ ਦੇ ਵਿਚਾਰ ਦਿਮਾਗ਼ੀ

ਕਿਆਸ-ਕਿਆਫ਼ੇ ਹੀ ਹਨ ਅਤੇ ਉਹ ਅਨਹਦ ਸਬਦ ਨੂੰ ਦਿਮਾਗੀ ਖੇਡ ਹੀ ਸਮਝਦੇ ਹਨ। ਹਾਂ, ਸ਼ਬਦਾਰਥੀ ਵਿਦਵਾਨਾਂ ਨੇ ਅਨਹਦ ਸਬਦ ਨੂੰ ਆਤਮ-ਮੰਡਲ ਦਾ ਸੰਗੀਤ ਦਰਸਾਇਆ ਹੈ:

"ਅਨਹਦ ਜਾਂ ਅਨਾਹਦ ਸ਼ਬਦ—ਆਤਮ ਮੰਡਲ ਦਾ ਸੰਗੀਤ ਜੋ ਬਿਨਾ ਵਜਾਏ ਵੱਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ। ਆਤਮਿਕ ਅਨੰਦ ਦੀ ਸੰਗੀਤਕ ਸ਼ਕਲ।"

*(ਸ਼ਬਦਾਰਥ ਪੋਥੀ ਦੂਜੀ, ਪੰਨਾ ੭੬੭, ਫੁਟ ਨੋਟ)*

ਇਸ ਵਿਸ਼ੇ 'ਤੇ ਇਕ ਪੁਸਤਕ *'ਅਨਹਦ ਸਬਦ ਦਸਮ ਦੁਆਰ'* ਭਾ.ਸਾ. ਭਾਈ ਰਣਧੀਰ ਸਿੰਘ ਜੀ ਵੱਲੋਂ ਲਿਖੀ ਮਿਲਦੀ ਹੈ। ਇਸ ਪੁਸਤਕ ਵਿਚ ਦਸਮ ਦੁਆਰ ਅਤੇ ਅਨਹਦ ਸਬਦ ਸੰਬੰਧੀ ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਨਿੱਜੀ ਅਨੁਭਵ ਅਤੇ ਤਜਰਬੇ ਦੇ ਆਧਾਰ 'ਤੇ ਲਿਖੀ ਹੋਈ ਹੈ, ਜਿਵੇਂ ਕਿ ਇਸ ਪੁਸਤਕ ਦੇ ਪੰਨਾ ੧੩ ਦੀ ਲਿਖਤ ਤੋਂ ਸਪੱਸ਼ਟ ਹੈ। ਆਪ ਲਿਖਦੇ ਹਨ:

"ਇਹ ਉਪਰਲਾ ਸਾਰ ਵਿਸਥਾਰ 'ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥' ਗੁਰਵਾਕ ਪੰਗਤੀ ਦਾ ਇਕ ਤੁਛ ਮਾਤ੍ਰ ਅਨੁਵਾਦ ਹੈ। ਇਸ ਤੋਂ ਵਧੇਰਾ ਵਿਸਥਾਰ ਹੋਵੇ ਤਾਂ ਕੀ ਹੋਵੇ ? ਜਿਨ੍ਹਾਂ ਅੰਦਰ ਇਹ ਖੇਡ ਏਦੂੰ ਵਧੇਰੀ ਵਾਪਰੀ ਹੈ ਉਹਨਾਂ ਨੂੰ ਵਧੇਰੇ ਵਿਥਾਰਨ ਦੀ ਪ੍ਰੋਖੋਂ ਹੋਵੇ ਤਾਂ ਹੋਵੇ, ਸਾਡੀ ਤਾਂ ਏਥੇ ਹੀ ਬੱਸ ਹੈ।"

ਸੋ, ਪ੍ਰਸ਼ਨ ਦੀਆਂ ਪੁੱਛਾਂ ਦੇ ਉੱਤਰ ਗੁਰਬਾਣੀ ਦੇ ਪ੍ਰਮਾਣਾਂ ਅਤੇ ਭਾ.ਸਾ. ਭਾਈ ਰਣਧੀਰ ਸਿੰਘ ਜੀ ਦੀ ਪੁਸਤਕ ਵਿਚੋਂ ਉਹਨਾਂ ਦੀ ਲਿਖਤ ਦੇ ਆਧਾਰ 'ਤੇ ਥੱਲੇ ਦਿੱਤੇ ਜਾਂਦੇ ਹਨ:

## (ੳ) ਦਸਮ ਦੁਆਰ

### *(i) ਬਜਰ ਕਪਾਟ*

ਪੰਜ-ਭੂਤਕੀ ਕਾਇਆਂ-ਗੜ੍ਹ ਵਿਚ ਦਸਮ ਦੁਆਰ ਅੰਤਰਮੁਖੀ ਗੁਪਤ ਦਿਬ-ਦੁਆਰਾ ਹੈ, ਜਿਸ ਨੂੰ ਬਜਰ ਕਪਾਟ ਜੜੇ ਹੋਏ ਹਨ। ਭਰਮ ਵਿਚ ਗ੍ਰਸਤ

ਹੋਣ ਕਾਰਨ ਅਗਿਆਨੀ ਜੀਵ ਨੂੰ ਇਹ ਦਿੱਸਦੇ ਨਹੀਂ। ਇਹ ਬਜ਼ਰ ਕਪਾਟ ਕਿਸੇ ਵੀ ਜਤਨ ਨਾਲ ਨਹੀਂ ਖੁਲ੍ਹਦੇ। ਖੁਲ੍ਹਦੇ ਹਨ ਤਾਂ ਕੇਵਲ ਨਾਮ ਗੁਰ-ਸ਼ਬਦ ਦੀ ਕਮਾਈ ਕੀਤਿਆਂ। ਗੁਰਵਾਕ :

**ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ ॥**
**ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ॥**
**ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥**
**ਗੁਰ ਸਬਦੀ ਖੋਲਾਈਅਨ੍ਹਿ ਹਰਿ ਨਾਮੁ ਜਪਾਨੀ ॥੧੪॥**

*(ਗੂਜਰੀ ਮ: ੩, ਪੰਨਾ ੫੧੪)*

## *(ii) ਦਸਮ ਦੁਆਰ ਪਰਵੇਸ਼ ਦੀ ਮੁਢਲੀ ਸ਼ਰਤ*

ਦਸਮ ਦੁਆਰ ਪਰਵੇਸ਼ ਦੀ ਮੁਢਲੀ ਸ਼ਰਤ ਹੈ—ਪੂਰੇ ਗੁਰੂ ਦਾ ਮਿਲਾਪ ਅਤੇ ਗੁਰੂ ਪ੍ਰਤੀ ਜਗਿਆਸੂ ਦੀ ਅਚੁਕ ਸ਼ਰਧਾ-ਭਾਵਨੀ :

**ਗੁਰ ਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥੩੯॥**

*(ਅਨੰਦੁ)*

ਪੂਰੇ ਸਤਿਗੁਰੂ ਦੇ ਦਰਸ-ਮਿਲਾਪ ਅਤੇ ਉਸ ਤੋਂ ਪ੍ਰਾਪਤ ਹੋਏ ਨਾਮ-ਗੁਰਮੰਤ੍ਰ ਦੀ ਕਮਾਈ ਦੇ ਤੁਫ਼ੈਲ ਦਸੀਂ ਦਿਸੀਂ ਭਟਕਦਾ ਹੋਇਆ ਮਨ ਟਿਕ ਕੇ ਆਪਣੇ ਨਿਜ-ਘਰ ਵਿਚ ਆਸਣ ਜਮਾ ਲੈਂਦਾ ਹੈ। ਨਾਮ-ਗੁਰਮੰਤ੍ਰ ਦੀ ਅਤੁੱਟ ਕਮਾਈ ਕਰਨ ਨਾਲ ਅੰਦਰ ਜੋਤਿ ਦਾ ਪੂਰਨ ਪ੍ਰਕਾਸ਼ ਹੋ ਜਾਂਦਾ ਹੈ, ਦਸਮ ਦੁਆਰ ਖੁਲ੍ਹ ਜਾਂਦਾ ਹੈ, ਜਿਥੇ ਅੰਮ੍ਰਿਤ-ਭੋਜਨ ਦੀ ਬਖ਼ਸ਼ਸ਼ ਹੁੰਦੀ ਹੈ ਅਤੇ ਨਾਮ ਬਾਣੀ ਦੀਆਂ ਬਿਸਮਾਦੀ ਕੀਰਤਨ ਧੁਨਾਂ ਸੁਣਾਈ ਦੇਂਦੀਆਂ ਹਨ; ਗੁਰਵਾਕ :

**ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥**
**ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ ॥**
**ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥**
**ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ**
**ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥**
**ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ ॥**
**ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ**
**ਨਿਜ ਘਰਿ ਵਸਿਆ ਆਏ ॥੪॥੭॥** *(ਆਸਾ ਮ: ੩, ਪੰਨਾ ੪੪੦-੪੧)*

### *(iii) ਦਸਮ ਦੁਆਰ ਖੁਲ੍ਹਣ ਦੀਆਂ ਨਿਸ਼ਾਨੀਆਂ*

ਦਸਮ ਦੁਆਰ ਖੁਲ੍ਹਣ ਦੀਆਂ ਇਹ ਦੋ ਪੱਕੀਆਂ ਨਿਸ਼ਾਨੀਆਂ ਹਨ ਕਿ ਇਕ ਤਾਂ ਉਥੇ ਅਨਹਦ ਸਬਦ-ਮਈ ਬਿਸਮ-ਬਿਨੋਦੀ ਸਚ-ਖੰਡੀ ਕੀਰਤਨ ਦੀਆਂ ਨਾਦ-ਧੁਨਾਂ ਸੁਣਾਈ ਦੇਣ ਲੱਗ ਪੈਂਦੀਆਂ ਹਨ ਅਤੇ ਦੂਜੇ ਅਤਿ ਰਸੀਲੀ ਅੰਮ੍ਰਿਤ ਧਾਰ ਦਾ ਝਰਨਾ ਨਿਰੰਤਰ ਝਰਨ ਲੱਗ ਪੈਂਦਾ ਹੈ; ਗੁਰਵਾਕ :

> **ਅਨਹਦ ਸਬਦੁ ਦਸਮ ਦੁਆਰਿ ਵਜਿਓ**
> **ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥੧੨॥** *(ਮਾਰੂ ਮ: ੫, ਪੰਨਾ ੧੦੦੨)*
>
> **ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**
> **ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥੧॥੮॥** *(ਗਉੜੀ ਮ: ੧, ਪੰਨਾ ੧੫੩)*

## (ਅ) ਅਨਹਦ ਸਬਦ/ਅਨਹਤ ਬਾਣੀ/ਪੰਚ ਸਬਦ

ਅਨਹਦ ਸਬਦ ਅਤੇ ਪੰਚ ਸਬਦ ਬਾਰੇ ਜੋਗ-ਮਤ ਨੇ ਬਹੁਤ ਰੋਲ-ਘਚੋਲਾ ਪਾਇਆ ਹੋਇਆ ਹੈ। ਗੁਰਮਤਿ ਦਾ ਅਨਹਦ ਸਬਦ ਜੋਗ-ਮਤ ਦੇ ਅਨਾਹਤ ਸਬਦ ਤੋਂ ਬਿਲਕੁਲ ਵੱਖਰਾ ਹੈ। ਦੋਹਾਂ ਵਿਚ ਫ਼ਰਕ ਜਾਣਨਾ ਅਤਿ ਜ਼ਰੂਰੀ ਹੈ :

*(i)* ਪਾਤੰਜਲ ਦੇ ਮਹਾਂ-ਭਾਸ਼ਯ ਵਿਚ ਦੱਸਿਆ 'ਸ਼ਬਦ' ਦਾ ਲੱਛਣ ਇਸ ਪ੍ਰਕਾਰ ਹੈ :

> "ਕੰਨਾਂ ਦੁਆਰਾ ਸੁਣਿਆ ਜਾਣ ਵਾਲਾ, ਬੁਧੀ ਦੁਆਰਾ ਸਮਝਿਆ ਜਾਣ ਵਾਲਾ ਅਤੇ ਵਰਤੋਂ-ਵਿਹਾਰ ਵਿਚ ਪ੍ਰਚਲਤ—ਅਕਾਸ਼ ਜਿਸ ਦਾ ਅਸਥਾਨ ਹੈ, ਉਹ 'ਸ਼ਬਦ' ਹੈ।"

ਜੋਗ ਮਤ ਵਾਲੇ ਸ਼ਬਦ ਨੂੰ ਅਨਾਦੀ ਅਤੇ ਬ੍ਰਹਮ ਤੋਂ ਸੁਤੰਤਰ ਮੰਨਦੇ ਹਨ। ਇਸ ਸੰਬੰਧ ਵਿਚ *ਗੁਰਮਤਿ ਨਿਰਣਯ* ਦੇ ਪੰਨਾ ੨੧੪-੧੫ ਉੱਤੇ ਹਠ-ਯੋਗ ਪ੍ਰਦੀਪਕਾ, ਚੌਥਾ ਉਪਦੇਸ਼, ਸਲੋਕ ੧੦੧, ੧੦੨ ਦਾ ਦਿੱਤਾ ਹਵਾਲਾ ਇਸ ਪ੍ਰਕਾਰ ਹੈ :

> "ਜਦ ਤੀਕ ਅਨਾਹਤ ਸ਼ਬਦ ਸੁਣੀਦਾ ਹੈ, ਅਕਾਸ਼ ਦਾ ਸੰਕਲਪ ਰਹਿੰਦਾ ਹੈ। ਸ਼ਬਦ-ਰਹਿਤ ਨੂੰ ਪਾਰਬ੍ਰਹਮ ਤੇ ਪਰਮਾਤਮਾ ਕਹਿੰਦੇ ਹਨ। ਜੋ ਕੁਝ

ਨਾਦ ਦੇ ਰੂਪ ਵਿਚ ਸੁਣੀਦਾ ਹੈ ਉਹ ਸ਼ਕਤੀ ਹੈ, ਜਿਥੇ ਤਤਾਂ ਦਾ ਅੰਤ ਹੈ ਉਹ ਨਿਰੰਕਾਰ ਹੈ, ਉਹੋ ਹੀ ਪਰਮੇਸ਼ਰ ਹੈ।"

ਸਬਦ ਦੀ ਪ੍ਰੀਭਾਸ਼ਾ ਬਾਰੇ ਜੋਗ ਮਤ ਦੀ ਧਾਰਨਾ ਦੇ ਉਲਟ ਗੁਰਮਤਿ ਦੀ ਧਾਰਨਾ ਇਹ ਹੈ ਕਿ 'ਸਬਦ' ਬ੍ਰਹਮ ਦੀ ਹੀ ਅੰਸ਼ ਹੈ ਅਤੇ ਬ੍ਰਹਮ ਨੂੰ ਸਾਖਿਆਤਕਾਰ ਕਰਨ ਦਾ ਪ੍ਰਮੁੱਖ ਵਸੀਲਾ ਹੈ। ਗੁਰਮਤਿ ਅਨੁਸਾਰ 'ਸਬਦ' ਪਰਮ-ਸਤਿ ਅਤੇ ਪਰਮ-ਤੱਤ ਹੈ, ਜਿਸ ਤੋਂ ਪੰਜੇ ਤੱਤ ਅਤੇ ਪੰਜ-ਭੂਤਕੀ ਸਾਰੀ ਰਚਨਾ ਉਪਜੀ ਹੈ ਅਤੇ ਸਬਦ ਵੀ ਬ੍ਰਹਮ ਵਾਂਙੂ ਸਰਬ-ਸ਼ਕਤੀਮਾਨ ਅਤੇ ਸਰਬ-ਵਿਆਪਕ ਹੈ :

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥੧॥੧੪॥** *(ਮਾਝ ਮ: ੩, ਪੰਨਾ ੧੧੭)*

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥੫੯॥**
*(ਸਿਧ ਗੋਸਟਿ, ਪੰਨਾ ੯੪੪)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ**
**ਬਿਨੁ ਸਬਦੈ ਜਗੁ ਬਉਰਾਨੰ ॥.....੮॥੧॥** *(ਸੋਰਠਿ ਮ: ੧, ਪੰਨਾ ੬੩੫)*

**ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥**
**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥੩੫॥**
*(ਆਸਾ ਮ: ੩, ਪੰਨਾ ੪੨੯)*

**ਸਬਦੁ ਦੀਪਕੁ ਵਰਤੈ ਤਿਹੁ ਲੋਇ ॥**
**ਜੋ ਚਾਖੈ ਸੋ ਨਿਰਮਲੁ ਹੋਇ ॥੨॥੨॥** *(ਧਨਾਸਰੀ ਮ: ੩, ਪੰਨਾ ੬੬੪)*

ਗੁਰਮਤਿ ਦੇ ਲਾਸਾਨੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੇ ਇਕ ਕਬਿੱਤ ਵਿਚ 'ਬ੍ਰਹਮ' ਅਥਵਾ 'ਗੁਰੂ' ਅਤੇ 'ਸਬਦ' ਦੀ ਪਰਸਪਰ ਅਭੇਦਤਾ ਨੂੰ ਬੀਜ ਅਤੇ ਬਿਰਖ, ਬਾਸ ਅਤੇ ਬਾਵਨ, ਕਾਸਟ ਅਤੇ ਅਗਨਿ ਦੀ ਓਤਿ-ਪੋਤੀ ਅਭੇਦਤਾ ਦੀਆਂ ਉਦਾਹਰਣਾਂ ਦੇ ਕੇ ਦ੍ਰਿੜ ਕਰਾਇਆ ਹੈ :

**ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫਲ**
**ਅਦਭੁਤ ਗਤਿ ਕਛੂ ਕਹਤ ਨ ਆਵੈ ਜੀ ॥**
**ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ**
**ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ ॥**

**ਕਾਸਟ ਮੈ ਅਗਨਿ ਅਰੁ ਅਗਨਿ ਮੈ ਕਾਸਟ ਜੈਸੇ**
**ਅਤਿ ਅਸਚਰਯ ਮਯ ਕੌਤਕ ਕਹਾਵੈ ਜੀ॥**
**ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ**
**ਨਿਗੁਨ ਸਗੁਨ ਗਿਆਨ ਧਿਆਨ ਸਮਝਾਵੈ ਜੀ॥੬੦੮॥**

*(ii) ਹਠ ਯੋਗ ਪਰਦੀਪਕਾ* ਅਨੁਸਾਰ ਜੋਗ-ਮਤ ਦਾ ਅਨਾਹਤ ਸ਼ਬਦ ਉਹ ਆਵਾਜ਼ਾਂ ਹਨ ਜੋ ਅਨਾਹਤ ਚਕ੍ਰ ਵਿਚ ਬ੍ਰਹਮ ਗ੍ਰੰਥੀ ਨੂੰ ਵਿੰਨ੍ਹ ਕੇ ਜਾਂ ਵੱਖ ਵੱਖ ਚਕ੍ਰਾਂ ਵਿਚ ਵੱਖ ਵੱਖ ਗ੍ਰੰਥੀਆਂ ਨੂੰ ਵਿੰਨ੍ਹ ਕੇ ਸੁਣੀਂਦੀਆਂ ਹਨ। ਇਹ ਵੱਖ ਵੱਖ ਪੰਜ ਆਵਾਜ਼ਾਂ ਨਾੜੀਆਂ ਵਿਚ ਵੱਖ ਵੱਖ ਥਾਵੇਂ ਸੁਆਸਾਂ ਦੀ ਰਗੜ ਨਾਲ ਪੈਦਾ ਹੁੰਦੀਆਂ ਹਨ ਅਤੇ ਕੰਨਾਂ ਦੀ ਰਾਹੀਂ ਸੁਣੀਂਦੀਆਂ ਹਨ (ਖ਼ਾਸ ਕਰਕੇ ਸੱਜੇ ਕੰਨ ਰਾਹੀਂ)।

ਪਰ ਗੁਰਮਤਿ ਦੇ ਅਨਾਹਦ ਸਬਦ ਦਾ ਅਨਾਹਤ ਚੱਕਰ ਨਾਲ ਕੋਈ ਸੰਬੰਧ ਨਹੀਂ। ਇਹ ਅਨਾਹਦ ਸਬਦ ਜਾਂ ਪੰਚ-ਸਬਦ ਪੰਜ ਕਿਸਮ ਦੀਆਂ ਨਿਰੀਆਂ ਆਵਾਜ਼ਾਂ ਹੀ ਨਹੀਂ ਅਤੇ ਇਹ ਕੰਨਾਂ ਦਾ ਵਿਸ਼ਾ ਵੀ ਨਹੀਂ। ਇਸ ਸੰਬੰਧੀ ਭਾ.ਸਾ. ਭਾਈ ਰਣਧੀਰ ਸਿੰਘ ਜੀ ਦੀ ਪੁਸਤਕ *ਅਨਹਦ ਸਬਦ ਦਸਮ ਦੁਆਰ* ਵਿਚੋਂ ਸੰਖੇਪ ਜਾਣਕਾਰੀ ਥੱਲੇ ਦਿੱਤੀ ਜਾਂਦੀ ਹੈ:

"ਗੁਰਮਤਿ ਅਨੁਸਾਰ ਅਨਹਦ ਸਬਦ ਵਿਚ ਅਖੰਡ ਕੀਰਤਨ ਦੀਆਂ ਅਨਾਹਤ ਧੁਨੀਆਂ ਦੀਆਂ ਝੁਨਕਾਰਾਂ ਸੁਣੀਦੀਆਂ ਹਨ। ਇਹ ਨਿਰੀਆਂ ਆਵਾਜ਼ਾਂ ਨਹੀਂ।" *(ਪੰਨਾ ੮੭)*

"ਅਨਹਦ ਸਬਦ ਕੀ! ਅਤੇ ਪੰਜ ਗਿਣਤੀ ਦੀਆਂ ਆਵਾਜ਼ਾਂ ਵਾਲਾ ਸਬਦ ਕੀ! ਜਿਸ ਸਬਦ ਦੀ ਗੁੰਜਾਰ ਅਨਗਿਣਤ, ਬੇਸ਼ੁਮਾਰ ਦਿਬ-ਧੁਨੀਆਂ ਵਾਲੀ ਬੇਹੱਦ ਕੀਰਤਨ ਧੁਨੀਆਂ ਵਾਲੀ ਹੈ, ਸੋਈ ਕਹੀਏ ਅਨਹਦ ਸਬਦ। *(ਪੰਨਾ ੬੧)*

"ਗੁਰਮਤਿ ਅੰਦਰ ਗਿਣਤੀ ਦੇ ਪੰਜ ਬਜੰਤਰੀ ਬਾਜਿਆਂ ਦੀਆਂ ਧੁਨੀ ਤੋਂ ਉਤਪੰਨੀਆਂ ਪੰਜ ਸ਼ਬਦ-ਧੁਨੀਆਂ (ਆਵਾਜ਼ਾਂ) ਦਾ ਵਿਧਾਨ ਨਹੀਂ। ਇਹ ਪੰਜ ਬਾਜਿਆਂ ਤੋਂ ਵੱਖਰੇ ਤੇ ਸ੍ਰੇਸ਼ਟ ਜੋ ਦਿਬ-ਲਤੀਫ਼ੀ ਅਲੌਕਿਕ ਕੀਰਤਨ ਦਿਬ-ਧੁਨੀਆਂ ਵਾਲੇ ਸਬਦ ਹਨ, ਸੋਈ ਗੁਰਮਤਿ ਦਸਮ ਦੁਆਰੀ ਪੰਚ ਸੰਬਦ ਹਨ—ਇਹ ਪੰਚ ਦਿਬ-ਸ੍ਰਿਸ਼ਤੀ ਸ੍ਰੇਸ਼ਟ ਸਬਦ

ਪੰਜ-ਭੂਤਕੀ ਕੰਨਾਂ ਦਾ ਵਿਸ਼ਾ ਨਹੀਂ। *(ਪੰਨਾ ੯੧)*

***ਨੋਟ :*** ਇਹ ਸੰਖੇਪ ਜਿਹੀ ਜਾਣਕਾਰੀ ਦਿੱਤੀ ਗਈ ਹੈ। ਜਿਹੜੇ ਪਾਠਕਾਂ ਨੂੰ ਇਸ ਵਿਸ਼ੇ 'ਤੇ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਦੀ ਜਗਿਆਸਾ ਹੋਵੇ, ਉਹ ਕਿਰਪਾ ਕਰਕੇ ਭਾ. ਸਾ. ਭਾਈ ਰਣਧੀਰ ਸਿੰਘ ਜੀ ਦੀ ਪੁਸਤਕ *'ਅਨਹਦ ਸ਼ਬਦ ਦਸਮ ਦੁਆਰ'* ਪੜ੍ਹਨ ਦੀ ਖੇਚਲ ਕਰਨ।

## ਸ੍ਰੀ ਸੋ ਦਰੁ ਰਹਰਾਸਿ

***ਪ੍ਰਸ਼ਨ :*** ਹੇਠ ਲਿਖੀ ਪੰਗਤੀ ਦੇ ਭਾਵ-ਅਰਥ ਸਪੱਸ਼ਟ ਕਰੋ।

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**

'ਦੁਖ' ਦਾਰੂ ਅਤੇ 'ਸੁਖ' ਰੋਗ ਕਿਵੇਂ ?

***ਉੱਤਰ :*** ਸੁਖ ਮਨੁੱਖ-ਮਾਤ੍ਰ ਲਈ ਖ਼ੁਸ਼ੀ ਦਾ ਸੂਚਕ ਹੈ ਅਤੇ ਦੁਖ ਕਲੇਸ਼ ਅਥਵਾ ਕਸ਼ਟ ਦਾ। ਸੋ, ਕੁਦਰਤੀ ਗੱਲ ਹੈ ਕਿ ਹਰ ਕੋਈ ਸੁਖ ਦਾ ਹੀ ਚਾਹਵਾਨ ਹੈ, ਦੁਖ ਕੋਈ ਨਹੀਂ ਚਾਹੁੰਦਾ; ਪਰ ਹਰੇਕ ਮਨੁੱਖ ਦੇ ਜੀਵਨ ਵਿਚ ਪ੍ਰਭੂ ਦੀ ਰਜ਼ਾਅ ਅਧੀਨ ਦੁਖ ਸੁਖ ਦਾ ਚੱਕਰ ਨਿਰੰਤਰ ਚੱਲਦਾ ਰਹਿੰਦਾ ਹੈ। ਦਰ-ਅਸਲ ਹਰ ਦੁਖ ਦੀ ਕੁੱਖ ਵਿਚੋਂ ਸੁਖ ਜਨਮ ਲੈਂਦਾ ਹੈ ਅਤੇ ਹਰ ਸੁਖ ਪਿੱਛੇ ਦੁਖ ਪਰਛਾਵੇਂ ਵਾਂਗੂ ਲੁਕਿਆ ਹੁੰਦਾ ਹੈ :

**ਦੁਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ॥**
**ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੁਖ॥੩॥੨॥**

*(ਪ੍ਰਭਾਤੀ ਮ: ੧, ਪੰਨਾ ੧੩੨੯)*

ਸਾਧਾਰਨ ਤੌਰ 'ਤੇ ਹਰ ਮਨੁੱਖ ਆਪਣੀ ਇੱਛਾ ਦੀ ਪੂਰਤੀ ਉੱਤੇ ਸੁਖ ਮਹਿਸੂਸ ਕਰਦਾ ਹੈ ਅਤੇ ਇਸ ਦੀ ਅਪੂਰਤੀ ਉੱਤੇ ਦੁਖ ਮਨਾਂਦਾ ਹੈ, ਪਰ ਮਨੁੱਖੀ ਜ਼ਿੰਦਗੀ ਵਿਚ ਅਜਿਹਾ ਸੁਭਾਗਾ ਸਮਾਂ ਕਦੀ ਨਹੀਂ ਆਉਂਦਾ, ਜਦੋਂ ਇਸ ਨੂੰ ਇਹ ਮਹਿਸੂਸ ਹੋਵੇ ਕਿ ਹੁਣ ਉਸ ਦੀ ਕੋਈ ਇੱਛਾ ਬਾਕੀ ਨਹੀਂ ਰਹੀ। ਅਸਲੀਅਤ ਇਹ ਹੈ ਕਿ ਇਕ ਇੱਛਾ ਦੀ ਪੂਰਤੀ ਸੁਖ ਦਾ ਸੁਨੇਹਾ ਲੈ ਕੇ ਆਉਂਦੀ ਹੈ ਤਾਂ ਇਕ ਹੋਰ ਇੱਛਾ ਪੈਦਾ ਹੋ ਜਾਂਦੀ ਹੈ ਅਤੇ ਮਨੁੱਖ ਲਈ ਨਵੀਂ ਪਰੇਸ਼ਾਨੀ ਖੜੀ ਕਰ ਦੇਂਦੀ ਹੈ। ਜੀਵਨ ਪ੍ਰਯੰਤ ਇੱਛਾਵਾਂ ਦੀ ਅਮੁੱਕ ਲੜੀ ਨਿਰੰਤਰ ਜਾਰੀ

ਰਹਿੰਦੀ ਹੈ ਤੇ ਇਸ ਤਰ੍ਹਾਂ ਸੁਖਾਂ ਦੇ ਬੇਅੰਤ ਸਾਧਨ ਹੁੰਦਿਆਂ-ਸੁੰਦਿਆਂ ਮਨੁੱਖ ਅੰਦਰ ਅਸ਼ਾਂਤੀ ਬਣੀ ਰਹਿੰਦੀ ਹੈ। ਮਾਇਕੀ ਰਸ-ਭੋਗਾਂ ਨਾਲ ਤ੍ਰਿਸ਼ਨਾ ਸ਼ਾਂਤ ਹੋਣ ਦੀ ਬਜਾਏ, ਸਗੋਂ ਹੋਰ ਭੜਕਦੀ ਹੈ ਤੇ ਮਨੁੱਖ ਲਈ ਸਦਾ ਹੀ ਦੁਖ ਦਾ ਤੰਦੂਰ ਤਪਾਈ ਰੱਖਦੀ ਹੈ; ਗੁਰਵਾਕ :

**ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥ ਰਹਾਉ॥੬॥**

*(ਧਨਾਸਰੀ ਮ: ੫, ਪੰਨਾ ੬੭੨)*

ਗੁਰਬਾਣੀ ਦੇ ਕਲਿਆਣਕਾਰੀ ਉਪਦੇਸ਼ ਅਨੁਸਾਰ ਸੁਖ ਅਤੇ ਦੁਖ ਦੋਵੇਂ ਵੱਖ ਵੱਖ ਕਿਸਮ ਦੇ ਕੱਪੜੇ ਹਨ, ਜੋ ਪ੍ਰਭੂ-ਦਰ ਤੋਂ ਜੀਵਾਂ ਨੂੰ ਸਮੇਂ ਸਮੇਂ ਮਿਲਦੇ ਰਹਿੰਦੇ ਹਨ। ਜਿਸ ਤਰ੍ਹਾਂ ਬਦਲਦੀਆਂ ਰੁੱਤਾਂ ਕਾਰਨ ਪੁਸ਼ਾਕ ਦੀ ਕਿਸਮ ਵਿਚ ਤਬਦੀਲੀ ਜ਼ਰੂਰੀ ਹੁੰਦੀ ਹੈ, ਏਸੇ ਤਰ੍ਹਾਂ ਨਿਰੰਤਰ ਬਦਲਦੀਆਂ ਮਾਨਸਿਕ ਪ੍ਰਸਥਿਤੀਆਂ ਅਨੁਸਾਰ ਦੁਖ ਸੁਖ ਰੂਪੀ ਕੱਪੜਿਆਂ ਵਿਚ ਤਬਦੀਲੀ ਦੀ ਲੋੜ ਹੁੰਦੀ ਹੈ, ਜੋ ਕੁਦਰਤਿ ਵੱਲੋਂ ਸਮੇਂ ਸਮੇਂ ਪੂਰੀ ਕੀਤੀ ਜਾਂਦੀ ਹੈ। ਪ੍ਰਭੂ ਦੀ ਰਜ਼ਾਅ ਵਿਚ ਰਾਜ਼ੀ ਰਹਿਣ ਦੀ ਬਜਾਏ ਬਾਰ ਬਾਰ ਸੁਖ ਹੀ ਮੰਗੀ ਜਾਣਾ, ਐਵੇਂ ਫ਼ਜ਼ੂਲ ਝੱਖ ਮਾਰਨ ਵਾਲੀ ਗੱਲ ਹੁੰਦੀ ਹੈ; ਗੁਰਵਾਕ :

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥**
**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥੨॥੨੪॥**

*(ਮਾਝ ਮ: ੧, ਪੰਨਾ ੧੪੯)*

ਸੋ, ਸੁਖਾਂ ਦੀ ਪ੍ਰਾਪਤੀ ਲਈ ਕਮਲੇ ਹੋਏ ਮਨੁੱਖ ਨੂੰ ਗੁਰਬਾਣੀ ਸੋਝੀ ਬਖ਼ਸ਼ਦੀ ਹੈ ਕਿ ਮਨੁੱਖ ਦਾ ਭਲਾ ਦਰ-ਅਸਲ ਇਸ ਵਿਚ ਹੈ ਕਿ ਬਾਰ ਬਾਰ ਸੁਖ ਦੀ ਕਾਮਨਾ ਕਰਨ ਦੀ ਬਜਾਏ, ਪ੍ਰਭੂ ਦੀ ਰਜ਼ਾਅ ਵਿਚ ਮਿਲੇ ਸੁਖ ਦੁਖ ਸਮਾਨ (ਇਕੋ ਜਿਹੇ) ਕਰਕੇ ਜਾਣੇ ਅਤੇ ਹਰ ਹਾਲਤ ਵਿਚ ਪ੍ਰਭੂ ਦੀ ਰਜ਼ਾਅ ਅੰਦਰ ਰਾਜ਼ੀ ਰਹਿੰਦੇਂ ਹੋਏ ਅੰਤਰ-ਆਤਮੇ ਗੁਰ-ਸ਼ਬਦ ਨਾਲ ਸੁਰਤਿ ਜੋੜੀ ਰੱਖੇ। ਸੁਖ ਪ੍ਰਾਪਤੀ ਦੀ ਇਹ ਸਹੀ ਵਿਧੀ ਹੈ; ਗੁਰਵਾਕ :

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ॥**
**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥**
**ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ॥੫॥੭॥**

*(ਸਿਰੀਰਾਗੁ ਮ: ੧, ਪੰਨਾ ੫੭)*

ਦੁਖ ਅਤੇ ਸੁਖ ਬਾਰੇ ਹਰੇਕ ਮਨੁੱਖ ਦਾ ਦ੍ਰਿਸ਼ਟੀਕੋਣ ਆਪੋ ਆਪਣਾ ਹੁੰਦਾ ਹੈ ਅਤੇ ਇਸ ਦਾ ਨਿਰਭਰ ਹਰ ਕਿਸੇ ਦੀ ਮਨੋ-ਸਥਿਤੀ 'ਤੇ ਹੁੰਦਾ ਹੈ। ਬਹੁਤੇ ਮਨੁੱਖ ਸਰੀਰਕ ਤਲ ਉੱਤੇ ਜੀਵਨ ਜੀਉਂਦੇ ਹਨ ਅਤੇ ਮਾਇਕ ਭੋਗ-ਬਿਲਾਸਾਂ ਨੂੰ ਹੀ ਸੁਖ ਸਮਝਦੇ ਹਨ, ਭਾਵੇਂ ਅਸਲੀਅਤ ਇਹ ਹੈ ਕਿ ਮਾਇਕੀ ਭੋਗ-ਬਿਲਾਸਾਂ ਵਿਚੋਂ ਸੁਖ ਥੋੜ੍ਹੇ ਅਤੇ ਦੁਖ ਵਧੇਰੇ ਨਿਕਲਦੇ ਹਨ। ਇਸ ਸ਼੍ਰੇਣੀ ਦੇ ਮਨੁੱਖ ਸੁਖ ਦੇ ਸਮੇਂ ਸੁਖ ਦੇ ਨਸ਼ੇ ਵਿਚ ਗ਼ਲਤਾਨ ਹੋਏ ਹੋਏ, ਸੁਖਦਾਤੇ ਪ੍ਰਭੂ ਨੂੰ ਮਨੋਂ ਵਿਸਾਰ ਛੱਡਦੇ ਹਨ। ਪ੍ਰਭੂ ਵਿਸਰਨ ਕਰਕੇ ਇਹ ਸੁਖ ਹੀ ਰੋਗ ਹੋ ਨਿਬੜਦੇ ਹਨ।

ਦੂਜੇ ਪਾਸੇ ਕੁਝ ਕੁ ਬਿਬੇਕ ਬੁਧੀ ਵਾਲੇ ਮਨੁੱਖ ਆਤਮ ਤਲ ਉੱਤੇ ਜੀਵਨ ਜੀਉਂਦੇ ਹਨ ਅਤੇ ਆਤਮਿਕ ਸੁਖ ਦੇ ਮੁਤਲਾਸ਼ੀ ਹੁੰਦੇ ਹਨ। ਆਤਮ-ਤ੍ਰਿਪਤੀ ਕੇਵਲ ਆਤਮ-ਪਰਮਾਤਮ ਦੇ ਸੰਜੋਗ ਨਾਲ ਹੀ ਸੰਭਵ ਹੋ ਸਕਦੀ ਹੈ, ਜਿਸ ਲਈ ਪ੍ਰਭੂ-ਚਿੰਤਨ ਹੀ ਇਕੋ ਇਕ ਵਸੀਲਾ ਹੈ। ਆਤਮ-ਸੁਖ ਹੀ ਸਹੀ ਅਤੇ ਸਦੀਵੀ ਸੁਖ ਹੈ, ਪਰ ਇਸ ਦੀ ਪ੍ਰਾਪਤੀ ਲਈ ਵਿਵੇਕ-ਬੁੱਧੀ ਅਤੇ ਕਰੜੀ ਸਾਧਨਾ ਲੋੜੀਂਦੀ ਹੈ।

ਦੁਨੀਆਵੀ ਸੁਖ ਅਤੇ ਦੁਖ ਦੇ ਦੋ ਪੁੜਾਂ ਵਿਚ ਪਿਸ ਰਹੀ ਲੋਕਾਈ ਨੂੰ ਗੁਰਬਾਣੀ ਦੁਖ ਦੇ ਮੂਲ ਕਾਰਨ ਅਤੇ ਸੁਖ ਦੇ ਸਹੀ ਸਾਧਨ ਬਾਰੇ ਗਿਆਨ ਬਖ਼ਸ਼ਦੀ ਹੈ ਕਿ ਪ੍ਰਭੂ ਦਾ ਮਨ ਤੋਂ ਵਿਸਰ ਜਾਣਾ, ਦੁਖਾਂ ਸਿਰ ਦੁਖ ਹੈ ਅਤੇ ਉਸ ਦਾ ਚਿਤ ਵਿਚ ਵੱਸ ਜਾਣਾ, ਸ਼੍ਰੋਮਣੀ ਸੁਖ ਹੈ; ਗੁਰਵਾਕ :

**ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥**
**ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥੧॥ ਰਹਾਉ ॥੫੦॥**

*(ਬਿਲਾਵਲੁ ਮ: ੫, ਪੰਨਾ ੮੧੩)*

ਸੋ, ਪ੍ਰਭੂ ਦੀ ਰਜ਼ਾਅ ਵਿਚ ਆਏ ਦੁਖ ਤੋਂ ਘਬਰਾਉਣ ਅਤੇ ਗਿਲਾ-ਸ਼ਿਕਵਾ ਜਾਂ ਚੀਕ-ਚਿਹਾੜਾ ਕਰਨ ਦੀ ਬਜਾਏ, ਜੇ ਮਨੁੱਖ ਇਸ (ਦੁਖ) ਨੂੰ ਪ੍ਰਭੂ ਦੇ ਸਿਮਰਨ ਦਾ ਅਉਸਰ ਜਾਣ ਕੇ ਨਾਮ-ਸਿਮਰਨ ਵਿਚ ਜੁਟ ਜਾਏ ਤਾਂ ਸਿਮਰਨ ਦੀ ਬਰਕਤਿ ਨਾਲ ਦੁਖ ਤਤਕਾਲ ਵਿਸਰਜਨ ਹੋ ਜਾਂਦਾ ਹੈ। ਨਾਮ-ਸਿਮਰਨ ਦੁਖ ਤੋਂ ਛੁਟਕਾਰੇ ਦਾ ਕੇਵਲ ਸਾਧਨ ਮਾਤ੍ਰ ਹੀ ਨਹੀਂ, ਸਗੋਂ ਸਿਮਰਨ ਦੀ ਬਰਕਤਿ ਨਾਲ ਦੁਖ-ਮਹੁਰੇ ਦਾ ਕੁਸ਼ਤਾ ਤਿਆਰ ਹੋ ਜਾਂਦਾ ਹੈ, ਜਿਸ ਦਾ ਨਿਤਾ-ਪ੍ਰਤਿ ਸੇਵਨ ਕਰਨ ਨਾਲ ਮਨੁੱਖ ਕੇਵਲ ਦੇਹੀ ਦੇ ਖੀਣ ਹੋਣ ਤੋਂ ਹੀ ਨਹੀਂ, ਸਗੋਂ ਜਮ ਦੇ ਭੈ ਤੋਂ ਵੀ ਮੁਕਤ ਹੋ ਜਾਂਦਾ ਹੈ, ਗੁਰੂ ਪਾਤਿਸ਼ਾਹ ਦੁਖ-ਮਹੁਰੇ ਦਾ ਕੁਸ਼ਤਾ

ਬਣਾਉਣ ਦੀ ਵਿਧੀ ਸਮਝਾਉਂਦੇ ਹਨ; ਗੁਰਵਾਕ :

**ਦੂਖ ਮਹੁਰਾ ਮਾਰਣ ਹਰਿ ਨਾਮੁ ॥**
**ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥**
**ਨਿਤ ਨਿਤ ਲੇਹੁ ਨ ਛੀਜੈ ਦੇਹ ॥**
**ਅੰਤ ਕਾਲਿ ਜਮੁ ਮਾਰੈ ਠੇਹ ॥੧॥** *(ਮਲਾਰ ਮ: ੧, ਪੰਨਾ ੧੨੫੭)*

ਇਸ ਤਰ੍ਹਾਂ ਗੁਰੂ ਪਾਤਿਸ਼ਾਹ ਵੱਲੋਂ ਦੱਸੀ ਜੁਗਤੀ ਵਰਤਣ ਨਾਲ ਜਨਮ-ਜਨਮਾਂਤਰਾਂ ਤੋਂ ਰੋਗ ਹੋ ਕੇ ਚਿੰਬੜਿਆ ਦੁਖ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਨਾ-ਕੇਵਲ ਮਗਰੋਂ ਲਹਿ ਜਾਂਦਾ ਹੈ, ਸਗੋਂ ਇਸ ਦੀ ਜ਼ਹਿਰ ਸੜ ਜਾਣ ਉਪਰੰਤ ਇਹੀ ਦੁਖ ਪ੍ਰਭੂ-ਚਿੰਤਨ ਦਾ ਕਾਰਨ ਬਣ ਕੇ ਦਾਰੂ ਹੋ ਨਿਬੜਦਾ ਹੈ :

**ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥**
**ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥੧॥੯॥**
*(ਸਾਰੰਗ ਕੀ ਵਾਰ ਮ: ੪, ਸਲੋਕ ਮ: ੧, ਪੰਨਾ ੧੨੪੦)*

*ਪ੍ਰਸ਼ਨ :*

**ਆਪਿ ਨਾਥੁ ਨਾਥੀ ਸਭ ਜਾ ਕੀ,**
**ਰਿਧਿ ਸਿਧਿ ਅਵਰਾ ਸਾਦ ॥੨੯॥** *(ਜਪੁ ਜੀ)*

**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥**
**ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥੨॥** *(ਰਹਰਾਸਿ)*

ਉਪ੍ਰੋਕਤ ਪੰਗਤੀਆਂ ਵਿਚ ਓਪਰੀ ਨਜ਼ਰੇ ਵੇਖਿਆਂ 'ਸਿਧੀ' ਅਥਵਾ 'ਰਿਧਿ ਸਿਧਿ' ਬਾਰੇ ਅਰਥ-ਭਾਵ ਦੀ ਇਕਸਾਰਤਾ ਨਹੀਂ ਭਾਸਦੀ, ਪਰ ਡੂੰਘਾਈ ਵਿਚ ਜਾ ਕੇ ਦੀਰਘ ਵਿਚਾਰ ਕੀਤਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਵਾਸਤਵ ਵਿਚ ਦੋਵੇਂ ਪੰਗਤੀਆਂ ਇਕੋ ਸਿਧਾਂਤ ਦੇ ਵੱਖ ਵੱਖ ਪੱਖ ਨਿਰੂਪਣ ਕਰਦੀਆਂ ਹਨ। ਪੰਗਤੀਆਂ ਦੇ ਅਰਥ-ਭਾਵ ਦੀ ਵਿਆਖਿਆ ਰਾਹੀਂ ਸਥਿਤੀ ਸਪੱਸ਼ਟ ਕਰੋ।

*ਉੱਤਰ :*

*ਮਹਾਨ ਕੋਸ਼* ਵਿਚ 'ਸਿਧਿ' ਦੇ ਅਰਥ ਇਸ ਪ੍ਰਕਾਰ ਹਨ :

"੧. ਕਰਾਮਾਤ, ਅਲੌਕਿਕ ਸ਼ਕਤਿ; ੨. ਕਾਮਯਾਬੀ, ਕੰਮ ਵਿਚ

ਸਫਲਤਾ; ੩. ਮੁਕਤਿ, ਨਿਜਾਤ; ੪. ਬੁਧਿ; ੫. ਸੰਪਦਾ, ਵਿਭੂਤਿ; ੬. ਵਿਜਯ, ਜਿੱਤ; ੭. ਅੱਠ ਸੰਖਯਾ ਬੋਧਕ ਸ਼ਬਦ, ਕਿਉਂਕਿ ਮੁਖ ਸਿਧੀਆਂ ਅੱਠ ਮੰਨੀਆਂ ਹਨ।"

'ਸਿਧੀ' ਅਥਵਾ ਅਲੌਕਿਕ ਸ਼ਕਤੀ ਭਾਵੇਂ ਸਾਧਾਰਨ ਸਫਲਤਾ ਦੇ ਰੂਪ ਵਿਚ ਹੋਵੇ ਜਾਂ ਕਰਾਮਾਤੀ ਸਫਲਤਾ ਦੇ ਰੂਪ ਵਿਚ; ਅਰਥ-ਖੇਤਰ ਵਿਚ ਹੋਵੇ ਜਾਂ ਪਰਮਾਰਥ ਖੇਤਰ ਵਿਚ; ਇਹ ਹਰ ਰੂਪ ਅਤੇ ਹਰ ਹਾਲਤ ਵਿਚ ਪ੍ਰਭੂ ਦੀ ਹੀ ਦਾਤਿ ਹੈ। ਜਿਸ ਕਿਸੇ ਨੂੰ ਇਹ ਦਾਤਿ ਮਿਲਦੀ ਹੈ, ਪ੍ਰਭੂ ਦੀ ਬਖ਼ਸ਼ਸ਼ ਸਦਕਾ ਹੀ ਮਿਲਦੀ ਹੈ, ਮਨੁੱਖ ਦੀ ਆਪਣੀ ਸਿਆਣਪ ਜਾਂ ਆਪਣੇ ਕਿਸੇ ਜਤਨ ਦੇ ਬਲ-ਬੋਤੇ 'ਤੇ ਨਹੀਂ ਮਿਲ ਸਕਦੀ। ਫਿਰ ਜੇ ਕਿਸੇ ਮਨੁੱਖ ਨੂੰ ਵਾਹਿਗੁਰੂ ਬਖ਼ਸ਼ਸ਼ ਵਜੋਂ 'ਸਿਧੀ' ਦੇਵੇ ਤਾਂ ਕਿਸੇ ਈਰਖਾਲੂ ਦੀ ਰੋਕੀ ਹੋਈ ਰੁਕਦੀ ਨਹੀਂ।

ਸੋ, 'ਸਿਧੀ' ਪ੍ਰਭੂ ਦੀ ਨਿਅਮਤ (ਬਖ਼ਸ਼ਸ਼) ਹੈ, ਪਰ ਇਸ ਦੀ ਪ੍ਰਾਪਤੀ ਨੂੰ ਜਰ ਸਕਣਾ ਕਠਿਨ ਹੈ। ਜੇ ਇਸ ਦਾਤਿ ਦੀ ਪ੍ਰਾਪਤੀ ਮਗਰੋਂ ਮਨੁੱਖ ਦਾਤਾਰ-ਪ੍ਰਭੂ ਨਾਲ ਜੁੜਿਆ ਰਹੇ ਤਾਂ ਇਹ ਜੀਵਨ ਵਿਚ ਸੁਖ ਦਾ ਸਾਧਨ ਬਣ ਜਾਂਦੀ ਹੈ। ਪਰ ਜੇ ਕੋਈ ਮਨੁੱਖ ਇਸ 'ਸਿਧੀ' (ਅਲੌਕਿਕ ਸ਼ਕਤੀ) ਨੂੰ ਆਪਣੀ ਸਿਆਣਪ ਜਾਂ ਕਿਸੇ ਜਤਨ ਦੇ ਬਲ-ਬੋਤੇ ਪ੍ਰਾਪਤ ਹੋਈ ਸਮਝੇ ਅਤੇ ਇਸ ਦੀ ਵਰਤੋਂ ਹਉਮੈ ਜਾਂ ਕਿਸੇ ਨਿਜ-ਸੁਆਰਥ ਅਧੀਨ ਕਰਨੀ ਸ਼ੁਰੂ ਕਰ ਦੇਵੇ ਤਾਂ ਉਸ ਦਾ 'ਸਿਧਿ-ਦਾਤੇ' (ਵਾਹਿਗੁਰੂ) ਨਾਲੋਂ ਸੰਬੰਧ ਟੁੱਟ ਜਾਂਦਾ ਹੈ, ਜਿਸ ਦੇ ਫਲਸਰੂਪ ਉਸ ਦੀ ਆਤਮਕ-ਪ੍ਰਗਤੀ ਰੁਕ ਜਾਂਦੀ ਹੈ ਅਤੇ ਹੌਲੀ ਹੌਲੀ ਉਸ ਦਾ ਮੂਲੋਂ ਹੀ ਪਤਨ ਹੋ ਜਾਂਦਾ ਹੈ। ਸਿਧੀ ਦੀ ਪ੍ਰਦਰਸ਼ਨੀ ਕਰਨ ਦਾ ਚਸਕਾ ਮਨੁੱਖ ਦੀ ਵ੍ਰਿਧੀ ਦਾ ਬਾਧਕ ਹੈ। ਏਸੇ ਲਈ ਗੁਰਬਾਣੀ ਜਗਿਆਸੂ ਨੂੰ ਇਸ ਕੁ-ਚਸਕੇ ਤੋਂ ਖ਼ਬਰਦਾਰ ਕਰਦੀ ਹੈ। ਰਿਧੀ ਸਿਧੀ ਅਥਵਾ ਕਰਾਮਾਤੀ ਸ਼ਕਤੀ ਨੂੰ ਨਿਜ-ਸੁਆਰਥ ਅਧੀਨ ਪ੍ਰਯੋਗ ਕਰਨ ਦਾ ਭੁਸ ਮਨੁੱਖ ਨੂੰ ਭਰਮ-ਜਾਲ ਵਿਚ ਫਸਾ ਕੇ ਕੁਰਾਹੇ ਪਾ ਦੇਂਦਾ ਹੈ। ਰਿਧੀ ਸਿਧੀ ਦੇ ਫੰਧੇ ਵਿਚ ਫਸਿਆ ਮਨੁੱਖ ਨਾਮ-ਸਿਮਰਨ ਵੱਲ ਰੁਚਿਤ ਹੀ ਨਹੀਂ ਹੋ ਸਕਦਾ; ਗੁਰਵਾਕ :

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**
**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥੧॥੧੯॥**

*(ਵਡਹੰਸ ਕੀ ਵਾਰ ਮ: ੪, ਸਲੋਕ ਮ: ੩, ਪੰਨਾ ੫੯੩)*

'ਨਾਮ' ਮਨੁੱਖ ਲਈ ਸੁਖ ਅਤੇ ਸ਼ਾਂਤੀ ਦਾ ਸੋਮਾ ਹੈ। 'ਨਾਮ' ਪੰਜ-ਭੂਤਕੀ ਜੀਵ ਦਾ ਅਬਿਨਾਸ਼ੀ ਵਾਹਿਗੁਰੂ ਨਾਲ ਸੰਬੰਧ ਸਥਾਪਿਤ ਕਰ ਕੇ ਇਸ ਨੂੰ ਅਬਿਨਾਸ਼ੀ ਕਰ ਦੇਣ ਦੇ ਸਮਰੱਥ ਹੈ। ਨਾਮ ਤੋਂ ਸੱਖਣਾ ਮਨੁੱਖ ਪਸ਼ੂ ਸਮਾਨ ਹੈ ਅਤੇ ਇਸ ਦਾ ਖਾਣਾ ਪੀਣਾ ਪਹਿਨਣਾ ਸਭ ਵਿਅਰਥ ਹੈ। ਮਨੁੱਖ ਪਾਸ ਭਾਵੇਂ ਸਰੀਰਕ ਸੁਖ ਅਤੇ ਭੋਗ-ਬਿਲਾਸ ਦੇ ਸਾਰੇ ਸਾਜ਼-ਸਾਮਾਨ ਉਪਲਬਧ ਹੋਣ, ਰਿਧੀਆਂ ਸਿਧੀਆਂ ਵੀ ਹੋਣ, ਪਰ ਜੇ ਨਾਮ ਪੱਲੇ ਨਹੀਂ, ਤਾਂ ਸਾਰਾ ਕੁਝ ਧਿਕਾਰ-ਯੋਗ ਹੈ। ਗੁਰਮਤਿ ਦੇ ਦ੍ਰਿਸ਼ਟੀਕੋਣ ਅਨੁਸਾਰ ਨਾਮ ਦਾ ਜੀਵ ਦੇ ਮਨ ਵਿਚ ਵੱਸ ਜਾਣਾ ਹੀ ਅਸਲੀ ਕਰਾਮਾਤ ਹੈ; ਗੁਰਵਾਕ :

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ**
**ਧਿਗੁ ਸਿਧੀ ਧਿਗੁ ਕਰਮਾਤਿ ॥**
**ਸਾ ਸਿਧਿ ਸਾ ਕਰਮਾਤਿ ਹੈ**
**ਅਚਿੰਤੁ ਕਰੇ ਜਿਸੁ ਦਾਤਿ ॥**
**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ**
**ਏਹਾ ਸਿਧਿ ਏਹਾ ਕਰਮਾਤਿ ॥੨॥੨੦॥**

*(ਸੋਰਠਿ ਕੀ ਵਾਰ ਮ: ੪, ਮ: ੩, ਪੰਨਾ ੬੫੦)*

'ਨਾਮ' ਹੀ ਸਿਰਮੌਰ ਸਿਧੀ ਹੈ। ਰਿਧੀਆਂ ਸਿਧੀਆਂ ਨਾਮ ਦੀਆਂ ਦਾਸੀਆਂ ਹਨ। ਇਹ ਰਿਧੀਆਂ ਸਿਧੀਆਂ ਨਾਮੀ-ਪੁਰਸ਼ ਦੀ ਨਿਰੰਤਰ ਪਰਕਰਮਾ ਕਰਦੀਆਂ ਰਹਿੰਦੀਆਂ ਹਨ ਅਤੇ ਚਰਨੀਂ ਲੱਗ ਕੇ ਸਫਲ ਹੋਣਾ ਲੋਚਦੀਆਂ ਹਨ :

**ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ ॥੧॥੧੯॥**

*(ਸੋਰਠਿ ਕੀ ਵਾਰ ਮ: ੪, ਸਲੋਕੁ ਮ: ੩, ਪੰਨਾ ੬੪੯)*

ਪਰ, ਨਾਮ-ਰਸ ਵਿਚ ਲਿਵ-ਲੀਨ ਨਾਮੀ-ਪੁਰਸ਼ ਇਹਨਾਂ ਵੱਲ ਮੂਲੋਂ ਹੀ ਰੁਚੀ ਨਹੀਂ ਰੱਖਦੇ। ਨਾਮ-ਸਿਮਰਨ ਦੀ ਬਰਕਤਿ ਨਾਲ ਉਹਨਾਂ ਨੂੰ ਆਤਮ-ਸਿਧੀ ਅਤੇ "ਆਤਮੁ ਚੀਨਿ ਪਰਾਤਮੁ ਚੀਨਹੁ..... ॥ (ਪੰਨਾ ੧੦੩੦)" ਦੀ ਸਰਬ ਸ੍ਰੇਸ਼ਟ ਸਿਧੀ ਦੀ ਬਖ਼ਸ਼ਸ਼ ਆ ਹੁੰਦੀ ਹੈ। ਇਸ ਅਲੌਕਿਕ ਦਾਤਿ ਦੀ ਪ੍ਰਾਪਤੀ ਉੱਤੇ ਉਹ ਬਫ਼ਾਉਂਦੇ (ਆਫ਼ਰਦੇ) ਨਹੀਂ, ਸਗੋਂ "ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥" (ਪੰਨਾ ੨੭੩) ਗੁਰਵਾਕ ਅਨੁਸਾਰ ਆਪਾ-ਭਾਵ ਨਿਵਾਰ ਕੇ,

ਅਥਵਾ, ਹੁਕਮੀ-ਬੰਦੇ ਬਣ ਕੇ ਲੋਕ-ਸੇਵਾ ਵਿਚ ਜੁਟੇ ਰਹਿੰਦੇ ਹਨ। ਉਹਨਾਂ ਆਤਮ-ਜੇਤੂਆਂ ਤੋਂ "ਆਤਮੁ ਚੀਨਿ ਪਰਾਤਮੁ ਚੀਨਹੁ" (ਪੰਨਾ ੧੦੩੦) ਦੀ ਲਾਗ ਅੱਗੇ ਤੋਂ ਅੱਗੇ ਲੱਗਦੀ ਚਲੀ ਜਾਂਦੀ ਹੈ ਅਤੇ ਇੰਜ ਭਵ-ਸਾਗਰ ਨੂੰ ਸੁਖ-ਸਾਗਰ ਵਿਚ ਬਦਲਣ ਦੀ ਕਰਾਮਾਤ ਨਿਰੰਤਰ ਸੁਤੇ ਹੀ ਵਰਤਦੀ ਰਹਿੰਦੀ ਹੈ।

ਰਿਧੀ ਸਿਧੀ ਮਨੁੱਖ-ਮਾਤ੍ਰ ਨੂੰ ਬੜਾ ਪ੍ਰਭਾਵਤ ਕਰਦੀ ਹੈ ਅਤੇ ਕਰਾਮਾਤੀ ਮਨੁੱਖ ਦਾ ਬੜਾ ਦਬਦਬਾ ਮੰਨਿਆ ਜਾਂਦਾ ਹੈ। ਇਸਲਾਮ ਵਿਚ ਕਰਾਮਾਤ ਨੂੰ ਪੈਗ਼ੰਬਰਾਂ ਅਥਵਾ ਧਾਰਮਿਕ ਆਗੂਆਂ ਦਾ ਖ਼ਾਸਾ (ਵਿਸ਼ੇਸ਼ ਗੁਣ) ਮੰਨਿਆ ਜਾਂਦਾ ਹੈ। ਉਹਨਾਂ ਦਾ ਕਿਆਸ ਹੈ ਕਿ ਕਰਾਮਾਤ ਹੀ ਹੈ, ਜਿਸ ਦੁਆਰਾ ਪੈਗ਼ੰਬਰ ਜਾਂ ਕਿਸੇ ਵਲੀ-ਅੱਲਾ ਦੀ ਪਛਾਣ ਹੁੰਦੀ ਹੈ।

ਗੁਰਮਤਿ ਵਿਚ ਰਿਧੀ ਸਿਧੀ (ਕਰਾਮਾਤ) ਨੂੰ ਕੋਈ ਵਿਸ਼ੇਸ਼ ਮਹੱਤਤਾ ਪ੍ਰਾਪਤ ਨਹੀਂ। "ਨਾਨਕ ਕੈ ਘਰਿ ਕੇਵਲ ਨਾਮੁ ॥ (ਪੰਨਾ ੧੧੩੬)" ਮੂਜਬ 'ਨਾਮ' ਦੀ ਪ੍ਰਾਪਤੀ ਅਤੇ ਨਾਮ ਦਾ ਸਿਮਰਨ ਹੀ ਪਰਮ-ਸਿਧੀ ਹੈ। ਕਰਾਮਾਤ ਨੂੰ ਕਹਿਰ ਮੰਨਿਆ ਗਿਆ ਹੈ, ਕਿਉਂਜੁ ਇਸ ਦੀ ਵਰਤੋਂ ਪ੍ਰਭੂ ਦੀ ਰਜ਼ਾਅ ਦੇ ਵਿਰੁੱਧ ਹੋਣ ਕਾਰਨ ਮਨੁੱਖ ਨੂੰ ਆਪ-ਹੁਦਰਾ ਬਣਾ ਦੇਂਦੀ ਹੈ। ਇਹ ਨਹੀਂ ਕਿ ਨਾਮ-ਅਭਿਆਸੀਆਂ ਪਾਸ ਰਿਧਿ ਸਿਧਿ ਹੁੰਦੀ ਨਹੀਂ, ਅਵੱਸ਼ ਹੁੰਦੀ ਹੈ; ਪਰ ਉਹ ਉਸ ਦੀ ਵਰਤੋਂ ਹਉਮੈ ਜਾਂ ਕਿਸੇ ਨਿਜ-ਸਵਾਰਥ ਅਧੀਨ ਕਰਨ ਤੋਂ ਸਦਾ ਸੰਕੋਚ ਕਰਦੇ ਹਨ। ਉਹ ਇਸ ਨੂੰ ਹੋਛਾ ਚਸਕਾ ਅਤੇ ਬੱਚਿਆਂ ਦੀ ਖੇਡ ਸਮਝਦੇ ਹਨ :

**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥੧੪॥** *(ਬਚਿਤ੍ਰ ਨਾਟਕ, ਧਿਆਇ ੫)*

ਸਿਖ ਇਤਿਹਾਸ ਵਿਚ ਕਰਾਮਾਤ ਵਿਖਾਉਣ ਦੇ ਕੁ-ਚਸਕੇ ਤੋਂ ਸਾਵਧਾਨ ਰਹਿਣ ਸੰਬੰਧੀ ਕਈ ਸਿਖਿਆ-ਦਾਇਕ ਘਟਨਾਵਾਂ ਮਿਲਦੀਆਂ ਹਨ :

(੧) ਅਚਲ ਵਟਾਲੇ ਵਿਖੇ ਸਿਧ ਜੋਗੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਉੱਤੇ ਆਪਣੀ ਕਰਾਮਾਤੀ ਸ਼ਕਤੀ ਦਾ ਦਬਦਬਾ ਪਾਉਣ ਲਈ ਕਈ ਕਰਾਮਾਤਾਂ ਵਿਖਾਈਆਂ। ਭਾਈ ਗੁਰਦਾਸ ਜੀ ਅਨੁਸਾਰ :

**ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ,**
**ਸਬਦਿ ਗੁਰੂ ਕੇ ਕਲਾ ਛਪਾਈ॥੪੨॥੧॥**

ਭਾਵ, ਸਿਧ ਕਰਾਮਾਤਾਂ ਕਰ ਕਰ ਕੇ ਹਾਰ-ਹੁਟ ਗਏ, ਪਰ ਗੁਰੂ-ਸ਼ਬਦ ਦੀ ਗੁਹਜ ਕਰਾਮਾਤੀ ਸ਼ਕਤੀ ਮੂਹਰੇ ਉਹਨਾਂ ਦੀ ਕੋਈ ਵਾਹ ਨਾ ਚੱਲੀ। ਅਖ਼ੀਰ ਗੁਰੂ ਪਾਤਿਸ਼ਾਹ ਜੀ ਨੂੰ ਕੋਈ ਕਰਾਮਾਤ ਵਿਖਾਉਣ ਦੀ ਵੰਗਾਰ ਪਾਈ। ਭਾਈ ਗੁਰਦਾਸ ਜੀ ਅਨੁਸਾਰ ਗੁਰੂ ਬਾਬੇ ਨੇ ਫ਼ੁਰਮਾਇਆ :

**ਬਾਬਾ ਬੋਲੇ ਨਾਥ ਜੀ ਸਬਦੁ ਸੁਨਹੁ ਸਚੁ ਮੁਖਹੁ ਅਲਾਈ॥**
**ਬਾਝੋਂ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ॥**
**ਬਸਤਰਿ ਪਹਿਰੌਂ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ॥**
**ਕਰੌਂ ਰਸੋਈ ਸਾਰਿ ਦੀ ਸਗਲੀ ਧਰਤੀ ਨਥਿ ਚਲਾਈ॥**
**ਏਵਡੁ ਕਰੀ ਵਿਥਾਰਿ ਕਉ ਸਗਲੀ ਧਰਤੀ ਹਕੀ ਜਾਈ॥**
**ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ॥**
**ਇਹਿ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ॥**
**ਸਤਿ ਨਾਮੁ ਬਿਨੁ ਬਾਦਰਿ ਛਾਈ॥੪੩॥੧॥** *(ਵਾਰਾਂ ਭਾਈ ਗੁਰਦਾਸ ਜੀ)*

***ਨੋਟ :*** ਗੁਰੂ ਪਾਤਿਸ਼ਾਹ 'ਸਤਿਨਾਮ' ਦੇ ਧਨੀ ਸਨ, ਸਮੂੰਹ ਰਿਧੀਆਂ ਸਿਧੀਆਂ ਜਿਸ (ਨਾਮ) ਦੀਆਂ ਦਾਸੀਆਂ ਹਨ। ਗੁਰੂ ਪਾਤਿਸ਼ਾਹ ਜੀ ਨੇ ਹਉਮੈ ਅਥਵਾ ਨਿਜ ਸੁਆਰਥ ਅਧੀਨ ਕਦੀ ਕਰਾਮਾਤ ਨਹੀਂ ਵਿਖਾਈ। ਉਂਜ ਸੁਤੇ-ਸਿਧ ਗੁਰੂ ਪਾਤਿਸ਼ਾਹ ਜੀ ਦੇ ਅਮੋਘ ਬਚਨਾਂ ਦੁਆਰਾ ਕਈ ਕਰਾਮਾਤਾਂ ਵਰਤਦੀਆਂ ਰਹੀਆਂ।

(੨) ਬਾਬਾ ਅਟੱਲ ਰਾਇ ਜੀ ਨੇ ਜਦੋਂ ਮੋਏ ਹੋਏ ਮੋਹਨ ਨੂੰ ਜ਼ਿੰਦਾ ਕੀਤਾ ਅਤੇ ਬਾਬਾ ਗੁਰਦਿੱਤਾ ਜੀ ਨੇ ਮੋਈ ਗਊ ਜ਼ਿੰਦਾ ਕੀਤੀ ਤਾਂ ਸ੍ਰੀ ਗੁਰੂ ਹਰਿਗੋਬਿੰਦ ਪਾਤਿਸ਼ਾਹ ਜੀ ਨੇ ਇਸ ਨੂੰ 'ਕਹਿਰ' ਦੱਸਿਆ। ਦੋਹਾਂ ਗੁਰੂ-ਪੁੱਤਰਾਂ ਨੂੰ ਇਸ ਅਵੱਗਿਆ ਵਜੋਂ ਸਰੀਰ ਛੱਡਣੇ ਪਏ।

(੩) ਔਰੰਗਜ਼ੇਬ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਜਾਨ-ਬਖ਼ਸ਼ੀ ਲਈ ਕਰਾਮਾਤ ਵਿਖਾਉਣ ਦੀ ਸ਼ਰਤ ਰੱਖੀ। ਗੁਰੂ ਪਾਤਿਸ਼ਾਹ ਜੀ ਨੇ ਸੀਸ ਤਾਂ ਦੇ ਦਿੱਤਾ, ਪਰ ਕਰਾਮਾਤ ਦੀ ਵਰਤੋਂ ਨਹੀਂ ਕੀਤੀ। ਦਸਮ ਪਾਤਿਸ਼ਾਹ ਜੀ ਨੇ ਇਸ ਸਾਕੇ ਦਾ ਵਰਣਨ ਕਰਦਿਆਂ ਜਗਿਆਸੂਆਂ ਦੀ ਅਗਵਾਈ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਉਚਾਰੇ ਹੋਏ ਬਚਨਾਂ ਦਾ ਸਾਰ ਹੇਠ ਲਿਖੇ ਸ਼ਬਦਾਂ ਵਿਚ ਨਿਰੂਪਣ ਕੀਤਾ :

**ਨਾਟਕ ਚੇਟਕ ਕੀਏ ਕੁਕਾਜਾ ॥**
**ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥**

*(ਬਚਿਤ੍ਰ ਨਾਟਕ, ਧਿਆਇ ੫)*

ਸੋ, ਸਮੁੱਚੀ ਵਿਚਾਰ ਦਾ ਤੱਤ-ਸਾਰ ਇਹ ਹੈ ਕਿ ਮਨੁੱਖ ਵਿਚਲੀ ਸਾਧਾਰਨ ਸ਼ਕਤੀ ਜਾਂ ਅਲੌਕਿਕ ਸ਼ਕਤੀ ਅਥਵਾ 'ਸਿਧੀ' ਪ੍ਰਭੂ ਦੀ ਦਾਤਿ ਹੈ।

ਇਸ ਦਾਤਿ ਨੂੰ ਆਪਣੇ ਕਿਸੇ ਜਤਨ ਜਾਂ ਸਿਆਣਪ ਸਦਕਾ ਪ੍ਰਾਪਤ ਹੋਈ ਸਮਝਣਾ ਮੂਰਖਤਾ ਹੈ ਅਤੇ ਹਉਮੈ ਜਾਂ ਕਿਸੇ ਨਿਜੀ ਗ਼ਰਜ਼ ਅਧੀਨ ਇਸ ਦੀ ਵਰਤੋਂ ਕਰਨੀ ਖੋਟੀ ਵਾਦੀ ਹੈ, ਜੋ ਪ੍ਰਭੂ-ਦਾਤੇ ਤੋਂ ਜੀਵ ਨੂੰ ਬੇਮੁਖ ਕਰ ਕੇ ਉਸ ਦੇ ਪਤਨ ਦਾ ਕਾਰਨ ਬਣਦੀ ਹੈ।

***ਪ੍ਰਸ਼ਨ :*** ਸੋ ਦਰੁ 'ਰਹਰਾਸਿ' ਦੇ ਪੰਜਵੇਂ ਸ਼ਬਦ ਦੀ ਆਰੰਭਕ ਦੁ-ਤੁਕੀ ਇਸ ਪ੍ਰਕਾਰ ਹੈ :

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

ਕੀ ਇਸ ਦੁਆਰਾ ਜੀਵ ਨੂੰ ਉੱਦਮ ਕਰਨ ਤੋਂ ਵਰਜਿਆ ਹੋਇਆ ਹੈ ?

***ਉੱਤਰ :*** ਸੰਬੰਧਤ ਸ਼ਬਦ ਦੀਆਂ 'ਰਹਾਉ' ਵਾਲੀਆਂ ਪੰਗਤੀਆਂ, ਜਿਨ੍ਹਾਂ ਵਿਚ ਸ਼ਬਦ ਦਾ ਕੇਂਦਰੀ-ਭਾਵ ਹੁੰਦਾ ਹੈ, ਇਸ ਪ੍ਰਕਾਰ ਹਨ :

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥**

'ਰਹਾਉ' ਵਾਲੀਆਂ ਪੰਗਤੀਆਂ ਵਿਚ ਸੰਸਾਰ-ਸਾਗਰ ਤੋਂ ਪਾਰ-ਉਤਾਰੇ ਲਈ ਅਤੇ ਪਰਮ-ਪਦ ਦੀ ਪ੍ਰਾਪਤੀ ਲਈ 'ਸਤਸੰਗਤਿ' ਅਤੇ 'ਗੁਰ ਪ੍ਰਸਾਦ' ਦੀ ਕਲਾ-ਕ੍ਰਿਸ਼ਮਾਇਣੀ ਮਹੱਤਤਾ ਦਰਸਾਈ ਹੋਈ ਹੈ। ਏਸ ਤਰ੍ਹਾਂ ਰਹੱਸਮਈ ਢੰਗ ਨਾਲ ਜੀਵ ਨੂੰ ਪਰਮ-ਪਦ ਦੀ ਪ੍ਰਾਪਤੀ ਲਈ ਸਤਸੰਗਤਿ ਵਿਚ ਮਿਲ ਕੇ ਗੁਰੂ ਨੂੰ ਰੀਝਾਉਣ ਅਤੇ 'ਗੁਰ-ਪ੍ਰਸਾਦ' ਦੇ ਪਾਤਰ ਬਣਨ ਦੀ ਪ੍ਰੇਰਨਾ ਦਿੱਤੀ ਗਈ ਹੈ।

ਸੋ, ਸ਼ਬਦ ਦੇ ਕੇਂਦਰੀ-ਭਾਵ ਨੂੰ ਦਰਸਾਉਣ ਵਾਲੀਆਂ ਤੁਕਾਂ ਦੇ ਅਰਥ-ਭਾਵ ਦੀ ਰੌਸ਼ਨੀ ਵਿਚ ਵਿਚਾਰ-ਅਧੀਨ ਪੰਗਤੀਆਂ ਦਾ ਅਰਥ ਕਰਨਾ

ਬਣਦਾ ਹੈ, ਜੋ ਇਸ ਪ੍ਰਕਾਰ ਹੈ:

"ਹੇ ਮਨ! ਤੂੰ ਨਿਰਾ (ਪੰਜ-ਭੂਤਕੀ ਮਨੁੱਖੀ ਸਰੀਰ ਦੀ ਤ੍ਰਿਪਤੀ ਲਈ ਰੋਜ਼ੀ ਕਮਾਉਣ ਦਾ ਹੀ ਸਦਾ) ਉੱਦਮ ਕਿਉਂ ਚਿਤਵਦਾ ਰਹਿੰਦਾ ਹੈਂ, ਜਦ ਕਿ (ਰਾਜ਼ਕ ਰਹੀਮ) ਪ੍ਰਭੂ ਖ਼ੁਦ ਹੀ ਇਸ ਆਹਰ ਵਿਚ ਲੱਗਾ ਹੋਇਆ ਹੈ। ਪ੍ਰਭੂ ਵੱਲੋਂ ਪਹਾੜਾਂ ਦੇ ਪੱਥਰਾਂ ਵਿਚ ਜੋ ਜੀਵ-ਜੰਤੂ ਪੈਦਾ ਕੀਤੇ ਹੋਏ ਹਨ, ਉਹਨਾਂ ਦਾ ਰਿਜ਼ਕ ਉਸ ਨੇ ਉਥੇ ਪਹਿਲਾਂ ਹੀ ਅਪੜਾ ਦਿੱਤਾ ਹੋਇਆ ਹੈ।"

ਸਮੁੱਚੇ ਤੌਰ 'ਤੇ ਇਸ ਸ਼ਬਦ ਵਿਚ ਮਨ ਨੂੰ ਸਮਝਾਉਣੀ ਦਿੱਤੀ ਹੈ ਕਿ ਸਭਨਾਂ ਜੀਵ-ਜੰਤੂਆਂ ਦਾ ਰਾਜ਼ਕ (ਰੋਜ਼ੀ ਅਪੜਾਉਣ ਵਾਲਾ) ਵਾਹਿਗੁਰੂ ਹੈ, ਜੀਵ ਖ਼ੁਦ ਨਹੀਂ। ਸੋ, ਇਸ ਸੰਬੰਧ ਵਿਚ ਉਸ ਰਾਜ਼ਕ ਰਹੀਮ ਉੱਤੇ ਟੇਕ ਰੱਖਣੀ ਬਣਦੀ ਹੈ ਅਤੇ ਆਤਮਿਕ ਤ੍ਰਿਪਤੀ ਲਈ ਸਤਸੰਗਤਿ ਅਤੇ ਗੁਰੂ ਨੂੰ ਮਿਲਣ ਦਾ ਉੱਦਮ ਉਪਰਾਲਾ ਕਰਨਾ ਚਾਹੀਏ।

ਵੇਖਣ ਵਿਚ ਆਉਂਦਾ ਹੈ ਕਿ ਪੰਜ-ਭੂਤਕੀ ਸਰੀਰ ਦੀ ਤ੍ਰਿਪਤੀ ਲਈ ਤਾਂ ਮਨੁੱਖ ਜੀਵਨ ਪ੍ਰਯੰਤ ਅਨਿਕ ਪ੍ਰਕਾਰੀ ਉੱਦਮ ਉਪਰਾਲੇ ਕਰਦਾ ਰਹਿੰਦਾ ਹੈ, ਪਰ ਆਤਮ-ਤ੍ਰਿਪਤੀ ਲਈ ਪ੍ਰਭੂ-ਸਿਮਰਨ ਦੇ ਉੱਦਮ ਵੱਲੋਂ ਅਵੇਸਲਾ ਹੋਇਆ ਰਹਿੰਦਾ ਹੈ। ਅਜਿਹੇ ਮਾਦਾ-ਪ੍ਰਸਤ ਅਗਿਆਨੀ ਮਨੁੱਖ ਦੀ ਦਸ਼ਾ ਗੁਰਬਾਣੀ ਵਿਚ ਇਉਂ ਨਿਰੂਪਣ ਕੀਤੀ ਮਿਲਦੀ ਹੈ:

**ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥**
**ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥੨॥੩॥**

*(ਜੈਤਸਰੀ ਮ: ੫, ਪੰਨਾ ੭੦੫)*

**ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥੨॥੧੯॥**

*(ਰਾਮਕਲੀ ਮ: ੫, ਪੰਨਾ ੯੬੫)*

**ਸਾਰੋ ਦਿਨਸੁ ਮਜੂਰੀ ਕਰੈ ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥੧॥੨੯॥**

*(ਭੈਰਉ ਮ: ੫, ਪੰਨਾ ੧੧੪੩)*

ਮਨੁੱਖੀ ਜੀਵਨ ਦਾ ਮੁਖ-ਮੰਤਵ ਚੂੰਕਿ ਪ੍ਰਭੂ-ਪ੍ਰਾਪਤੀ ਹੈ ਅਤੇ ਪ੍ਰਭੂ-ਪ੍ਰਾਪਤੀ

ਦਾ ਮੁਖ ਸਾਧਨ ਨਾਮ-ਸਿਮਰਨ ਹੈ, ਇਸ ਲਈ ਗੁਰਬਾਣੀ ਵਿਚ ਬਾਰ ਬਾਰ ਜੀਵ ਨੂੰ ਨਾਮ-ਸਿਮਰਨ ਲਈ ਉੱਦਮ ਕਰਨ ਲਈ ਚਿਤਾਵਨੀ ਅਤੇ ਹੱਲਾਸ਼ੇਰੀ ਦਿੱਤੀ ਹੋਈ ਹੈ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥੧੭॥**

*(ਗੂਜਰੀ ਮ: ੫, ਪੰਨਾ ੫੨੨)*

**ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥**
**ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥੮੭॥**

*(ਸਿਰੀਰਾਗੁ ਮ: ੫, ਪੰਨਾ ੪੮)*

**ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥**
**ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥੧॥੩॥੬॥**

*(ਆਸਾ ਮ: ੫, ਪੰਨਾ ੪੫੬)*

ਸੋ, ਸਪੱਸ਼ਟ ਹੈ ਕਿ ਗੁਰਬਾਣੀ ਉੱਦਮ ਕਰਨ ਤੋਂ ਮਨੁੱਖ ਨੂੰ ਵਰਜਦੀ ਨਹੀਂ, ਪਰ ਜੇ ਇਹ ਅਸ਼ਰਫ਼ੁਲ ਮਖ਼ਲੂਕਾਤ (ਰਚਨਾ ਦਾ ਸਰਦਾਰ-ਮਨੁੱਖ) ਜੀਵਨ ਦਾ ਸਾਰਾ ਸਮਾਂ ਤਵੇ-ਪਰਾਤ ਦੀ ਚਿਤਵਣੀ ਵਿਚ ਹੀ ਗੁਜ਼ਾਰਦਾ ਹੋਵੇ ਤਾਂ ਗੁਰਬਾਣੀ ਉਸ ਨੂੰ ਸਾਵਧਾਨ ਕਰ ਕੇ ਜੀਵਨ ਦੇ ਅਸਲੀ ਮਨੋਰਥ ਵੱਲ ਰੁਚਿਤ ਹੋਣ ਅਤੇ ਮਨੋਰਥ-ਪ੍ਰਾਪਤੀ ਲਈ ਪ੍ਰਯਤਨ-ਸ਼ੀਲ ਹੋਣ ਲਈ ਨਿਰਮਲ ਪ੍ਰੇਰਨਾ ਦੇਂਦੀ ਹੈ।

## ਸ੍ਰੀ ਸੋਹਿਲਾ

***ਪ੍ਰਸ਼ਨ :*** 'ਸੋਹਿਲਾ' ਬਾਣੀ ਦੇ ਆਰੰਭਕ ਸ਼ਬਦ ਦਾ ਤੀਜਾ ਪਦਾ ਇਹ ਹੈ:

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**
**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

'ਸੰਬਤਿ ਸਾਹਾ ਲਿਖਿਆ' ਵਾਕਾਂਸ਼ ਕਿਸ ਨਾਲ ਵਿਆਹ ਕਰਾਉਣ ਵੱਲ ਸੰਕੇਤ ਕਰਦਾ ਹੈ ? ਮਲਕੁਲ-ਮੌਤ ਨਾਲ ਜਾਂ ਪ੍ਰਭੂ-ਪ੍ਰੀਤਮ ਨਾਲ ?

***ਉੱਤਰ :*** ਵਿਚਾਰ-ਅਧੀਨ ਦੁ-ਤੁਕੀ ਦਾ ਅਰਥ ਇਸ ਪ੍ਰਕਾਰ ਹੈ:

"ਸਹੁਰੇ ਜਾਣ ਦਾ ਵਰ੍ਹਾ ਅਤੇ ਸਾਹਾ (ਦਿਨ ਅਥਵਾ ਸਮਾਂ) ਵਿਧਾਤਾ ਵੱਲੋਂ

ਲਿਖਿਆ (ਨਿਸਚਿਤ ਕੀਤਾ) ਹੋਇਆ ਹੈ। ਹੇ (ਸਤਸੰਗੀ) ਸਖੀਓ ! ਤੁਸੀਂ ਸਾਰੀਆਂ ਮਿਲ ਕੇ ਤੇਲ ਪਾਵੋ (ਭਾਵ, ਮਾਨਸਿਕ ਅਤੇ ਆਤਮਿਕ ਚੜ੍ਹਦੀ ਕਲਾ ਲਈ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸੋਹਿਲੇ-ਸੁਹਾਗ ਗਾ ਗਾ ਕੇ ਮੇਰੇ ਮਨ ਨੂੰ ਉਤਸ਼ਾਹਤ ਕਰੋ) ਅਤੇ ਮੈਨੂੰ ਸ਼ੁਭ ਅਸੀਸਾਂ ਬਖ਼ਸ਼ੋ, ਜਿਸ ਸਦਕਾ ਮੇਰਾ ਪਿਆਰੇ ਪ੍ਰੀਤਮ ਨਾਲ ਮਿਲਾਪ ਹੋਵੇ।"

ਇਹ ਦੁ-ਤੁਕੀ 'ਸੋਹਿਲਾ' ਨਾਮੀ ਬਾਣੀ ਵਿਚੋਂ ਹੈ, ਜਿਸ ਦੇ ਪਾਠ ਦਾ ਖ਼ਾਲਸਾ ਰਹਿਤ ਅਧੀਨ ਹਰ ਰੋਜ਼ ਬਿਰਾਜਣ ਸਮੇਂ ਜਾਂ ਮਿਰਤਕ ਸਰੀਰ ਦੇ ਸਸਕਾਰ (ਅਗਨ-ਭੇਟ) ਸਮੇਂ ਕੀਤੇ ਜਾਣ ਦਾ ਵਿਧਾਨ ਹੈ। 'ਸੋਹਿਲਾ' ਦਾ ਅਰਥ ਹੈ : "ਖ਼ੁਸ਼ੀ ਦਾ ਗੀਤ"। ਇਸ ਪਾਵਨ ਬਾਣੀ ਦਾ ਵਿਸ਼ਾ-ਵਸਤੂ ਮੰਗਲ-ਮਯ ਹੈ ਅਤੇ ਵਿਆਹ ਅਥਵਾ ਪ੍ਰਭੂ-ਪ੍ਰੀਤਮ ਦੇ ਸੰਜੋਗ ਵੱਲ ਸੰਕੇਤ ਕਰਦਾ ਹੈ। ਜਨ-ਸਾਧਾਰਨ ਨੂੰ ਇਸ ਬਾਣੀ ਦੇ ਸ਼ੋਕ-ਮਯ ਹੋਣ ਦਾ ਭੁਲੇਖਾ ਪੈਂਦਾ ਹੈ, ਕਿਉਂਜੁ ਜੀਵ ਦੇ ਚਲਾਣੇ ਅਤੇ ਅਗਨ-ਭੇਟ ਦੀ ਰਸਮ ਸ਼ੋਕ-ਉਪਜਾਊ ਮੰਨੀ ਜਾਂਦੀ ਹੈ। ਤਾਂ ਫਿਰ ਇਸ ਸਮੇਂ, ਸੋਹਿਲਾ ਅਥਵਾ ਖ਼ੁਸ਼ੀ ਦਾ ਗੀਤ ਕਿਉਂ ਗਾਇਆ ਜਾਂਦਾ ਹੈ, ਇਸ ਦਾ ਆਪਣਾ ਰਹੱਸ ਹੈ, ਜਿਸ ਨੂੰ ਸਮਝਣ ਦਾ ਜਤਨ ਕਰਦੇ ਹਾਂ। ਅਧਿਆਤਮਿਕ ਸ਼ਬਦਾਵਲੀ, ਅਥਵਾ, ਗੁਰਬਾਣੀ ਵਿਚ ਇਸ ਸੰਸਾਰ ਅਥਵਾ ਮਾਤ-ਲੋਕ ਨੂੰ ਪੇਕਾ ਘਰ ਅਤੇ ਪਰਲੋਕ ਨੂੰ ਸਹੁਰਾ ਘਰ ਕਰਕੇ ਵਰਣਾਇਆ ਗਿਆ ਹੈ। ਹਰੇਕ ਜੀਵ-ਇਸਤ੍ਰੀ ਨੇ ਆਪਣੇ ਪੇਕੇ ਘਰ ਅਥਵਾ ਮਾਤ-ਲੋਕ ਦਾ ਨਿਸਚਿਤ ਜੀਵਨ ਬਤੀਤ ਕਰ ਕੇ ਸਹੁਰੇ ਘਰ ਅਥਵਾ ਪਰਲੋਕ ਅਵੱਸ਼ ਜਾਣਾ ਹੈ :

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥੫੦॥**

*(ਗਉੜੀ ਕਬੀਰ, ਪੰਨਾ ੩੩੩)*

ਗੁਰਬਾਣੀ ਵਿਚ ਇਕ ਗੱਲ ਹੋਰ ਸਪੱਸ਼ਟ ਕੀਤੀ ਗਈ ਹੈ ਕਿ ਸਹੁਰੇ ਤਾਂ ਸਾਰੀਆਂ ਜੀਵ-ਇਸਤ੍ਰੀਆਂ ਨੇ ਅਵੱਸ਼ ਜਾਣਾ ਹੈ ਪਰ 'ਸੁਹਾਗਣੀ' ਦਾ ਖ਼ਿਤਾਬ ਕੇਵਲ ਉਹਨਾਂ ਨੂੰ ਮਿਲਦਾ ਹੈ, ਜੋ ਹੋਰ ਸਾਰੀ ਝਾਕ ਛੱਡ ਕੇ ਆਪਣੇ ਮਾਲਕ-ਪ੍ਰਭੂ ਨਾਲ ਪਿਆਰ ਪਾਉਂਦੀਆਂ ਹਨ :

**ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥**
**ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥੯੩॥**

*(ਸਿਰੀਰਾਗੁ ਮ: ੫, ਪੰਨਾ ੫੧)*

ਸੰਸਾਰ ਵਿਚ ਦੋ ਕਿਸਮ ਦੀਆਂ ਜੀਵ-ਇਸਤ੍ਰੀਆਂ ਹਨ—'ਗੁਰਮੁਖਿ' ਅਤੇ 'ਮਨਮੁਖ'। ਮਨਮੁਖ ਜੀਵ-ਇਸਤ੍ਰੀ ਸੰਸਾਰ ਦੀ ਚਟਕ ਮਟਕ ਵੇਖ ਕੇ 'ਭਰਮ' ਦਾ ਸ਼ਿਕਾਰ ਹੋ ਜਾਂਦੀ ਹੈ ਅਤੇ ਸੰਸਾਰ ਦੇ ਮਾਇਕੀ ਪਦਾਰਥਾਂ ਨੂੰ ਮਿੱਠੇ ਅਤੇ ਸੁਖਦਾਈ ਜਾਣ ਕੇ ਇਹਨਾਂ ਦੇ ਭੋਗ-ਬਿਲਾਸ ਵਿਚ ਖੱਚਤ ਹੋ ਜਾਂਦੀ ਹੈ। 'ਭਰਮੁ' ਇਸ ਦਾ ਖਸਮ ਬਣ ਬਹਿੰਦਾ ਹੈ। 'ਭਰਮੁ' ਦੀ ਖੋਟੀ ਮਤਿ ਕਾਰਨ ਇਸ ਨੂੰ ਕਾਮਾਦਿਕ ਵਿਕਾਰ ਆ ਚਿੰਬੜਦੇ ਹਨ, ਜਿਸ ਦੇ ਫਲ-ਸਰੂਪ ਆਵਾ-ਗਵਨ ਦਾ ਅਮੁੱਕ ਚੱਕਰ ਚੱਲ ਪੈਂਦਾ ਹੈ ਅਤੇ ਇੰਜ ਖ਼ੁਆਰੀ ਹੁੰਦੀ ਹੈ। ਸੁਖ ਦੀ ਪ੍ਰਾਪਤੀ ਤਾਂ ਇਕ ਪਾਸੇ, ਸੁਖ ਦਾ ਖ਼ਾਬ (ਸੁਪਨਾ) ਵੀ ਨਹੀਂ ਲੈ ਸਕਦੀ; ਗੁਰਵਾਕ :

**ਮਨਮੁਖ ਦੇਹੀ ਭਰਮੁ ਭਤਾਰੋ ॥**
**ਦੁਰਮਤਿ ਮਰੈ ਨਿਤ ਹੋਇ ਖੁਆਰੋ ॥**
**ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥੧੪॥**

*(ਮਾਰੂ ਮ: ੩, ਪੰਨਾ ੧੦੫੯)*

ਸ਼ੇਖ਼ ਫ਼ਰੀਦ ਜੀ ਮਨਮੁਖ ਜੀਵ-ਇਸਤ੍ਰੀ ਦੇ ਮਲਕੁਲ-ਮੌਤ ਨਾਲ ਪਰਨਾਏ ਜਾਣ ਮਗਰੋਂ ਪਰਲੋਕ-ਗਮਨ ਦਾ ਭਿਆਨਕ ਦ੍ਰਿਸ਼ ਬਿਆਨ ਕਰ ਕੇ ਸੰਸਾਰੀ ਜੀਵਾਂ ਪ੍ਰਤੀ ਜਿੰਦ ਨੂੰ ਸਮਝਾਵਣ ਲਈ ਚਿਤਾਵਨੀ ਦੇਂਦੇ ਹਨ :

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥.....੧॥**

*(ਸਲੋਕ ਸੇਖ ਫਰੀਦ ਜੀ, ਪੰਨਾ ੧੩੭੭)*

ਦੂਜੇ ਪਾਸੇ, ਗੁਰਮੁਖਿ ਜੀਵ-ਇਸਤ੍ਰੀ ਸੰਸਾਰ ਨੂੰ ਨਾਸ਼ਮਾਨ ਜਾਣ ਕੇ ਗੁਰ-ਸ਼ਬਦ ਨਾਲ ਪ੍ਰੀਤ ਪਾਉਂਦੀ ਹੈ ਅਤੇ ਸਬਦ ਨੂੰ ਬ੍ਰਹਮ ਜਾਣ ਕੇ ਇਸ ਨੂੰ ਆਪਣਾ ਭਤਾਰ ਬਣਾਉਂਦੀ ਹੈ। ਗੁਰ-ਸਬਦ ਦੇ ਪਾਰਸ-ਰਸਾਇਣੀ ਅਭਿਆਸ ਦੀ ਬਰਕਤਿ ਨਾਲ ਇਸ ਦੀ ਦੇਹੀ ਕੰਚਨ-ਵੰਨੀ ਹੋ ਜਾਂਦੀ ਹੈ ਅਤੇ ਪ੍ਰੀਤ-ਗੰਢ ਦਿਨੋ-ਦਿਨ ਪੀਢੀ ਹੁੰਦੀ ਜਾਂਦੀ ਹੈ। ਸਬਦ-ਭਤਾਰ ਦੇ ਸੰਜੋਗ ਸਦਕਾ ਜੀਵਨ

ਪ੍ਰਯੰਤ ਖੇੜਾ ਅਤੇ ਵਿਗਾਸ ਬਣਿਆ ਰਹਿੰਦਾ ਹੈ, ਨਿਜ-ਸਰੂਪ ਵਿਚ ਨਿਵਾਸ ਮਿਲਦਾ ਹੈ ਅਤੇ ਸਰੀਰ-ਚੋਲਾ ਛੱਡਣ ਮਗਰੋਂ ਸ਼ਬਦ ਦੇ ਪੁੰਜ ਪ੍ਰਭੂ-ਭਤਾਰ ਦੇ ਨੂਰੀ ਸਰੂਪ ਵਿਚ ਹੀ ਸਮਾਈ ਹੋ ਜਾਂਦੀ ਹੈ; ਗੁਰਵਾਕ :

**ਕੰਚਨ ਦੇਹੀ ਸਬਦੁ ਭਤਾਰੋ ॥**
**ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥**
**ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥੧੪॥**

*(ਮਾਰੂ ਮ: ੩, ਪੰਨਾ ੧੦੫੮)*

ਮਨਮੁਖ ਜੀਵ-ਇਸਤ੍ਰੀ ਨੂੰ ਪਰਲੋਕ-ਸਹੁਰੇ ਜਾਣ ਤੋਂ ਖ਼ੌਫ਼ (ਡਰ) ਲੱਗਦਾ ਹੈ, ਕਿਉਂਜੁ ਉਸ ਦਾ ਵਰ (ਮਲਕੁਲ-ਮੌਤ) ਬੜਾ ਖ਼ੌਫ਼ਨਾਕ ਹੈ ਅਤੇ ਮੌਤ ਨਾਲ ਉਸ ਨੂੰ ਆਪਣੀ ਹੋਂਦ-ਹਸਤੀ ਮਿਟ ਜਾਣ ਦਾ ਤੌਖਲਾ ਹੁੰਦਾ ਹੈ, ਪਰ ਗੁਰਮੁਖਿ ਜੀਵ-ਇਸਤ੍ਰੀ ਨੂੰ ਪਰਲੋਕ ਸਹੁਰੇ ਜਾਣ ਅਤੇ ਆਪਣੇ ਰੀਸਾਲੂ ਪ੍ਰਭੂ-ਕੰਤੜੇ ਦੇ ਸਦੀਵੀ ਮਿਲਾਪ ਦਾ ਚਾਅ ਚੜ੍ਹਿਆ ਹੁੰਦਾ ਹੈ। ਮਾਲਕ ਦੇ ਭਾਣੇ ਵਿਚ ਆਈ 'ਮੌਤ' ਉਸ ਲਈ ਆਪਣੀ ਹੋਂਦ ਦੀ ਪਰਮ-ਹੋਂਦ ਵਿਚ ਸਮਾਈ ਅਥਵਾ ਸ਼ਹੁ-ਮਿਲਾਪ ਦਾ ਅਉਸਰ ਬਣਦੀ ਹੈ, ਇਸ ਲਈ ਉਹ ਇਸ ਤਾਂਘ ਵਿਚ ਹੁੰਦੀ ਹੈ ਕਿ ਸਦੀਵੀ ਸ਼ਹੁ-ਮਿਲਾਪ ਦੀ ਘੜੀ ਛੇਤੀ ਆਵੇ!

***ਪ੍ਰਸ਼ਨ :*** 'ਸੋਹਿਲਾ' ਨਾਮ ਦੀ ਬਾਣੀ ਦੇ ਤੀਜੇ ਸ਼ਬਦ ਵਿਚ ਹੇਠ ਲਿਖੀ ਪੰਗਤੀ ਆਉਂਦੀ ਹੈ :

**ਗੁਰ ਸਾਖੀ ਜੋਤਿ ਪਰਗਟੁ ਹੋਇ ॥**

'ਗੁਰ ਸਾਖੀ' ਤੋਂ ਕੀ ਭਾਵ ਹੈ?

***ਉੱਤਰ :*** 'ਸਾਖੀ' ਬਹੁ-ਅਰਥਕ ਸ਼ਬਦ ਹੈ। ਵਿਚਾਰ-ਅਧੀਨ ਪੰਗਤੀ ਵਿਚ ਇਸ ਦਾ ਅਰਥ 'ਸਿਖਿਆ' ਹੈ। 'ਗੁਰ-ਸਾਖੀ' ਸਮਾਸੀ ਸ਼ਬਦ ਹੈ, ਜਿਸ ਤੋਂ ਮੁਰਾਦ ਹੈ 'ਗੁਰੂ ਦੀ ਸਿਖਿਆ', ਅਥਵਾ ਗੁਰੂ ਦਾ ਉਪਦੇਸ਼। ਸੋ, ਵਿਚਾਰ-ਅਧੀਨ ਪੰਗਤੀ ਦਾ ਸਮੁੱਚਾ ਅਰਥ ਹੈ : "ਗੁਰੂ ਦੀ ਸਿਖਿਆ ਦੁਆਰਾ ਅੰਦਰਲੀ ਆਤਮ-ਜੋਤਿ (ਜੋ ਬ੍ਰਹਮ-ਜੋਤਿ ਦੀ ਅੰਸ ਹੈ) ਪਰਗਟ ਹੋ ਜਾਂਦੀ ਹੈ।"

ਆਤਮ-ਜੋਤਿ ਹਰੇਕ ਜੀਵ ਦੇ ਅੰਦਰ ਵਿਦਮਾਨ ਹੁੰਦੀ ਹੈ, ਪਰ ਪਰਗਟ ਕਿਸੇ ਵਿਰਲੇ ਨੂੰ ਹੁੰਦੀ ਹੈ। ਮਾਇਆ ਦੇ ਪ੍ਰਬਲ ਪ੍ਰਭਾਵ ਅਧੀਨ ਮਨੁੱਖ ਦੇ ਅੰਦਰ

ਭਰਮ-ਅੰਨ੍ਹੇਰਾ ਵਾਪਰਿਆ ਰਹਿੰਦਾ ਹੈ, ਜਿਸ ਦੇ ਫਲਸਰੂਪ ਉਹ ਆਪਣੇ ਅਸਲੇ ਦੀ ਪਛਾਣ ਤੋਂ ਅਸਮਰੱਥ ਰਹਿੰਦਾ ਹੈ। ਮਾਇਆ ਨਾਲ ਰਚੇ-ਮਿਚੇ ਰਹਿਣ ਕਾਰਨ ਮਤਿ ਚੰਚਲ ਅਤੇ ਵਿਕਾਰੀ ਹੋ ਜਾਂਦੀ ਹੈ। ਵਿਕਾਰਾਂ ਅਤੇ ਅਗਿਆਨਤਾ ਦੇ ਬਜਰ-ਕਪਾਟ ਜੀਵ ਦਾ ਆਪਣੇ ਨਿਜ-ਘਰ ਵਿਚ ਵਾਸਾ ਹੋਣ ਨਹੀਂ ਦੇਂਦੇ। ਵੱਡੇ ਭਾਗ ਹੋਣ ਤਾਂ ਪੂਰਨ ਗੁਰੂ ਦਾ ਮਿਲਾਪ ਨਸੀਬ ਹੁੰਦਾ ਹੈ। ਗੁਰੂ ਮਿਹਰ ਕਰ ਕੇ ਸਿਖਿਆ-ਦੀਖਿਆ ਦੇ ਰੂਪ ਵਿਚ ਰੱਬੀ ਗਿਆਨ ਬਖ਼ਸ਼ਦਾ ਹੈ।

ਗੁਰੂ ਦੀ ਅਮੋਲਕ ਸਿਖਿਆ ਮਨੁੱਖੀ ਮਨ ਵਿਚ ਗਿਆਨ-ਚਾਨਣਾ ਕਰ ਦੇਂਦੀ ਹੈ, ਜਿਸ ਦੇ ਫਲਸਰੂਪ ਅੰਦਰਲੇ, ਅਗਿਆਨਤਾ ਅਤੇ ਆਸੁਰੀ ਗੁਣ ਦੇ ਬਜਰ-ਕਪਾਟ ਖੁਲ੍ਹ ਜਾਂਦੇ ਹਨ ਅਤੇ ਨਿਜ-ਸਰੂਪ ਦੀ ਲਖਤਾ ਹੋ ਆਉਂਦੀ ਹੈ :

**ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥**
**ਹਉਮੈ ਮੇਰਾ ਠਾਕਿ ਰਹਾਇਆ ॥**
**ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥੨॥**

*(ਮਾਝ ਮ: ੩, ਪੰਨਾ ੧੧੦)*

ਗੁਰੂ ਦੀ ਸਿਖਿਆ-ਦੀਖਿਆ ਸੁਣਨ ਸਦਕਾ ਮਨੁੱਖੀ ਮਤਿ ਵਿਚ ਟਤਨ-ਸਮਾਨ ਦੈਵੀ ਗੁਣ ਆ ਪਰਗਾਸਦੇ ਹਨ ਅਤੇ ਇੰਜ ਮਤਿ ਦੇ ਵਿਗਾਸ ਦੇ ਫਲਸਰੂਪ ਸਮੁੱਚੀ ਮਨੁੱਖੀ ਸ਼ਖ਼ਸੀਅਤ ਵਿਚ ਵਿਕਾਸ ਅਤੇ ਵਿਰ ਸ ਹੋ ਜਾਂਦਾ ਹੈ :

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥੬॥**

*(ਜਪੁ ਜੀ)*

ਮਨੁੱਖੀ ਜੀਵਨ ਵਿਚ 'ਮਤਿ' ਦੀ ਬੜੀ ਵਿਸ਼ੇਸ਼ਤਾ ਅਤੇ ਮਹੱਤਤਾ ਹੈ। ਇਹ 'ਮਤਿ' ਮਨੁੱਖੀ ਅੰਤਸ਼ਕਰਣ ਦਾ ਵਿਸ਼ੇਸ਼ ਭਾਗ ਹੈ। ਇਸੇ ਲਈ ਗੁਰੂ ਕੇ ਸਿਖ ਅਰਦਾਸ ਵਿਚ 'ਮਨ ਨੀਵਾਂ ਮਤਿ ਉੱਚੀ' ਦੀ ਜਾਚਨਾ ਨਿਤਾਪ੍ਰਤਿ ਕਰਦੇ ਹਨ। ਮਾਇਆ ਦੇ ਪ੍ਰਬਲ ਪ੍ਰਭਾਵ ਅਧੀਨ ਮਨੁੱਖੀ ਮਤਿ ਦਾ ਚੰਚਲ ਹੋ ਜਾਣਾ ਕੁਦਰਤੀ ਗੱਲ ਹੈ। ਚੰਚਲਤਾ ਵਾਲੀ 'ਮਤਿ' ਮਨੁੱਖੀ ਸ਼ਖ਼ਸੀਅਤ ਨੂੰ ਪਤਨ ਵੱਲ ਲੈ ਜਾਂਦੀ ਹੈ ਤੇ ਇਸ ਦੇ ਫਲਸਰੂਪ ਖ਼ੁਆਰੀ ਹੁੰਦੀ ਹੈ। ਮਤਿ ਦੀ ਚੰਚਲਤਾ ਆਪਣੇ ਕਿਸੇ ਜਤਨ ਨਾਲ ਨਵਿਰਤ ਨਹੀਂ ਹੋ ਸਕਦੀ। ਉਸ ਨੂੰ ਦੂਰ ਕਰਨ ਦਾ ਇਕੋ ਇਕ ਉਪਾਉ ਹੈ, ਅਤੇ ਉਹ ਇਹ ਕਿ ਗੁਰੂ ਦੀ ਸਿਖਿਆ-ਦੀਖਿਆ

ਨੂੰ ਮਨ, ਬਚ, ਕਰਮ ਕਰਕੇ ਧਾਰਨ ਕੀਤਾ ਜਾਏ। ਜਦੋਂ ਹੀ 'ਗੁਰੂ-ਸਿਖਿਆ' ਦੀ ਗਿਆਨ-ਜੋਤਿ ਅੰਦਰ ਪ੍ਰਜ੍ਵਲਤ ਹੁੰਦੀ ਹੈ ਤਾਂ ਮਤਿ ਦੀ ਚੰਚਲਤਾ ਤੁਰਤ ਵਿਸਰਜਨ ਹੋ ਜਾਂਦੀ ਹੈ ਅਤੇ ਚੰਚਲਤਾ ਤੋਂ ਉਪਜੀ ਅਗਿਆਨਤਾ ਵੀ ਸਫ਼ ਵਲ੍ਹੇਟ ਜਾਂਦੀ ਹੈ; ਗੁਰਵਾਕ :

**ਗੁਰ ਸਾਖੀ ਅੰਤਰਿ ਜਾਗੀ॥ ਤਾ ਚੰਚਲ ਮਤਿ ਤਿਆਗੀ॥**
**ਗੁਰ ਸਾਖੀ ਕਾ ਉਜੀਆਰਾ॥ ਤਾ ਮਿਟਿਆ ਸਗਲ ਅੰਧ੍ਯਾਰਾ॥੨॥੧੨॥**

*(ਸੋਰਠਿ ਮ: ੧, ਪੰਨਾ ੫੯੯)*

ਕਾਮਾਦਿਕ ਚੋਰਾਂ ਤੋਂ ਦੈਵੀ ਸੰਪਦਾ ਦੀ ਰਾਖੀ ਲਈ ਅਤੇ ਅੰਦਰਲੀ ਆਤਮ-ਜੋਤਿ ਨੂੰ ਸਾਮਰਤਖ ਕਰਨ ਲਈ ਗੁਰੂ ਦੀ ਸਿਖਿਆ ਦਾ ਗਿਆਨ-ਦੀਵਾ ਅੰਦਰ ਜਗਾਉਣਾ ਅਤੇ ਨਿਰੰਤਰ ਜਗਾਈ ਰੱਖਣਾ ਅਤਿ ਜ਼ਰੂਰੀ ਹੈ :

**ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ॥**
**ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ॥੧੪॥**

*(ਵਾਰ ਮਲਾਰ ਕੀ ਮ: ੧, ਪੰਨਾ ੧੨੮੪)*

'ਗੁਰ-ਸਾਖੀ' ਦੇ ਪ੍ਰਕਾਸ਼ ਵਿਚ ਪਹਿਲਾਂ ਆਪਣੇ ਅੰਦਰਲੀ ਆਤਮ-ਜੋਤਿ ਸਾਖਿਆਤਕਾਰ ਹੁੰਦੀ ਹੈ ਅਤੇ ਫਿਰ ਇਹ ਆਤਮ-ਜੋਤਿ ਬ੍ਰਹਮ-ਜੋਤਿ ਨਾਲ ਇਕ-ਮਿਕ ਹੋ ਜਾਂਦੀ ਹੈ। ਗੁਰ-ਸਾਖੀ ਸੁਣਨ ਦੀ ਕ੍ਰਿਸ਼ਮਾਇਣੀ ਕਲਾ ਦਾ ਵਰਤਾਰਾ ਹੇਠ ਲਿਖੇ ਗੁਰ-ਪ੍ਰਮਾਣ ਵਿਚ ਵਿਸਥਾਰ ਸਹਿਤ ਨਿਰੂਪਣ ਕੀਤਾ ਹੋਇਆ ਹੈ :

**ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥**
**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥**
**ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥**
**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥**

*(ਸਿਰੀਰਾਗੁ ਕੀ ਵਾਰ ਮ: ੪, ਪੰਨਾ ੮੭)*

ਗੁਰ-ਸਿਖਿਆ-ਦੀਖਿਆ ਦੀ ਅਤੁੱਟ ਕਮਾਈ ਕਰ ਕੇ ਅੰਦਰਲੀ ਆਤਮ-ਜੋਤਿ ਨੂੰ ਸਾਮਰਤਖ ਕਰਨ ਵਾਲੇ ਸੁਭਾਗੇ ਮਨੁੱਖ ਦੀ ਹੀ ਸੰਗਿਆ 'ਖ਼ਾਲਸਾ' ਹੈ :

**ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਹਿ ਨਿਖਾਲਸ ਜਾਨੈ ॥੧॥**

*(ਤੇਤੀ ਸਵਯੇ, ਪਾ: ੧੦)*

ਸੱਚੀ ਗੱਲ ਤਾਂ ਇਹ ਹੈ ਕਿ ਕੋਈ ਜਗਦਾ ਦੀਵਾ ਹੀ ਕਿਸੇ ਬੁਝੇ ਦੀਵੇ ਨੂੰ ਜਗਾਉਣ ਦੇ ਸਮਰੱਥ ਹੁੰਦਾ ਹੈ। ਸੋ, ਅਜਿਹੇ ਪੂਰਨ-ਜੋਤਿ-ਜਗੰਨੇ ਤਿਆਰ-ਬਰ-ਤਿਆਰ ਖ਼ਾਲਸਾ ਜੀ ਹੀ ਜਗਿਆਸੂਆਂ ਨੂੰ ਦੀਖਿਅਤ ਕਰਨ (ਅੰਮ੍ਰਿਤ-ਸਿੰਚਾਰ ਕਰਨ) ਦੇ ਸਮਰੱਥ ਅਧਿਕਾਰੀ ਹਨ ਅਤੇ ਉਹਨਾਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਦਿੱਤੀ ਗੁਰ-ਦੀਖਿਆ ਸਦਕਾ ਹੀ ਜਗਿਆਸੂਆਂ ਨੂੰ ਆਤਮ-ਲਾਗ ਲੱਗ ਸਕਦੀ ਹੈ ਅਤੇ ਇਸ ਆਤਮ-ਲਾਗ ਦੀ ਬਰਕਤਿ ਨਾਲ ਹੀ ਜੋਤਿ-ਵਿਗਾਸ ਦੀ ਬਿਵਸਥਾ ਬਣ ਸਕਦੀ ਹੈ।

***ਪ੍ਰਸ਼ਨ :*** 'ਸੋਹਿਲੇ' ਦੇ ਪੰਜਵੇਂ ਅਥਵਾ ਅੰਤਲੇ ਸ਼ਬਦ ਵਿਚ ਪਹਿਲੇ ਪਦੇ ਦੀ ਦੂਜੀ ਤੁਕ ਇਹ ਹੈ :

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥**

ਇਸ ਪੰਗਤੀ ਵਿਚਲੇ ਸ਼ਬਦ 'ਆਗੈ' ਦੀ ਵਿਆਖਿਆ ਕਰੋ। ਕੀ ਕੋਈ 'ਅਗਾ' ਹੈ ?

***ਉੱਤਰ :*** ਵਿਚਾਰ-ਅਧੀਨ ਪੰਗਤੀ ਦਾ ਅਰਥ ਇਸ ਪ੍ਰਕਾਰ ਹੈ :

"(ਹੇ ਮੇਰੇ ਮਿੱਤਰ ਮਨ !) ਏਥੇ (ਇਸ ਮਾਤ-ਲੋਕ ਵਿਚ) ਨਾਮ-ਲਾਭ ਖੱਟ ਚਲੋ, ਤਾਂ ਜੁ ਅਗੇ (ਪਰਲੋਕ ਵਿਚ) ਵਸੇਬਾ ਸੁਖਾਲਾ ਹੋ ਜਾਵੇ।"

'ਆਗੈ' ਤੋਂ ਭਾਵ ਹੈ—ਪਰਲੋਕ ਵਿਚ, ਸੱਚੀ ਦਰਗਾਹ ਵਿਚ। ਜੀਵਨ-ਪ੍ਰਯੰਤ ਸਾਡਾ ਵਾਸਤਾ ਕੇਵਲ ਇਸ ਦ੍ਰਿਸ਼ਟਮਾਨ ਸੰਸਾਰ (ਮਾਤ-ਲੋਕ) ਨਾਲ ਹੀ ਰਹਿੰਦਾ ਹੈ। ਇਹ ਜਗਤ-ਤਮਾਸ਼ਾ ਏਨਾ ਰੌਚਕ ਹੈ ਕਿ ਮਨੁੱਖ ਸਾਰੀ ਉਮਰ ਇਸੇ ਵਿਚ ਹੀ ਗ਼ਲਤਾਨ ਰਹਿੰਦਾ ਹੈ। ਮਨੁੱਖ ਨੂੰ ਕਦੀ ਸੋਚ ਹੀ ਨਹੀਂ ਫੁਰੀ ਕਿ "ਮੈਂ ਕੌਣ ਹਾਂ ? ਕਿਥੋਂ ਆਇਆਂ ? ਕੀ ਕਰਨ ਆਇਆਂ ? ਕਿਥੇ ਜਾਣਾ ਏ ? ਆਦਿ।"

ਜੀਵਨ-ਕਾਲ ਵਿਚ ਅਸੀਂ ਕਈ ਵਾਰੀ ਦੇਖਦੇ ਹਾਂ ਕਿ ਸਾਡਾ ਕੋਈ ਰਿਸ਼ਤੇਦਾਰ, ਸੱਜਣ-ਮਿੱਤਰ ਜਾਂ ਕੋਈ ਜਾਣੂ-ਪਛਾਣੂ ਸਮੇਂ ਸਮੇਂ ਕਾਲ-ਵੱਸ ਹੁੰਦਾ

ਰਹਿੰਦਾ ਹੈ। ਸਾਡੇ ਮਨ ਉੱਤੇ ਉਸ ਦੇ ਵਿਛੋੜੇ ਦਾ ਦੁਖ ਕੁਝ ਦੇਰ ਤਕ ਰਹਿੰਦਾ ਹੈ, ਜਿਸ ਤੋਂ ਮਗਰੋਂ ਅਸੀਂ ਫਿਰ ਇਸ ਰੰਗ-ਭੂਮੀ ਦੇ ਰੰਗ-ਤਮਾਸ਼ਿਆਂ ਵਿਚ ਪਰਚ ਜਾਂਦੇ ਹਾਂ। ਸਾਡੇ ਵਿਚੋਂ ਬਹੁਤ ਥੋੜੇ ਵਿਅਕਤੀ ਹੁੰਦੇ ਹਨ, ਜਿਨ੍ਹਾਂ ਨੂੰ ਅਜਿਹੀ ਘਟਨਾ ਸਮੇਂ ਡੂੰਘੀ ਸੋਚ ਫੁਰਦੀ ਹੈ ਕਿ ਸੰਸਾਰ ਤੋਂ ਚਲਾਣਾ ਕਰ ਗਏ ਵਿਅਕਤੀਆਂ ਦੇ ਸਰੀਰ ਤਾਂ ਸਾਡੇ ਸਾਹਮਣੇ ਸਾੜੇ-ਫੂਕੇ ਗਏ ਜਾਂ ਜਲ-ਪ੍ਵਾਹ ਕਰ ਦਿੱਤੇ ਗਏ, ਪਰ ਉਹਨਾਂ ਦੀਆਂ ਰੂਹਾਂ ਕਿਧਰ ਗਈਆਂ ? ਲੋਕਾਂ ਦੀ ਬਹੁ-ਗਿਣਤੀ ਇਸ ਵਿਚਾਰਧਾਰਾ ਦੀ ਧਾਰਨੀ ਹੈ ਕਿ ਦ੍ਰਿਸ਼ਟਮਾਨ ਸੰਸਾਰ ਹੀ ਸਭ ਕੁਝ ਹੈ, ਨਰਕ ਸੁਰਗ ਆਦਿ ਇਸ ਸੰਸਾਰ ਵਿਚ ਹੀ ਹਨ, ਸੰਸਾਰ ਤੋਂ ਵੱਖਰੀ ਕਿਸੇ ਅਦ੍ਰਿਸ਼ਟ-ਲੋਕ ਦੀ ਹੋਂਦ ਕੋਈ ਨਹੀਂ।

ਪਰਲੋਕ ਗਿਆ ਕੋਈ ਆਦਮੀ ਪਰਤ ਕੇ ਕਦੀ ਵਾਪਸ ਨਹੀਂ ਆਇਆ। ਸੋ, ਕੌਣ ਦੱਸੇ ਕਿ ਮੌਤ ਮਗਰੋਂ ਅੱਗੇ ਜੀਵ ਨਾਲ ਕੀ ਕੀ ਵਾਪਰਦਾ ਹੈ ? ਇਸ ਲਈ ਅਦ੍ਰਿਸ਼ਟ ਰਚਨਾ ਜਾਂ ਪਰਲੋਕ ਦੀ ਹੋਂਦ ਮੰਨਣ ਤੋਂ ਮੁਨਕਰ ਹੋਣਾ ਜਨ-ਸਾਧਾਰਨ ਦੀ ਸੀਮਤ ਸਮਝ-ਸੂਝ ਦੀ ਨਿਜੀ ਮਜਬੂਰੀ ਹੈ। ਪਰੰਤੂ ਪਾਰ-ਦਰਸ਼ੀ ਸਤਿਗੁਰੂ ਸਾਹਿਬਾਨ ਅਤੇ ਭਗਤ ਜਨਾਂ ਵੱਲੋਂ ਆਪੋ ਆਪਣੇ ਅਨੁਭਵ ਦੇ ਆਧਾਰ 'ਤੇ ਉਹਨਾਂ ਦੀ ਰਚੀ ਬਾਣੀ ਵਿਚ 'ਅਗੇ' (ਪਰਲੋਕ) ਬਾਰੇ ਜਾਣਕਾਰੀ ਦਿੱਤੀ ਹੋਈ ਮਿਲਦੀ ਹੈ। ਸਤ-ਪੁਰਸ਼ਾਂ ਦੀ ਇਹ ਵਿਸ਼ੇਸ਼ਤਾ ਹੁੰਦੀ ਹੈ ਕਿ ਉਹ ਜੋ ਜੋ ਕੁਝ ਆਪਣੇ ਅਨੁਭਵ ਰਾਹੀਂ ਵੇਖਦੇ ਹਨ, ਓਹੋ ਕੁਝ ਕਥਨ ਕਰਦੇ ਹਨ :

**ਸੰਤਨ ਕੀ ਸੁਣਿ ਸਾਚੀ ਸਾਖੀ ॥**
**ਸੋ ਬੋਲਹਿ ਜੋ ਪੇਖਹਿ ਆਖੀ ॥੪॥੩੬॥** *(ਰਾਮਕਲੀ ਮ: ੫, ਪੰਨਾ ੮੯੪)*

ਗੁਰਬਾਣੀ ਦੇ ਅਧਿਐਨ ਤੋਂ ਪਰਲੋਕ ਦੇ ਸੰਬੰਧ ਵਿਚ ਵਿਸਤ੍ਰਿਤ ਜਾਣਕਾਰੀ·ਮਿਲਦੀ ਹੈ। ਵਿਚਾਰ-ਅਧੀਨ ਪ੍ਰਸ਼ਨ ਦੇ ਸੰਖੇਪ ਉੱਤਰ ਸੰਬੰਧੀ ਮੋਟੇ ਤੌਰ 'ਤੇ ਹੇਠ ਲਿਖੇ ਤੱਥ ਸਪੱਸ਼ਟ ਹੁੰਦੇ ਹਨ :

(੧) ਅਗਾ (ਪਰਲੋਕ) ਹੈ ਅਤੇ ਹਰੇਕ ਜੀਵ ਨੂੰ ਓਥੇ ਅਵੱਸ਼ ਜਾਣਾ ਪੈਣਾ ਹੈ।
(੨) ਜੀਵ ਦੇ ਜੀਵਨ-ਕਾਲ ਵਿਚ ਕੀਤੇ ਕਰਮਾਂ ਦਾ ਕਰਮ-ਚਿੱਠਾ 'ਚਿਤ੍ਰ ਗੁਪਤ' ਵੱਲੋਂ ਲਿਖਿਆ ਜਾਂਦਾ ਹੈ।
(੩) ਪਰਲੋਕ ਦੀ ਸਚੀ ਦਰਗਾਹ ਵਿਚ ਕਰਤਾ ਪੁਰਖ ਵੱਲੋਂ ਥਾਪਿਆ

ਧਰਮ-ਰਾਜਾ ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ-ਜੋਖਾ ਕਰ ਕੇ ਧਰਮ-ਨਿਆਉਂ ਕਰਦਾ ਹੈ। ਗੁਰਮੁਖਿ-ਜਨਾਂ ਦਾ ਮਾਨ-ਸਨਮਾਨ ਹੁੰਦਾ ਹੈ, ਪ੍ਰਭੂ ਵਿਚ ਸਮਾਈ ਹੋ ਜਾਂਦੀ ਹੈ, ਸਚ-ਖੰਡ ਵਿਚ ਵਾਸਾ ਮਿਲਦਾ ਹੈ, ਜਦ ਕਿ ਮਨਮੁਖਾਂ ਨੂੰ ਸਜ਼ਾ ਮਿਲਦੀ ਹੈ ਅਤੇ ਚੁਰਾਸੀ ਦੇ ਗੇੜ ਵਿਚ ਭਵਾਇਆ ਜਾਂਦਾ ਹੈ।

ਉਪ੍ਰੋਕਤ ਤੱਥਾਂ ਨੂੰ ਨਿਰੂਪਣ ਕਰਨ ਵਾਲੀਆਂ ਗੁਰਬਾਣੀ ਦੀਆਂ ਟੂਕ ਮਾਤ੍ਰ ਤੁਕਾਂ ਥੱਲੇ ਕ੍ਰਮਵਾਰ ਦਿੱਤੀਆਂ ਜਾਂਦੀਆਂ ਹਨ :

**(ੳ) ਅਗਾ (ਪਰਲੋਕ) ਹੈ, ਓਥੇ ਹਰੇਕ ਜੀਵ ਨੂੰ ਅਵੱਸ਼ ਜਾਣਾ ਪੈਣਾ ਹੈ :**

**ਸਾਹਿਬੁ ਸਿਮਰਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ॥**
**ਏਥੈ ਧੰਧਾ ਕੂੜਾ ਚਾਰਿ ਦਿਹਾ, ਆਗੈ ਸਰਪਰ ਜਾਣਾ॥**
**ਆਗੈ ਸਰਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬੁ ਕੀਜੈ॥**
**ਜਿਤੁ ਸੇਵਿਐ ਦਰਗਹ ਸੁਖੁ ਪਾਈਐ, ਨਾਮੁ ਤਿਸੈ ਕਾ ਲੀਜੈ॥**
**ਆਗੈ ਹੁਕਮੁ ਨ ਚਲੈ ਮੂਲੇ, ਸਿਰਿ ਸਿਰਿ ਕਿਆ ਵਿਹਾਣਾ॥**
**ਸਾਹਿਬੁ ਸਿਮਰਿਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ॥.....੨॥੧॥**

*(ਵਡਹੰਸੁ ਮ: ੧, ਪੰਨਾ ੫੭੯)*

**(ਅ) ਜੀਵ ਦੇ ਜੀਵਨ-ਕਾਲ ਵਿਚ ਕੀਤੇ ਕਰਮਾਂ ਦਾ ਕਰਮ-ਚਿੱਠਾ ਚਿਤ੍ਰ-ਗੁਪਤ ਵੱਲੋਂ ਲਿਖਿਆ ਜਾਂਦਾ ਹੈ :**

**ਬਾਬਾ ਅਬ ਨ ਬਸਉ ਇਹ ਗਾਉ॥**
**ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥੧॥ ਰਹਾਉ॥੭॥**

*(ਮਾਰੂ ਕਬੀਰ ਜੀ, ਪੰਨਾ ੧੧੦੪)*

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥੩॥੨੬॥**

*(ਸੋਰਠਿ ਮ: ੫, ਪੰਨਾ ੬੧੬)*

**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥੪॥੯੧॥**

*(ਆਸਾ ਮ: ੫, ਪੰਨਾ ੩੯੩)*

**(ਣ) ਪਰਲੋਕ ਦੀ ਸਚੀ ਦਰਗਾਹ ਵਿਚ ਕਰਤਾ ਪੁਰਖ ਵੱਲੋਂ ਥਾਪਿਆ ਧਰਮ-ਰਾਜਾ ਜੀਵਾਂ ਦੇ ਕੀਤੇ ਕਰਮਾਂ ਦੀ ਵੀਚਾਰ ਕਰਕੇ ਧਰਮ-ਨਿਆਉਂ ਕਰਦਾ ਹੈ। ਗੁਰਮੁਖਿ-ਜਨਾਂ ਦਾ ਮਾਨ-ਸਨਮਾਨ ਹੁੰਦਾ ਹੈ, ਮਨਮੁਖਾਂ ਨੂੰ ਸਜ਼ਾ ਮਿਲਦੀ ਹੈ ਅਤੇ ਚੁਰਾਸੀ ਦੇ ਗੇੜ ਵਿਚ ਭਵਾਇਆ ਜਾਂਦਾ ਹੈ :**

**ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥**
**ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥**
**ਅਧਿਆਤਮੀ ਹਰਿ ਗੁਣਤਾਸੁ ਮਨਿ ਜਪਹਿ ਏਕੁ ਮੁਰਾਰਿ॥**
**ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥੨॥੬੩॥**

*(ਸਿਰੀਰਾਗੁ ਮ: ੩, ਪੰਨਾ ੩੮-੩੯)*

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥**
**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥੯॥**

*(ਸਲੋਕ ਮ: ੫, ਪੰਨਾ ੧੪੨੫)*

**ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਓ॥**
**ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥੪॥**

*(ਸਿਰੀਰਾਗੁ ਕਬੀਰ ਜੀ, ਪੰਨਾ ੯੨)*

**ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ॥**
**ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ॥੬॥**

*(ਵਾਰ ਮਲਾਰ ਮ: ੧, ਪੰਨਾ ੧੨੮੧)*

**ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ॥**
**ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ॥੪॥੨੪॥**

*(ਸਿਰੀਰਾਗੁ ਮ: ੩, ਪੰਨਾ ੬੯)*

ਸੋ, ਗੁਰਬਾਣੀ ਮਨੁੱਖ-ਮਾਤ੍ਰ ਨੂੰ ਬਾਰ ਬਾਰ ਚਿਤਾਵਨੀ ਦੇਂਦੀ ਹੈ ਕਿ ਜਿਸ ਕਾਰਜ ਲਈ ਉਹ ਸੰਸਾਰ ਵਿਚ ਭੇਜਿਆ ਗਿਆ ਹੈ, ਉਸ ਕਾਰਜ ਨੂੰ ਪੂਰਾ ਕਰੇ ਅਤੇ ਸੁਰਖ਼ਰੂ ਹੋ ਕੇ ਪ੍ਰਭੂ ਦੀ ਦਰਗਾਹ ਵਿਚ ਸੋਭਾ ਸਹਿਤ ਜਾਵੇ।

***ਪ੍ਰਸ਼ਨ :*** 'ਸੋਹਿਲਾ' ਬਾਣੀ ਦੇ ਚੌਥੇ ਸ਼ਬਦ ਦੀ ਅੰਤਲੀ ਪੰਗਤੀ :

**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥੪॥੪॥**

ਵਿਚ 'ਨਾਮ' ਜੀਵਨ ਦਾ ਆਸਰਾ ਅਤੇ ਸੁਖ ਦਾ ਸਿਰਮੌਰ ਸਾਧਨ ਕਰਕੇ

ਦਰਸਾਇਆ ਗਿਆ ਹੈ। 'ਨਾਮ' ਕੀ ਹੈ ? ਕਿਥੋਂ ਅਤੇ ਕਿਵੇਂ ਪ੍ਰਾਪਤ ਹੁੰਦਾ ਹੈ ?

***ਉੱਤਰ :*** ਵਿਚਾਰ-ਅਧੀਨ ਪੰਗਤੀ ਦਾ ਅਰਥ ਇਸ ਪ੍ਰਕਾਰ ਹੈ :

> "ਦਾਸ ਨਾਨਕ ਲਈ ਨਾਮ ਹੀ (ਜੀਵਨ ਦੀ) ਟੇਕ ਅਤੇ ਆਸਰਾ ਹੈ, ਹਰਿ-ਨਾਮ ਦੀ ਬਰਕਤਿ ਸਦਕਾ ਹੀ (ਅੰਦਰ) ਆਤਮ-ਸੁਖ ਆ ਬਣਿਆ ਹੈ।"

ਜੀਵਨ ਵਿਚ ਵਿਚਰਦਿਆਂ ਹਰੇਕ ਮਨੁੱਖ ਆਪਣੀ ਹੋਂਦ-ਹਸਤੀ ਅਤੇ ਜੀਵਨ-ਪੂੰਜੀ ਦੀ ਸੁਰੱਖਿਆ ਲਈ ਕਿਸੇ ਸ਼ਕਤੀ-ਸ਼ਾਲੀ ਆਸਰੇ ਦੀ ਭਾਲ ਵਿਚ ਰਹਿੰਦਾ ਹੈ। ਪਦਾਰਥਕ ਦੁਨੀਆ ਦੇ ਸਾਰੇ ਆਸਰੇ ਊਣੇ, ਹੋਛੇ (ਥੋੜ-ਚਿਰੇ) ਅਤੇ ਸੀਮਤ ਸਮਰੱਥਾ ਵਾਲੇ ਹੁੰਦੇ ਹਨ, ਜਿਸ ਕਾਰਨ ਮਨੁੱਖ ਦੀ ਮੁਥਾਜੀ ਪੂਰੀ ਤਰ੍ਹਾਂ ਕੱਟੀ ਨਹੀਂ ਜਾਂਦੀ, ਅਤੇ ਇਹ ਮੁਥਾਜੀ ਨਿਰੰਤਰ ਉਸ ਦੀ ਬੇ-ਚੈਨੀ ਦਾ ਕਾਰਨ ਬਣੀ ਰਹਿੰਦੀ ਹੈ।

ਗੁਰਬਾਣੀ ਜੀਵਨ ਦੇ ਹਰ ਪੱਖ ਵਿਚ ਮਨੁੱਖ ਦੀ ਅਗਵਾਈ ਕਰਦੀ ਹੈ। ਗੁਰਬਾਣੀ ਦੇ ਬਖ਼ਸ਼ੇ ਗਿਆਨ ਮੂਜਬ ਮਨੁੱਖ ਮਾਤ੍ਰ ਲਈ 'ਨਾਮ' ਹੀ ਸਦੀਵੀ ਅਤੇ ਸਥਾਈ ਆਸਰਾ ਹੈ, ਜੋ ਲੋਕ ਪਰਲੋਕ ਵਿਚ ਉਸ ਨੂੰ ਸੁਰੱਖਿਆ ਪ੍ਰਦਾਨ ਕਰਦਾ ਹੈ ਅਤੇ ਆਤਮ-ਸੁਖ ਦੀ ਪ੍ਰਾਪਤੀ ਦਾ ਵਸੀਲਾ ਬਣਦਾ ਹੈ।

ਸਮੱਗਰ ਗੁਰਬਾਣੀ ਅੰਦਰ ਥਾਉਂ-ਥਾਈਂ ਨਾਮ ਦੀ ਮਹਿਮਾ ਕੀਤੀ ਹੋਈ ਹੈ ਅਤੇ ਨਾਮ ਦੀ ਅਸੀਮ ਸ਼ਕਤੀ, ਅਮੁੱਲ ਕੀਮਤਿ, ਲਾਭਕਾਰੀ ਉਪ-ਭੋਗਤਾ (ਨਾਮ-ਰਸ ਮਾਨਣ ਤੋਂ ਮਿਲਿਆ ਅਨੰਦ) ਅਤੇ ਸਰਬ-ਪੱਖੀ ਮਹੱਤਤਾ ਨੂੰ ਉਜਾਗਰ ਕੀਤਾ ਹੋਇਆ ਹੈ; ਜਿਵੇਂ :

(ੳ) 'ਨਾਮ' ਬੀਜ-ਮੰਤ੍ਰ ਹੈ, ਜੋ ਕਿਸੇ ਜਾਤ, ਨਸਲ, ਦੇਸ, ਭੇਸ ਦੇ ਵਿਤਕਰੇ ਬਗ਼ੈਰ ਸਮੁੱਚੀ ਮਨੁੱਖਤਾ ਲਈ ਬ੍ਰਹਮ-ਗਿਆਨ ਦਾ ਵਸੀਲਾ ਹੈ। ਜਿਸ ਜਿਸ ਦਾ ਮਨ ਗੁਰੂ ਦੀ ਮਿਹਰ ਸਦਕਾ ਨਾਮ ਵਿਚ ਪਤੀਜ ਗਿਆ ਤੇ ਜਿਸ ਜਿਸ ਦੇ ਹਿਰਦੇ ਵਿਚ ਨਾਮ ਵੱਸ ਗਿਆ, ਉਸ ਨੇ ਅਲੱਖ ਵਾਹਿਗੁਰੂ ਨੂੰ, ਜਾਣੋ, ਲਖ ਲਿਆ ਅਤੇ ਜਿਸ ਕਿਸੇ ਨੇ ਵਾਹਿਗੁਰੂ ਨੂੰ ਜਾਣ ਲਿਆ, ਆਤਮ-ਸਮਰਪਣ ਕਰ ਕੇ ਉਹ ਉਸ ਵਰਗਾ ਹੀ ਹੋ ਨਿਬੜਿਆ। ਸ਼ਾਹਾਂ ਪਾਤਿਸ਼ਾਹਾਂ ਨੇ ਉਸ ਦੇ ਚਰਨਾਂ 'ਤੇ ਸਿਜਦੇ ਕੀਤੇ।

(ਅ) ਨਾਮ ਵਿਚ ਏਨੀ ਸ਼ਕਤੀ ਹੈ ਕਿ ਇਕ-ਮਨ ਇਕ-ਚਿਤ ਹੋ ਕੇ ਛਿਨ-ਮਾਤ੍ਰ ਸਮੇਂ ਲਈ ਨਾਮ ਦਾ ਧਿਆਨ ਧਰਨ ਨਾਲ ਮਨੁੱਖ ਭਵ-ਸਾਗਰ ਤੋਂ ਤਰ ਜਾਂਦਾ ਹੈ। ਵਿਸ਼ਵ-ਸੰਸਾਰ ਵਿਚ ਪਾਪੀ ਕਰਕੇ ਜਾਣਿਆ ਜਾਂਦਾ 'ਅਜਾਮਲ' ਇਕ ਵਾਰ ਨਾਮ ਕਹਿਣ ਨਾਲ ਭਵ-ਸਾਗਰ ਤੋਂ ਪਾਰ ਪੈ ਗਿਆ। ਮੁਕਤਿ ਅਤੇ ਭੁਗਤਿ, ਜਿਨ੍ਹਾਂ ਦੀ ਪ੍ਰਾਪਤੀ ਲਈ ਸੰਸਾਰ ਭਟਕਦਾ ਫਿਰਦਾ ਹੈ, ਨਾਮ ਦੀਆਂ ਦਾਸੀਆਂ ਹਨ। ਰਾਜੇ ਜਨਕ ਵੱਲੋਂ ਧਰਮਰਾਜ ਪਾਸ ਕੇਵਲ ਇਕ ਘੜੀ ਦਾ ਨਾਮ-ਸਿਮਰਨ ਗਹਿਣੇ ਧਰੇ ਜਾਣ ਦੇ ਵੱਟੇ ਵਿਚ, ਪਾਪੀਆਂ ਨਾਲ ਭਰੇ ਨਰਕ ਖ਼ਾਲੀ ਹੋ ਗਏ, ਸਭਨਾਂ ਦੀ ਨਰਕਾਂ ਤੋਂ ਖ਼ਲਾਸੀ ਹੋ ਗਈ; ਪਰ ਫਿਰ ਵੀ ਨਾਮ ਦਾ ਪੱਲਾ ਭਾਰੀ ਰਿਹਾ।

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਸਤ, ਸੰਤੋਖ ਅਤੇ ਵੀਚਾਰ (ਦੈਵੀ ਗੁਣਾਂ) ਵਰਗੇ ਅਮੋਲਕ ਪਦਾਰਥਾਂ ਦਾ ਮਾਨੋ ਪ੍ਰੋਸਿਆ ਹੋਇਆ ਥਾਲ ਹੈ। ਪਰ ਨਾਲ ਹੀ ਇਹ ਤੱਥ ਸਪੱਸ਼ਟ ਕੀਤਾ ਹੋਇਆ ਹੈ ਕਿ ਇਹਨਾਂ ਦੈਵੀ ਗੁਣਾਂ ਨੂੰ ਆਧਾਰ ਅੰਮ੍ਰਿਤ-ਨਾਮ ਦਾ ਹੀ ਹੈ। ਦੈਵੀ ਗੁਣਾਂ ਰੂਪੀ ਜੰਵ ਨਾਮ-ਲਾੜੇ ਨਾਲ ਹੀ ਸੋਭਾ ਪਾਉਂਦੀ ਹੈ। ਨਾਮ ਤੋਂ ਸੱਖਣੇ 'ਗੁਣ' ਬੁਆੜ-ਤਿਲਾਂ ਵਾਂਗ ਥੋਥੇ ਅਤੇ ਨਿਕੰਮੇ ਹੁੰਦੇ ਹਨ।

(ਸ) 'ਨਾਮ' ਮਨੁੱਖ ਨੂੰ ਰੋਗਾਂ-ਸੋਗਾਂ, ਪਾਪਾਂ-ਵਿਕਾਰਾਂ ਦੇ ਡਰ ਤੋਂ ਮੁਕਤ ਕਰਦਾ ਹੈ। ਮਨੁੱਖ ਲਈ ਸਭ ਤੋਂ ਵੱਡਾ ਭੈ ਮੌਤ ਦਾ ਹੈ। 'ਨਾਮ' ਮਨੁੱਖ ਨੂੰ ਮੌਤ ਦੇ ਭੈ ਤੋਂ ਵੀ ਮੁਕਤ ਕਰ ਦੇਂਦਾ ਹੈ। ਨਾਮ ਦੀ ਕਲਾ-ਕ੍ਰਿਸ਼ਮਾਇਣੀ ਸ੍ਰੋਤ (ਸੱਦ) ਸੁਣ ਕੇ ਜਮ-ਕਾਲ ਦੂਰੋਂ ਹੀ ਡਰ ਕੇ ਭੱਜ ਜਾਂਦਾ ਹੈ।

(ਹ) 'ਨਾਮ' ਮਨੁੱਖ ਲਈ ਸਿਰਮੌਰ ਸਹਾਰਾ ਹੈ; ਜਿਵੇਂ ਅੰਨ੍ਹੇ ਮਨੁੱਖ ਨੂੰ ਡੰਗੋਰੀ ਦਾ, ਡੁੱਬਦੇ ਹੋਏ ਮਨੁੱਖ ਨੂੰ ਬੇੜੀ ਦਾ, ਅੱਗ ਵਿਚ ਸੜ ਰਹੇ ਨੂੰ ਪਾਣੀ ਦਾ, ਦੁੱਧ ਚੁੰਘਦੇ ਬੱਚੇ ਨੂੰ ਦੁੱਧ ਦਾ, ਰਣ-ਖੇਤਰ ਵਿਚ ਜੂਝ ਰਹੇ ਨੂੰ ਭਰਾ ਦੀ ਸਹਾਇਤਾ ਦਾ, ਭੁੱਖੇ ਨੂੰ ਭੋਜਨ ਦਾ, ਖੇਤੀ ਨੂੰ ਵਰਖਾ ਦਾ, ਸ਼ਰਨ-ਜਾਚਕ ਨੂੰ ਸ਼ੇਰ ਵਰਗੇ ਸੂਰਬੀਰ ਰਖਿਅਕ ਦਾ।

ਨਾਮ ਦਾ ਆਸਰਾ ਮਨੁੱਖ ਦੇ ਸਾਰੇ ਤੌਖਲੇ ਦੂਰ ਕਰ ਦੇਂਦਾ ਹੈ, ਜਿਵੇਂ ਜਦੋਂ ਕਿਸੇ ਦੇ ਮੂੰਹ ਵਿਚ 'ਗਾਰੁੜੀ ਮੰਤ੍ਰ' ਹੋਵੇ ਤਾਂ ਉਹਨੂੰ ਸੱਪ ਦੇ ਡੰਗਣ ਦਾ ਡਰ ਨਹੀਂ ਰਹਿੰਦਾ, ਜਦੋਂ ਪੰਛੀ ਪਿੰਜਰੇ ਵਿਚ ਹੋਵੇ ਤਾਂ

ਉਹਨੂੰ ਬਿੱਲੇ ਦੇ ਖਾਣ ਦਾ ਡਰ ਨਹੀਂ ਰਹਿੰਦਾ, ਜਦੋਂ ਆਂਡਾ ਕਛੂ ਦੀ ਧਿਆਨ-ਚਿਤਵਨੀ ਵਿਚ ਹੋਵੇ ਤਾਂ ਉਸ ਦੇ ਨੁਕਸਾਨੇ ਜਾਣ ਦਾ ਤੌਖਲਾ ਕੋਈ ਨਹੀਂ ਰਹਿੰਦਾ, ਜਦੋਂ ਕੋਈ ਦਾਣਾ ਚੱਕੀ ਦੀ ਕਿੱਲੀ ਨਾਲ ਲੱਗਿਆ ਰਹੇ ਤਾਂ ਉਸ ਦੇ ਪਿਸਣ ਦੀ ਕੋਈ ਸੰਭਾਵਨਾ ਨਹੀਂ ਰਹਿੰਦੀ।

(ੳ) ਜਿਨ੍ਹਾਂ ਦੇ ਪੱਲੇ 'ਨਾਮ-ਧਨ' ਹੈ, ਉਹ ਹੀ ਪੂਰੇ ਸ਼ਾਹ ਹਨ, ਹੋਰ ਸਾਰੇ ਧਨਵਾਨ ਲੋਕੀ ਫ਼ਕੀਰ (ਮੰਗਤੇ) ਹਨ। 'ਨਾਮ' ਅਬਿਨਾਸ਼ੀ-ਧਨ ਹੈ, ਜੋ ਹਲਤ ਪਲਤ ਵਿਚ ਜੀਵ ਦੇ ਨਾਲ ਨਿਭਦਾ ਹੈ। ਇਸ ਨਾਮ-ਧਨ ਨੂੰ ਕੋਈ ਚੋਰ ਡਾਕੂ ਚੁਰਾ ਨਹੀਂ ਸਕਦਾ। ਹੋਰ ਤਾਂ ਹੋਰ, ਇਸ ਉੱਤੇ ਜਾਗਾਤੀ (ਮਸੂਲੀਆ) ਜਮ ਵੀ ਟੈਕਸ ਨਹੀਂ ਲਾ ਸਕਦਾ। ਨਾਮ-ਧਨ ਪੱਲੇ ਹੋਵੇ ਤਾਂ ਦਰਗਾਹ ਵਿਚ ਸਨਮਾਨ ਮਿਲਦਾ ਹੈ, ਪ੍ਰਭੂ ਵੱਲੋਂ ਸ਼ਾਬਾਸ਼ ਮਿਲਦੀ ਹੈ।

ਨਾਮ ਇਕ ਆਦਰਸ਼ਕ ਤੇ ਸੁਆਦਲਾ ਸਨਿਗਧ ਭੋਜਨ ਹੈ। ਇਸ ਦੇ ਟਾਕਰੇ 'ਤੇ ਸਾਰੇ ਮਾਇਕੀ ਰਸ-ਕਸ ਫਿੱਕੇ ਤੇ ਹੋਛੇ ਸਾਬਤ ਹੁੰਦੇ ਹਨ। ਨਾਮ ਇਕ ਸ੍ਰੇਸ਼ਟ ਕੱਜਣ (ਪਹਿਰਾਵਾ) ਹੈ, ਜਿਸ ਦੀ ਬਰਕਤਿ ਸਦਕਾ ਲੋਕ ਪਰਲੋਕ ਵਿਚ ਮਨੁੱਖ ਦੀ ਪਤਿ ਢੱਕੀ ਰਹਿੰਦੀ ਹੈ।

(ਖ) ਨਾਮ-ਸਿਮਰਨ ਹੀ ਮਨੁੱਖ ਦੇ ਜੀਉਂਦੇ ਹੋਣ ਦੀ ਪਰਖ-ਵਟੀ ਹੈ। 'ਨਾਮ' ਰੂਹ ਦੀ ਖ਼ੁਰਾਕ ਹੈ। ਨਾਮ ਤੋਂ ਸਖਣਾ ਮਨੁੱਖ ਚੱਲਦੀ-ਫਿਰਦੀ ਲੋਥ ਸਮਾਨ ਹੈ ਅਤੇ ਨਾਮ-ਹੀਣਾ ਜੀਵਨ ਫਿਟਕਾਰ-ਜੋਗ ਹੈ।

(ਗ) ਇਕ ਮਨੌਤ ਅਨੁਸਾਰ ਕਲਜੁਗ ਦਾ ਜਨਮ ਚੰਡਾਲ ਦੇ ਘਰ ਦਾ ਹੈ। ਇਸ ਕਲਜੁਗ ਵਿਚ ਕਿਸੇ ਕਰਮ-ਧਰਮ ਕਰਨ ਨਾਲ ਪੂਰੀ ਨਹੀਂ ਪੈਂਦੀ। ਕਲਜੁਗ ਵਿਚ ਮੁਕਤੀ ਦਾ ਸਾਧਨ ਕੇਵਲ ਤੇ ਕੇਵਲ ਨਾਮ ਹੈ। ਨਾਮ-ਸਿਮਰਨ ਕਰਮਨ-ਸਿਰ-ਕਰਮ ਹੈ।

(ਘ) ਦੁਖ, ਮਾਨੋ, ਮਹੁਰਾ ਹੈ। ਅੰਮ੍ਰਿਤ-ਨਾਮ ਇਸ ਦੁਖ-ਮਹੁਰੇ ਦਾ ਕੁਸ਼ਤਾ ਬਣਾਉਣ ਵਾਲਾ ਰੱਬੀ-ਮਸਾਲਾ ਹੈ। ਕੁਸ਼ਤਾ ਬਣਨ ਮਗਰੋਂ ਦੁਖ-ਮਹੁਰਾ ਕਸ਼ਟ-ਦਾਇਕ ਨਹੀਂ ਰਹਿੰਦਾ, ਸਗੋਂ ਦਾਰੂ ਹੋ ਨਿਬੜਦਾ ਹੈ, ਜਿਸ ਦੇ ਸੇਵਨ ਕਰਨ ਨਾਲ ਤਨ ਅਤੇ ਮਨ ਦੋਵੇਂ ਕੰਚਨ-ਵੰਨੇ ਹੋ ਜਾਂਦੇ ਹਨ।

(ਙ) ਨਾਮ ਸਰਬ-ਸ਼ੋਮਣਿ ਪ੍ਰਾਪਤੀ ਹੈ। ਰਿਧੀਆਂ ਸਿਧੀਆਂ ਨਾਮ ਦੀਆਂ ਪਾਣੀਹਾਰ ਦਾਸੀਆਂ ਹਨ।

(ਚ) ਨਾਮ ਤੇ ਨਾਮੀ (ਵਾਹਿਗੁਰੂ) ਪਰਸਪਰ ਅਭੇਦ ਹਨ। ਨਾਮ ਦੀ ਪਾਰਸ-ਕਲਾ ਸਦਕਾ ਨਾਮ-ਅਭਿਆਸੀ ਅੰਤਰ-ਆਤਮੇ ਨਾਮੀ-ਪ੍ਰਭੂ ਨਾਲ ਇੰਜ ਇਕ-ਮਿਕ ਹੋ ਜਾਂਦਾ ਹੈ, ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਡਿਗ ਕੇ ਸਮੁੰਦਰ-ਰੂਪ ਹੀ ਹੋ ਜਾਂਦੇ ਹਨ।

(ਛ) ਇਹ ਨਾਮ-ਸਿਮਰਨ ਹੀ ਹੈ, ਜਿਸ ਨੇ ਜੀਵ ਦੀ ਜਠਰਾਗਨਿ (ਮਾਂ ਦੇ ਪੇਟ ਦੀ ਅੱਗ) ਵਿਚ ਰੱਖਿਆ ਕੀਤੀ ਸੀ। ਇਹ ਨਾਮ-ਧਿਆਨ ਹੀ ਹੈ, ਜੋ ਸੰਸਾਰ ਦੀ ਤ੍ਰਿਸ਼ਨਾ-ਅਗਨੀ ਤੋਂ ਜੀਵ ਦੀ ਰੱਖਿਆ ਕਰਨ ਦੇ ਸਮਰੱਥ ਹੈ। ਚੰਦਨ, ਚੰਨ ਅਤੇ ਸਰਦ ਰੁਤ ਦੀ ਪ੍ਰਕਿਰਤਕ ਸੀਤਲਤਾ ਨਾਮ ਦੀ ਦੈਵੀ ਸੀਤਲਤਾ ਮੂਹਰੇ ਬਿਲਕੁਲ ਤੁੱਛ ਹੈ। ਧੰਨ, ਧੰਨ ਨਾਮ!

ਸਵਾਲ ਉੱਠਦਾ ਹੈ ਕਿ 'ਨਾਮ' ਕੀ ਹੈ ? ਅਤੇ ਕਿਥੋਂ ਮਿਲਦਾ ਹੈ ?

ਗੁਰਬਾਣੀ ਦੇ ਅਧਿਐਨ ਤੋਂ ਸੋਝੀ ਹੁੰਦੀ ਹੈ ਕਿ ਪਾਰਬ੍ਰਹਮ ਆਪਣੀ ਮੌਜ ਵਿਚ ਹੀ ਨਿਰਗੁਣ ਤੋਂ ਸਰਗੁਣ ਹੋਇਆ, ਅਥਵਾ, ਨਿਰੰਕਾਰ ਤੋਂ ਏਕੰਕਾਰ ਹੋਇਆ ਅਤੇ ਫਿਰ ਏਕੰਕਾਰ ਤੋਂ ਸ਼ਬਦ-ਧੁਨਿ ਦੁਆਰਾ ਓਅੰਕਾਰ ਹੋ ਗਿਆ, ਭਾਵ, ਆਪਣੇ ਆਪ (ਨਿਰਗੁਣ ਸਰੂਪ) ਤੋਂ ਆਪਣਾ ਸਰਗੁਣ ਸਰੂਪ ਸਾਜ ਲਿਆ ਤੇ ਨਾਲ ਹੀ ਆਪਣੇ 'ਨਾਮ' ਦੀ ਵੀ ਰਚਨਾ ਕੀਤੀ। ਫਿਰ ਆਪਣੇ ਤੋਂ ਵੱਖਰੀ 'ਕੁਦਰਤਿ' ਦੀ ਸਿਰਜਨਾ ਕੀਤੀ। ਪਰ ਗੁਪਤ ਰੂਪ ਵਿਚ ਕੁਦਰਤਿ-ਪਸਾਰੇ ਅੰਦਰ ਆਸਣ ਜਮਾ ਲਿਆ। ਸਾਰੀ 'ਕੁਦਰਤਿ' ਅਥਵਾ ਪ੍ਰਕਿਰਤੀ ਨਾਮ ਦੁਆਰਾ ਹੋਂਦ ਵਿਚ ਆਈ ਅਤੇ ਨਾਮ ਦੇ ਆਸਰੇ ਹੀ ਇਸਥਿਤ ਹੋਈ ਪਈ ਹੈ। ਨਾਮੀ ਅਤੇ ਨਾਮ ਪਰਸਪਰ ਅਭੇਦ ਹਨ :

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥੧॥**

*(ਆਸਾ ਮ: ੧, ਪੰਨਾ ੪੬੩)*

ਪੁਨਾ :

**ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ ॥**
**ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ ॥੨॥੨੬॥**

*(ਵਾਰਾਂ ਭਾਈ ਗੁਰਦਾਸ ਜੀ)*

ਸੋ, 'ਨਾਮ' ਸਰਗੁਣ ਬ੍ਰਹਮ ਦੀ ਪ੍ਰਬਲ ਬ੍ਰਹਮ-ਸਤਾ ਹੈ, ਜੋ ਸਾਰੇ ਬ੍ਰਹਮੰਡਾਂ ਦਾ ਪ੍ਰਬੰਧ ਚਲਾ ਰਹੀ ਹੈ।

ਗੁਰਬਾਣੀ ਵਿਚ ਨਾਮ ਜਪਣ ਦੀ ਬਾਰ ਬਾਰ ਤਾਕੀਦ ਕੀਤੀ ਹੋਈ ਹੈ। ਇਹ ਵੀ ਵਿਦਤ ਕੀਤਾ ਹੋਇਆ ਹੈ ਕਿ ਇਹ ਅਮੋਲਕ ਨਾਮ-ਰਤਨ ਗੁਰੂ ਪਾਸੋਂ ਮਨੁੱਖ ਮਾਤ੍ਰ ਨੂੰ 'ਪ੍ਰਸਾਦ' ਵਜੋਂ ਪ੍ਰਾਪਤ ਹੁੰਦਾ ਹੈ:

**ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥**
**ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥੨॥੬੬॥**

*(ਸਿਰੀਰਾਗੁ ਮ: ੪, ਪੰਨਾ ੪੦)*

ਸੋ, ਗੁਰੂ ਪਾਸੋਂ ਗੁਰ-ਦੀਖਿਅਤ ਹੋਣ (ਅੰਮ੍ਰਿਤ ਛਕਣ) ਸਮੇਂ ਮਿਲਿਆ ਗੁਰਮੰਤ੍ਰ ਹੀ 'ਨਾਮ' ਹੈ। ਇਸ ਨਾਮ-ਗੁਰਮੰਤ੍ਰ ਦੀ ਅਤੁੱਟ ਕਮਾਈ ਕੀਤਿਆਂ ਹਿਰਦੇ ਵਿਚੋਂ ਨਾਮੀ (ਸਰਗੁਣ ਬ੍ਰਹਮ) ਸਾਮਰਤਖ ਹੋ ਆਉਂਦਾ ਹੈ:

**ਨਾਮ ਸੰਗਿ ਜਿਸ ਕਾ ਮਨੁ ਮਾਨਿਆ॥**
**ਨਾਨਕ ਤਿਨਹਿ ਨਿਰੰਜਨੁ ਜਾਨਿਆ॥੩॥੧੪॥**

*(ਗਉੜੀ ਸੁਖਮਨੀ, ਪੰਨਾ ੨੮੧)*

**ਨਾਨਕ ਕਉ ਗੁਰਿ ਦੀਖਿਆ ਦੀਨ੍॥**
**ਪ੍ਰਭ ਅਬਿਨਾਸੀ ਘਟਿ ਘਟਿ ਚੀਨ੍॥੪॥੨੩॥** *(ਆਸਾ ਮ: ੫, ਪੰਨਾ ੩੭੬)*

**ਗੁਰ ਕਾ ਸਬਦੁ ਲਗੋ ਮਨਿ ਮੀਠਾ॥**
**ਪਾਰਬ੍ਰਹਮੁ ਤਾ ਤੇ ਮੋਹਿ ਡੀਠਾ॥੩॥੧੦੭॥** *(ਗਉੜੀ ਮ: ੫, ਪੰਨਾ ੧੮੭)*

# ਅੰਤਿਕਾ

## ਸਰਲ ਸਾਧਨਾ

### ਨਿਤ-ਨੇਮ—ਸਰਲ ਸਾਧਨਾ ਬਾਰੇ

ਗੁਰਮੁਖ ਗੁਰਸਿਖ ਡਾ. ਹਰਚਰਨ ਸਿੰਘ ਜੀ ਦੇ ਉੱਦਮ-ਉਤਸ਼ਾਹ ਸਦਕਾ ਇੰਟਰਨੈਸ਼ਨਲ ਗੁਰਬਾਣੀ ਥ੍ਰੈਪੀ ਟ੍ਰਸਟ (ਰਜਿ:) ਅੰਮ੍ਰਿਤਸਰ ਵੱਲੋਂ 'ਗੁਰਬਾਣੀ-ਸਾਧਨਾ ਸਕੀਮ' ਅਧੀਨ ਨਿਤ-ਨੇਮ ਦੀਆਂ ਬਾਣੀਆਂ ਦੀਆਂ ਸਮੇਂ ਸਮੇਂ ਇਨਾਮੀ ਪ੍ਰੀਖਿਆਵਾਂ ਲਈਆਂ ਜਾਂਦੀਆਂ ਰਹੀਆਂ। ਪ੍ਰੀਖਿਆ ਤੋਂ ਪਹਿਲਾਂ ਇਹਨਾਂ ਬਾਣੀਆਂ ਸੰਬੰਧੀ ਜਾਣਕਾਰੀ ਮਾਡਲ ਟੈਸਟ ਪੇਪਰਾਂ ਰਾਹੀਂ ਦਿੱਤੀ ਜਾਂਦੀ ਰਹੀ। ਪ੍ਰੀਖਿਆ ਵਿਚ ਨਿਤ-ਨੇਮ ਦੇ ਗੁਟਕੇ ਦਾ ਪ੍ਰਯੋਗ ਕਰਨ ਦੀ ਆਗਿਆ ਸੀ। ਪ੍ਰਸ਼ਨਾਂ ਦੇ ਉੱਤਰ ਬਹੁਤ ਕਰਕੇ ਗੁਰਬਾਣੀ ਦੀਆਂ ਸਗਵੀਆਂ ਪੰਗਤੀਆਂ ਰਾਹੀਂ ਹੀ ਦਿੱਤੇ ਜਾਣ ਦੀ ਬਿਵਸਥਾ ਸੀ। ਮੰਤਵ ਕੇਵਲ ਇਹ ਸੀ ਕਿ ਗੁਰਸਿਖ-ਪਰਵਾਰਾਂ ਅੰਦਰ ਗੁਰਬਾਣੀ ਨੂੰ ਵਿਚਾਰ ਕੇ ਪੜ੍ਹਨ ਦਾ ਸੁਭਾਅ ਪਵੇ, ਮਨ ਗੁਰਬਾਣੀ ਵਿਚ ਖੁਭੇ ਅਤੇ ਗੁਰਬਾਣੀ ਦੇ ਰਸ ਮਾਣਨ ਦਾ ਚਾਅ ਉਪਜੇ।

ਲੇਖਕ ਦਾ ਪਹਿਲਾਂ ਇਹ ਸੰਕਲਪ ਸੀ ਕਿ ਨਿਤ-ਨੇਮ ਦੀ ਸਰਲ-ਸਾਧਨਾ ਲਈ ਪੁਸਤਕ ਦਾ ਵੱਖਰਾ ਭਾਗ ਬਣੇਗਾ, ਪਰ ਹੁਣ ਸਥਿਤੀ ਇਹ ਬਣੀ ਹੈ ਕਿ ਪ੍ਰੀਖਿਆ-ਪੱਤਰਾਂ ਵਿਚਲੇ ਬਹੁਤ ਸਾਰੇ ਪ੍ਰਸ਼ਨਾਂ ਦੇ ਉੱਤਰ ਭਾਗ-੨ (ਸਰਲ ਵਿਚਾਰਧਾਰਾ) ਵਿਚ ਹੀ ਆ ਗਏ ਹਨ। ਸੋ 'ਸਰਲ ਸਾਧਨਾ' ਲਈ ਵੱਖਰੇ ਭਾਗ ਦੀ ਹੁਣ ਲੋੜ ਨਹੀਂ ਰਹੀ। ਭਾਗ-੨ ਦੇ ਅੰਤ ਵਿਚ ਉਪ੍ਰੋਕਤ ਪ੍ਰੀਖਿਆਵਾਂ ਨਾਲ ਸੰਬੰਧਤ ਮਾਡਲ ਟੈਸਟ ਪੇਪਰ ਅਤੇ ਅੰਤਮ ਪ੍ਰੀਖਿਆ-ਪੱਤਰ ਅੰਤਿਕਾ ਦੇ ਰੂਪ ਵਿਚ ਪ੍ਰਕਾਸ਼ਤ ਕੀਤੇ ਜਾ ਰਹੇ ਹਨ।

**ਲੇਖਕ**

# ਸ੍ਰੀ ਜਪੁ ਜੀ ਸਾਹਿਬ ਪ੍ਰੀਖਿਆ
# ਮਾਡਲ ਟੈਸਟ-ਪੇਪਰ

੧. *ਪ੍ਰਸ਼ਨ* : (ੳ) 'ਸ੍ਰੀ ਜਪੁ ਜੀ ਸਾਹਿਬ' ਸਿਰਲੇਖ ਨੂੰ ਸਪੱਸ਼ਟ ਕਰੋ।

(ਅ) ਸ੍ਰੀ ਜਪੁ ਜੀ ਸਾਹਿਬ ਕਿਹੜੇ ਰਾਗ ਵਿਚ ਦਰਜ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿੰਨੇ ਪੰਨੇ 'ਤੇ ਦਰਜ ਹੈ ?

(ੲ) ਸ੍ਰੀ ਜਪੁ ਜੀ ਸਾਹਿਬ ਕਿਹੜੇ ਸਤਿਗੁਰੂ ਜੀ ਦੀ ਰਚਨਾ ਹੈ ?

*ਉੱਤਰ* : (ੳ) ਇਸ ਪਾਵਨ ਬਾਣੀ ਦਾ ਨਾਂ 'ਜਪੁ' ਹੈ। ਨਾਲ ਆਏ 'ਸ੍ਰੀ', 'ਜੀ' ਅਤੇ 'ਸਾਹਿਬ' ਤਿੰਨੇ ਪਦ ਸਤਿਕਾਰ-ਬੋਧਕ ਹਨ।

(ਅ) ਸ੍ਰੀ ਜਪੁ ਜੀ ਸਾਹਿਬ ਕਿਸੇ ਰਾਗ ਵਿਚ ਨਹੀਂ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਕ ਰਾਗ-ਮੁਕਤ ਬਾਣੀ ਹੈ ਅਤੇ ਪੰਨਾ ੧ ਤੋਂ ੮ ਤਕ ਅੰਕਿਤ ਹੈ।

(ੲ) ਇਸ ਪਾਵਨ ਬਾਣੀ ਉੱਤੇ ਕਿਸੇ ਮਹਲੇ ਬਾਰੇ ਕੋਈ ਸੰਕੇਤ ਨਹੀਂ। ਪਰ ਰਿਵਾਇਤ ਅਤੇ ਇਤਿਹਾਸ ਅਨੁਸਾਰ ਇਹ ਬਾਣੀ ਪ੍ਰਥਮ ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਮੰਨੀ ਜਾਂਦੀ ਹੈ।

੨. *ਪ੍ਰਸ਼ਨ* : ਸ੍ਰੀ ਜਪੁ ਜੀ ਸਾਹਿਬ ਦੀ ਸਾਹਿਤਕ ਬਣਤਰ ਬਾਰੇ ਦੱਸੋ।

*ਉੱਤਰ* : ਸ੍ਰੀ ਜਪੁ ਜੀ ਸਾਹਿਬ ਦੇ ਆਰੰਭ ਤੋਂ ਪਹਿਲਾਂ ਮੂਲ-ਮੰਤ੍ਰ ਹੈ। ਬਾਣੀ ਦੇ ਆਰੰਭ ਵਿਚ ਅਤੇ ਅੰਤ ਵਿਚ ਇਕ ਇਕ ਸਲੋਕ ਹੈ ਅਤੇ ਵਿਚਕਾਰ ੩੮ ਪਉੜੀਆਂ ਹਨ।

੩. *ਪ੍ਰਸ਼ਨ* : (ੳ) ਮੂਲ-ਮੰਤ੍ਰ ਕਿਹੜਾ ਹੈ ? ਅਰਥਾਂ ਸਹਿਤ ਲਿਖੋ।

(ਅ) ਇਹਨੂੰ ਮੂਲ-ਮੰਤ੍ਰ ਕਿਉਂ ਆਖਦੇ ਹਨ ?

***ਉੱਤਰ :*** (ੳ) "ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥" ਮੂਲ-ਮੰਤ੍ਰ ਹੈ।

ਇਸ ਦੇ ਅਰਥ ਇਸ ਪ੍ਰਕਾਰ ਹਨ :

ਇਕ (ਪਰਮਾਤਮਾ) ਸਰਬ-ਵਿਆਪਕ ਹੈ, (ਉਹ ਅਤੇ ਉਸ ਦਾ) ਨਾਮ ਸਤਿ (ਸਦੀਵੀ ਹੋਂਦ ਵਾਲਾ) ਹੈ, ਰਚਨਹਾਰ ਆਪਣੀ ਰਚਨਾ ਵਿਚ ਵਿਆਪਕ ਹੈ ਤੇ ਭੈ-ਰਹਿਤ ਹੈ, ਵੈਰ-ਰਹਿਤ ਹੈ, ਅਮਰ ਸਰੂਪ ਹੈ, ਜੂਨਾਂ ਵਿਚ ਨਹੀਂ ਆਉਂਦਾ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। ਉਹ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

(ਅ) ਇਸ ਨੂੰ ਮੂਲ-ਮੰਤ੍ਰ ਇਸ ਲਈ ਕਿਹਾ ਜਾਂਦਾ ਹੈ ਕਿ :

(੧) ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਢਲਾ ਮੰਤ੍ਰ ਹੈ।

(੨) ਇਹ ਸਿਖ ਧਰਮ ਦਾ ਮੂਲ (ਮੁਢਲਾ) ਸਿਧਾਂਤ ਨਿਰੂਪਣ ਕਰਦਾ ਹੈ ਕਿ ਸਿਖ ਧਰਮ ਅਨੁਸਾਰ ਅਕਾਲ ਪੁਰਖ ਦਾ ਸਰੂਪ ਇਹ ਹੈ।

***੪. ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਜੀ ਦਾ ਆਰੰਭਕ ਅਤੇ ਅੰਤਲਾ ਸਲੋਕ ਕਿਹੜਾ ਕਿਹੜਾ ਹੈ ? ਕੀ ਇਹ ਸਲੋਕ ਥੋੜੇ ਬਹੁਤ ਫ਼ਰਕ ਨਾਲ ਕਿਸੇ ਹੋਰ ਬਾਣੀ ਵਿਚ ਆਉਂਦੇ ਹਨ ? ਸੰਬੰਧਤ ਬਾਣੀ ਦਾ ਨਾਂ ਲਿਖੋ।

***ਉੱਤਰ :*** ਆਰੰਭਕ ਸਲੋਕ—ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਇਹ ਸਲੋਕ ਥੋੜੇ ਜਿਹੇ ਫ਼ਰਕ ਨਾਲ ਮਹਲੇ ਪੰਜਵੇਂ ਦੀ ਰਚਨਾ ਸ੍ਰੀ ਸੁਖਮਨੀ ਸਾਹਿਬ ਵਿਚ ਆਉਂਦਾ ਹੈ।

ਅੰਤਲਾ ਸਲੋਕ—ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥.....ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥

ਇਹ ਸਲੋਕ ਥੋੜੇ ਬਹੁਤ ਫ਼ਰਕ ਨਾਲ ਮਾਝ ਕੀ ਵਾਰ ਵਿਚ ਮ: ੨ ਦੇ ਸਿਰਲੇਖ ਹੇਠ ਆਉਂਦਾ ਹੈ।

***੫. ਪ੍ਰਸ਼ਨ :*** ਸ੍ਰੀ ਜਪੁ ਜੀ ਸਾਹਿਬ ਦੀ ਇਕ ਪਉੜੀ, ਜੋ ਥੋੜੇ ਬਹੁਤ ਫ਼ਰਕ ਨਾਲ, ਕਿਸੇ ਹੋਰ ਬਾਣੀ ਵਿਚ ਆਉਂਦੀ ਹੈ, ਬਾਰੇ ਦੱਸੋ; ਅਤੇ ਸੰਬੰਧਤ ਬਾਣੀ ਦਾ ਨਾਂ ਵੀ ਦੱਸੋ।

**ਉੱਤਰ :** ਸ੍ਰੀ ਜਪੁ ਜੀ ਸਾਹਿਬ ਦੀ ੨੭ਵੀਂ ਪਉੜੀ 'ਸੋ ਦਰੁ ਕੇਹਾ ਸੋ ਘਰੁ ਕੇਹਾ.....ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ ॥' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥੋੜੇ ਬਹੁਤ ਫ਼ਰਕ ਨਾਲ ਦੋ ਥਾਵੇਂ ਹੋਰ ਆਉਂਦੀ ਹੈ, ਸੋਦਰੁ (ਰਹਰਾਸਿ) ਵਿਚ ਅਤੇ ਰਾਗ ਆਸਾ ਦੇ ਆਰੰਭ ਵਿਚ।

**੬. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਵਿਚ ਆਏ ਪ੍ਰਸ਼ਨਾਂ ਵਿਚੋਂ ਤਿੰਨ ਪ੍ਰਸ਼ਨ ਤੇ ਉਹਨਾਂ ਦੇ ਉੱਤਰ ਅਰਥਾਂ ਸਹਿਤ ਲਿਖੋ।

**ਉੱਤਰ :** ਪ੍ਰਸ਼ਨ ਨੰ: ੧ : ਕਿਵ ਸਚਿਆਰਾ ਹੋਈਐ
ਕਿਵ ਕੂੜੈ ਤੁਟੈ ਪਾਲਿ ॥੧॥
ਉੱਤਰ : ਹੁਕਮਿ ਰਜਾਈ ਚਲਣਾ
ਨਾਨਕ ਲਿਖਿਆ ਨਾਲਿ ॥੧॥
ਪ੍ਰਸ਼ਨ ਨੰ: ੨ : (ੳ) ਫੇਰਿ ਕਿ ਅਗੈ ਰਖੀਐ
ਜਿਤੁ ਦਿਸੈ ਦਰਬਾਰੁ ॥੪॥
(ਅ) ਮੁਹੌ ਕਿ ਬੋਲਣੁ ਬੋਲੀਐ
ਜਿਤੁ ਸੁਣਿ ਧਰੇ ਪਿਆਰੁ ॥੪॥
ਉੱਤਰ : ਅੰਮ੍ਰਿਤ ਵੇਲਾ ਸਚੁ ਨਾਉ
ਵਡਿਆਈ ਵੀਚਾਰੁ ॥੪॥
ਪ੍ਰਸ਼ਨ ਨੰ: ੩ : ਕਵਣੁ ਸੁ ਵੇਲਾ ਵਖਤੁ ਕਵਣੁ
ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ
ਜਿਤੁ ਹੋਆ ਆਕਾਰੁ ॥੨੧॥
ਉੱਤਰ : ਵੇਲ ਨ ਪਾਈਆ ਪੰਡਤੀ
ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ
ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ
ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ
ਆਪੇ ਜਾਣੈ ਸੋਈ ॥੨੧॥

(*ਨੋਟ :* ਅਰਥਾਂ ਲਈ ਸਟੀਕ ਦੇਖੋ ਜੀ।)

**੭. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਦੀਆਂ ਕੁਝ ਪਉੜੀਆਂ ਅਜਿਹੀਆਂ ਹਨ, ਜਿਨ੍ਹਾਂ ਦੀਆਂ ਅੰਤਲੀਆਂ ਤੁਕਾਂ ਇਕੋ ਜਿਹੀਆਂ ਹਨ। ਸੰਬੰਧਤ ਪਉੜੀਆਂ ਦਾ ਨੰਬਰ ਤੇ ਇਕੋ ਜਿਹੀਆਂ ਪੰਗਤੀਆਂ ਅਰਥਾਂ ਸਮੇਤ ਦੱਸੋ।

**ਉੱਤਰ :**

| *ਪਉੜੀ ਨੰਬਰ* | *ਇਕੋ ਜਿਹੀ ਅੰਤਲ ਪੰਗਤੀ* |
|---|---|
| ੫ ਅਤੇ ੬ | ਗੁਰਾ ਇਕ ਦੇਹਿ ਬੁਝਾਈ॥<br>ਸਭਨਾ ਜੀਆ ਕਾ ਇਕੁ ਦਾਤਾ<br>ਸੋ ਮੈ ਵਿਸਰਿ ਨ ਜਾਈ॥ |
| ੮ ਤੋਂ ੧੧ | ਨਾਨਕ ਭਗਤਾ ਸਦਾ ਵਿਗਾਸੁ॥<br>ਸੁਣਿਐ ਦੂਖ ਪਾਪ ਕਾ ਨਾਸੁ॥ |
| ੧੨ ਤੋਂ ੧੫ | ਐਸਾ ਨਾਮੁ ਨਿਰੰਜਨੁ ਹੋਇ॥<br>ਜੇ ਕੋ ਮੰਨਿ ਜਾਣੈ ਮਨਿ ਕੋਇ॥ |
| ੧੬ ਤੋਂ ੧੯ | ਜੋ ਤੁਧੁ ਭਾਵੈ ਸਾਈ ਭਲੀ ਕਾਰ॥<br>ਤੂ ਸਦਾ ਸਲਾਮਤਿ ਨਿਰੰਕਾਰ॥ |
| ੨੮ ਤੋਂ ੩੧ | ਆਦੇਸੁ ਤਿਸੈ ਆਦੇਸੁ॥<br>ਆਦਿ ਅਨੀਲੁ ਅਨਾਦਿ ਅਨਾਹਤਿ<br>ਜੁਗੁ ਜੁਗੁ ਏਕੋ ਵੇਸੁ॥ |

(*ਨੋਟ :* ਅਰਥਾਂ ਲਈ ਸਟੀਕ ਦੇਖੋ ਜੀ।)

**੮. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਦਾ ਮੁਖ ਵਿਸ਼ਾ ਕੀ ਹੈ ?

**ਉੱਤਰ :** ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥੧॥

**੯. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਵਿਚ ਆਏ ਸ਼ਬਦਾਂ 'ਸਚੁ', 'ਸਤਿ' ਅਤੇ 'ਸਤੁ' ਦਾ ਅਰਥ ਲਿਖੋ।

**ਉੱਤਰ :**

| | |
|---|---|
| ਸਚੁ | ਸਦੀਵੀ ਹੋਂਦ ਵਾਲਾ |
| ਸਤਿ | ਸਦੀਵੀ ਹੋਂਦ ਵਾਲਾ |
| ਸਤੁ | (ੳ) ਦਾਨ<br>(ਅ) ਆਚਰਣਿਕ ਪਵਿੱਤਰਤਾ |

**੧੦. ਪ੍ਰਸ਼ਨ :** '੧ਓ' ਦਾ ਸ਼ੁਧ ਉਚਾਰਨ ਕੀ ਹੈ ? ਸ਼ਬਦਾਂ ਵਿਚ ਸਪੱਸ਼ਟ ਕਰੋ ਅਤੇ ਅਰਥ ਲਿਖੋ।

**ਉੱਤਰ :** ਉਚਾਰਣ : ਇਕ ਓਅੰਕਾਰ

ਅਰਥ : ਇਕ (ਅਦੁੱਤੀ) ਹੈ ਸਰਗੁਣ ਬ੍ਰਹਮ, ਜੋ ਇਕ-ਰਸ ਵਿਆਪਕ ਹੈ।

**੧੧. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਵਿਚ 'ਧਰਮੁ' ਬਾਰੇ ਕੀ ਦੱਸਿਆ ਹੈ ?

**ਉੱਤਰ :** ਧੌਲੁ ਧਰਮੁ ਦਇਆ ਕਾ ਪੂਤੁ ॥

ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥੧੬॥

**੧੨. ਪ੍ਰਸ਼ਨ :** ਹੇਠ ਲਿਖੀਆਂ ਪੰਗਤੀਆਂ ਦੇ ਅਰਥ ਲਿਖੋ ਅਤੇ ਪੁੱਛਾਂ ਦੇ ਉੱਤਰ ਆਪਣੇ ਵੱਲੋਂ ਦਿਓ :

(i) ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਕਿਸ ਨੇ ਲਿਖੇ ? ਕੀ ਲਿਖੇ ?

(ii) ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥
ਕਉਣ ਜਾਣੇ ? ਕੀ ਜਾਣੇ ?

(iii) ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ ॥
ਦੂਜੀ ਪੰਗਤੀ ਵਿਚ ਕਿਹੜੀਆਂ ਦਾਤਾਂ ਵੱਲ ਸੰਕੇਤ ਹੈ ?

(iv) ਓਹੁ ਵੇਖੈ ਓਨਾ ਨਦਰਿ ਨ ਆਵੈ
ਬਹੁਤਾ ਏਹੁ ਵਿਡਾਣੁ ॥
ਕੌਣ ਵੇਖੇ ? ਕਿਨ੍ਹਾਂ ਨੂੰ ਨਦਰਿ ਨਾ ਆਵੇ ?

(v) ਏਕਾ ਮਾਈ ਜੁਗਤਿ ਵਿਆਈ
ਤਿਨਿ ਚੇਲੇ ਪਰਵਾਣੁ ॥
ਕਿਹੜੀ ਮਾਈ ? ਕਿਹੜੇ ਚੇਲੇ ?

**ਉੱਤਰ :** (ਅਰਥਾਂ ਲਈ ਸਟੀਕ ਦੇਖੋ ਜੀ।)

ਪੁੱਛਾਂ ਦੇ ਉੱਤਰ ਇਸ ਪ੍ਰਕਾਰ ਹਨ :

(i) (ੳ) (ਜਿਸ) ਕਰਤਾ ਪੁਰਖ ਨੇ ਲਿਖੇ।
(ਅ) ਮੱਥੇ ਦੇ ਲੇਖ (ਅੱਖਰ)।

(ii) (ੳ) ਕੋਈ ਮਨਮੁਖ ਜਾਣੇ
(ਅ) ਕਿ ਕੰਮ ਮੈਥੋਂ ਕੀਤਾ ਗਿਆ ਹੈ, ਅਥਵਾ, ਕਰਤਾ ਮੈਂ ਹਾਂ।

(iii) ਦੂਖ ਅਤੇ ਭੂਖ

(iv) (ੳ) ਕਰਤਾ ਪੁਰਖ ਵੇਖੇ।
(ਅ) ਮਾਇਆ ਦੇ ਤਿੰਨ ਚੇਲਿਆਂ ਨੂੰ ਨਦਰਿ ਨਾ ਆਵੇ।

(v) (ੳ) ਮਾਇਆ।
(ਅ) ਤਿੰਨ ਚੇਲੇ—ਸੰਸਾਰੀ, ਭੰਡਾਰੀ, ਲਾਏ ਦੀ ਬਾਣੁ। (ਬ੍ਰਹਮਾ, ਵਿਸ਼ਨੂੰ, ਮਹੇਸ਼)

**੧੩. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਅਨੁਸਾਰ ਦ੍ਰਿਸ਼ਟਮਾਨ ਆਕਾਰ (ਸ੍ਰਿਸ਼ਟੀ ਦਾ ਸਰੂਪ) ਕਦੋਂ ਹੋਂਦ ਵਿਚ ਆਇਆ ?

**ਉੱਤਰ :** ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥੨੧॥

**੧੪. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਦਾ ਕਥਨ ਹੈ : 'ਅੰਤੁ ਨ ਸਿਫਤੀ ਕਹਣਿ ਨ ਅੰਤੁ॥' ਜੇ ਸਿਫ਼ਤਿ ਕੀਤਿਆਂ ਪ੍ਰਭੂ ਦਾ ਅੰਤ ਨਹੀਂ ਲੱਭ ਸਕਦਾ ਤਾਂ ਫਿਰ ਉਸ ਦੀ ਸਿਫ਼ਤਿ ਕਰਨ ਦਾ ਕੀ ਲਾਭ ? ਉੱਤਰ ਆਪਣੇ ਵੱਲੋਂ ਦਿਓ, ਪਰ ਪੁਸ਼ਟੀ ਸ੍ਰੀ ਜਪੁ ਜੀ ਸਾਹਿਬ ਵਿਚੋਂ ਕਰੋ।

**ਉੱਤਰ :** ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਦਾ ਮੰਤਵ ਉਸ ਦਾ ਅੰਤ

ਲੈਣਾ ਬਿਲਕੁਲ ਨਹੀਂ ਹੁੰਦਾ, ਕਿਉਂਜੁ ਉਹ ਬੇਅੰਤ ਹੈ। ਜੋ ਅੰਤ ਲੈਣ ਲਈ ਸਿਫ਼ਤਿ-ਸਾਲਾਹ ਕਰਦੇ ਹਨ, ਧੋਖੇ ਵਿਚ ਹਨ। ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਅਸਲੀ ਮੰਤਵ ਉਸ ਗੁਣੀ-ਨਿਧਾਨ ਦੇ ਗੁਣ ਗਾਇਨ ਅਤੇ ਧਾਰਨ ਕਰ ਕੇ ਆਪਣੇ ਮਨ ਨੂੰ ਨਿਰਮਲ ਤੇ ਸ਼ਾਂਤ ਕਰਨਾ ਹੈ, ਜਿਸ ਸਦਕਾ ਮਨੁੱਖ ਖ਼ੁਦ ਵੀ ਗੁਣੀ-ਨਿਧਾਨ ਹੋ ਨਿਬੜ੍ਹਦਾ ਹੈ:

ਜਿਸ ਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿਸਾਹੀ ਪਾਤਿਸਾਹੁ॥੨੫॥

**੧੫. ਪ੍ਰਸ਼ਨ :** ਸ੍ਰੀ ਜਪੁ ਜੀ ਵਿਚੋਂ ਪ੍ਰਭੂ ਦੀ ਰਜ਼ਾਅ ਵਿਚ ਰਾਜ਼ੀ ਰਹਿਣ ਦੀ ਪ੍ਰੇਰਨਾ ਦੇਣ ਵਾਲੀਆਂ ੪ ਪੰਗਤੀਆਂ ਲਿਖੋ।

**ਉੱਤਰ :**
੧. ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥
੨. ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ॥ (੧੬ ਤੋਂ ੧੯)
੩. ਬੰਦਿ ਖਲਾਸੀ ਭਾਣੈ ਹੋਇ॥
ਹੋਰੁ ਆਖਿ ਨ ਸਕੈ ਕੋਇ॥੨੫॥
੪. ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ
ਨਾਨਕ ਰਹਣੁ ਰਜਾਈ॥੨੭॥

**੧੬. ਪ੍ਰਸ਼ਨ :** ਹੇਠਲੀਆਂ ਤੁਕਾਂ ਦੇ ਭਾਵ ਨਾਲ ਮਿਲਦੀਆਂ-ਜੁਲਦੀਆਂ ਸ੍ਰੀ ਜਪੁ ਜੀ ਸਾਹਿਬ ਦੀਆਂ ਪੰਗਤੀਆਂ ਲਿਖੋ:

(i) ਲਾਖ ਜਿਹਵਾ ਦੇਹੁ ਮੇਰੇ ਪਿਆਰੇ
ਮੁਖੁ ਹਰਿ ਆਰਾਧੇ ਮੇਰਾ ਰਾਮ॥੧॥੬॥ (੭੮੦)
(ii) ਜਿਉ ਸਾਬੁਨਿ ਕਾਪਰ ਊਜਲ ਹੋਤ॥
ਨਾਮ ਜਪਤ ਸਭੁ ਭ੍ਰਮੁ ਭਉ ਖੋਤ॥੫॥੪॥ (੯੧੪)
(iii) ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥੨॥੫॥ (੭੨੯)
(iv) ਖੰਡ ਦੀਪ ਸਭਿ ਲੋਆ॥
ਏਕ ਕਵਾਵੈ ਤੇ ਸਭਿ ਹੋਆ॥੧॥ (੧੦੦੩)

(v) ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥੩॥੩॥ (੨੬੫)

***ਉੱਤਰ :*** (i) ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥੩੨॥

(ii) ਮੂਤ ਪਲੀਤੀ ਕਪੜੁ ਹੋਇ ॥
ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥੨੦॥

(iii) ਮੰਨੈ ਨਾਨਕ ਭਵਹਿ ਨ ਭਿਖ ॥੧੫॥

(iv) ਕੀਤਾ ਪਸਾਉ ਏਕੋ ਕਵਾਉ ॥
ਤਿਸ ਤੇ ਹੋਏ ਲਖ ਦਰੀਆਉ ॥੧੬॥

(v) ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥੧॥

***੧੭. ਪ੍ਰਸ਼ਨ :*** ਹੇਠ ਲਿਖੀਆਂ ਪੁੱਛਾਂ ਦੇ ਉੱਤਰ ਸ੍ਰੀ ਜਪੁ ਜੀ ਸਾਹਿਬ ਦੀਆਂ ਸਗਵੀਆਂ ਪੰਗਤੀਆਂ ਦੁਆਰਾ ਦਿਓ :

(i) ਲੋਕ ਪਰਲੋਕ ਵਿਚ ਪਰਵਾਣ/ਪਰਧਾਨ ਕੌਣ ਹਨ ?

(ii) ਪ੍ਰਭੂ ਦੀ ਦਰਗਾਹ ਵਿਚ ਆਦਰ ਸਤਿਕਾਰ ਕਿਨ੍ਹਾਂ ਨੂੰ ਮਿਲਦਾ ਹੈ ?

(iii) ਮਨੁੱਖੀ ਮਤਿ ਨੂੰ ਲੱਗੀ ਪਾਪਾਂ ਦੀ ਮੈਲ ਕਿਵੇਂ ਧੋਤੀ ਜਾਏ ?

(iv) ਅੰਦਰਲੇ ਤੀਰਥ ਉੱਤੇ ਇਸ਼ਨਾਨ ਕਿਵੇਂ ਹੋਵੇ ?

(v) ਉਹ ਕਿਹੜਾ ਬਦ-ਕਿਸਮਤ ਇਨਸਾਨ ਹੈ, ਜਿਸ ਨੂੰ ਅੱਗੇ ਦਰਗਾਹ ਵਿਚ ਸੋਭਾ ਨਹੀਂ ਮਿਲਦੀ ?

(vi) ਉਹ ਕਿਹੜੀ ਵਡਮੁੱਲੀ ਦਾਤਿ ਹੈ, ਜਿਸ ਦੀ ਪ੍ਰਾਪਤੀ ਨਾਲ ਮਨੁੱਖ ਨੂੰ ਰਾਜਿਆਂ ਮਹਾਰਾਜਿਆਂ ਤੋਂ ਉਤਲੀ ਪਦਵੀ ਮਿਲਦੀ ਹੈ ?

(vii) ਰਿਧੀਆਂ ਸਿਧੀਆਂ ਦਾ ਗੁਰਮਤਿ ਅਨੁਸਾਰ ਕੀ ਮੁੱਲ ਹੈ ?

**ਉੱਤਰ :** (i) ਪੰਚ ਪਰਵਾਣ ਪੰਚ ਪਰਧਾਨੁ ॥੧੬॥
(ii) ਪੰਚੇ ਪਾਵਹਿ ਦਰਗਹਿ ਮਾਨੁ ॥੧੬॥
(iii) ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥੨੦॥
(iv) ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥੨੧॥
(v) ਨਾਨਕ ਜੇ ਕੋ ਆਪੌ ਜਾਣੈ
ਅਗੈ ਗਇਆ ਨ ਸੋਹੈ ॥੨੧॥
(vi) ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥
(vii) ਆਪਿ ਨਾਥੁ ਨਾਥੀ ਸਭ ਜਾ ਕੀ
ਰਿਧਿ ਸਿਧਿ ਅਵਰਾ ਸਾਦ ॥੨੯॥

**੧੮. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਦੀਆਂ ਹੇਠ ਲਿਖੀਆਂ ਪੰਗਤੀਆਂ ਬਿਸਰਾਮ-ਚਿੰਨ੍ਹ ਲਾ ਕੇ ਲਿਖੋ ਤੇ ਇਹਨਾਂ ਦੇ ਅਰਥ ਵੀ ਲਿਖੋ।
(ੳ) ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
(ਅ) ਕੁਦਰਤਿ ਕਵਣ ਕਹਾ ਵੀਚਾਰੁ ॥
(ੲ) ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥

**ਉੱਤਰ :** (ੳ) ਤਿਸ ਤੇ ਭਾਰੁ, ਤਲੈ ਕਵਣੁ ਜੋਰੁ ॥
(ਅ) ਕੁਦਰਤਿ ਕਵਣ, ਕਹਾ ਵੀਚਾਰੁ ॥
(ੲ) ਕਰਿ ਕਰਿ, ਕਰਣਾ ਲਿਖਿ ਲੈ ਜਾਹੁ ॥
(***ਨੋਟ :*** ਅਰਥਾਂ ਲਈ ਸਟੀਕ ਦੇਖੋ ਜੀ।)

**੧੯. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਵਿਚ ਗੁਰੂ ਪਾਤਿਸ਼ਾਹ ਜੀ ਨੇ ਕੁਝ ਅਜਿਹੇ ਸਫਲ ਸਾਧਨਾਂ ਦਾ ਸੰਕੇਤ ਕੀਤਾ ਹੈ ਜੋ ਸਚਿਆਰ ਹੋਣ ਲਈ ਉਸ ਸਮੇਂ ਸੰਸਾਰ 'ਤੇ ਪ੍ਰਚਲਤ ਸਨ। ਉਹ ਕਿਹੜੇ ਸਾਧਨ ਹਨ ? ਉਹਨਾਂ ਦਾ ਖੰਡਨ ਕਿਉਂ ਕੀਤਾ ਗਿਆ ? ਗੁਰੂ ਮਹਾਰਾਜ ਜੀ ਨੇ ਸਚਿਆਰ ਹੋਣ ਲਈ ਕਿਹੜਾ ਸਫਲ ਸਾਧਨ ਦੱਸਿਆ ?

ਉੱਤਰ : ਉਹ ਪ੍ਰਚਲਤ ਸਾਧਨ, ਜਿਨ੍ਹਾਂ ਦਾ ਖੰਡਨ ਕੀਤਾ ਗਿਆ, ਇਹ ਹਨ :

੧) ਸੋਚ—ਇਸ਼ਨਾਨ।

੨) ਚੁਪ—ਮੋਨ।

੩) ਭੁਖ—ਵਰਤ ਆਦਿ।

੪) ਸਿਆਣਪਾਂ—ਚਤੁਰਾਈਆਂ।

ਖੰਡਨ ਕੀਤੇ ਜਾਣ ਦਾ ਕਾਰਨ :

੧) ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥੧॥

੨) ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥੧॥

੩) ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥੧॥

੪) ਸਹਸ ਸਿਆਣਪਾ ਲਖ ਹੋਹਿ
ਤ ਇਕ ਨ ਚਲੈ ਨਾਲਿ ॥੧॥

ਸਫਲ ਸਾਧਨ :

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

੨੦. ਪ੍ਰਸ਼ਨ : ਸ੍ਰੀ ਜਪੁ ਜੀ ਸਾਹਿਬ ਦਾ ਪ੍ਰਮੁਖ ਵਿਸ਼ਾ ਮਨੁੱਖ ਨੂੰ ਸਚਿਆਰ ਬਣਨ ਦਾ ਸੁਚੱਜ ਸਿਖਾਣਾ ਹੈ। ਇਸ ਪਾਵਨ ਬਾਣੀ ਵਿਚੋਂ ਸਚਿਆਰ ਬਣਨ ਦੇ ੧੦ ਨੁਕਤੇ ਲਿਖੋ ਅਤੇ ਪੁਸ਼ਟੀ ਵਿਚ ਇਸ ਪਾਵਨ ਬਾਣੀ ਦੀਆਂ ਪੰਗਤੀਆਂ ਦਾ ਹਵਾਲਾ ਦਿਓ।

ਉੱਤਰ : (ੳ) ਵਾਹਿਗੁਰੂ ਨੂੰ 'ਇਕ' ਅਤੇ 'ਸਚੁ' ਜਾਣਨਾ :

੧) ੧ਓ ਸਤਿ ਨਾਮੁ

੨) ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਅਰੰਭਕ ਸਲੋਕ ॥

੩) ਸੋਈ ਸੋਈ ਸਦਾ ਸਚੁ ਸਾਹਿਬੁ
ਸਾਚਾ ਸਾਚੀ ਨਾਈ ॥੨੭॥

੪) ਸਤਿ ਸੁਹਾਣੁ ਸਦਾ ਮਨਿ ਚਾਉ ॥੨੧॥

(ਅ) ਹਉਮੈ ਨਿਵਾਰ ਕੇ ਹੁਕਮ ਵਿਚ ਚਲਣਾ :
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੨॥

(ੲ) ਅੰਮ੍ਰਿਤ ਵੇਲੇ ਨਾਮ-ਬਾਣੀ ਨਾਲ ਜੁੜਨਾ ਤੇ ਅਤੁੱਟ ਕਮਾਈ ਕਰਨੀ :

੧) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥੪॥

੨) ਇਕ ਦੂ ਜੀਭੌ ਲਖ ਹੋਹਿ
ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ
ਏਕੁ ਨਾਮੁ ਜਗਦੀਸ ॥੩੨॥

(ਸ) ਵਾਹਿਗੁਰੂ ਦੇ ਗੁਣਾਂ ਦਾ ਗਾਇਨ ਕਰਨਾ :
ਨਾਨਕ ਗਾਵੀਐ ਗੁਣੀ ਨਿਧਾਨੁ ॥੫॥

(ਹ) ਕੇਵਲ ਗੁਰੂ 'ਤੇ ਟੇਕ ਰੱਖਣੀ :

੧) ਗੁਰੁ ਈਸਰੁ ਗੁਰੁ ਗੋਰਖੁ ਬਰਮਾ
ਗੁਰੁ ਪਾਰਬਤੀ ਮਾਈ ॥੫॥

੨) ਪੰਚਾ ਕਾ ਗੁਰੁ ਏਕੁ ਧਿਆਨੁ ॥੧੬॥

(ਕ) ਨਾਮ ਸੁਣਨਾ, ਮੰਨਣਾ ਤੇ ਇਸ ਨਾਲ ਪ੍ਰੇਮ ਪਾਉਣਾ :

੧) ਸੁਣਿਐ ਅੰਧੇ ਪਾਵਹਿ ਰਾਹੁ ॥੧੧॥

੨) ਮੰਨੈ ਪਾਵਹਿ ਮੋਖੁ ਦੁਆਰੁ ॥੧੫॥

੩) ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥੨੧॥

(ਖ) ਰਜ਼ਾਅ ਵਿਚ ਰਾਜ਼ੀ ਰਹਿਣਾ :

੧) ਜੋ ਤੁਧੁ ਭਾਵੈ ਸਾਈ ਭਲੀ ਕਾਰ ॥੧੬॥

੨) ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ
ਨਾਨਕ ਰਹਣੁ ਰਜਾਈ ॥੨੭॥

(ਗ) ਘਾਲਣਾ ਘਾਲਣੀ, ਪਰ ਟੇਕ ਪ੍ਰਭੂ ਦੀ ਨਦਰਿ ਉੱਤੇ ਟਿਕਾਉਣੀ :

੧) ਨਾਨਕ ਨਦਰੀ ਕਰਮੀ ਦਾਤਿ ॥੨੪॥

੨) ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

੩) ਨਦਰੀ ਕਰਮਿ ਪਵੈ ਨੀਸਾਣੁ ॥੩੪॥

(ਘ) ਕਰਤਾ ਆਪਣੇ ਆਪ ਨੂੰ ਨਹੀਂ, ਸਗੋਂ ਅਕਾਲ ਪੁਰਖ ਨੂੰ ਜਾਣਨਾ :

ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

(ਙ) ਜਤੁ, ਧੀਰਜੁ, ਉੱਚੀ ਮਤਿ, ਗੁਰੂ-ਗਿਆਨ, ਭਉ, ਭਾਉ, ਘਾਲਣਾ ਆਦਿ ਦੈਵੀ ਗੁਣਾਂ ਦੀ ਧਾਰਨਾ ਕਰਨੀ ਤੇ ਇੰਜ ਅੰਮ੍ਰਿਤ-ਨਾਮ ਦੀ ਸਹਾਇਤਾ ਨਾਲ ਮਨ ਦੀ ਦੈਵੀ-ਘਾੜਤ ਘੜਨੀ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥੩੮॥

**੨੧. ਪ੍ਰਸ਼ਨ :** ਸ੍ਰੀ ਜਪੁ ਜੀ ਸਾਹਿਬ ਵਿਚ ਕੁਝ ਖੰਡਾਂ ਦਾ ਵਰਣਨ ਹੈ।
(ੳ) ਉਹ ਕਿੰਨੇ ਖੰਡ ਹਨ ਅਤੇ ਕਿਹੜੇ ਕਿਹੜੇ ?
(ਅ) ਉਹ ਖੰਡ ਕਿਥੇ ਸਥਿਤ ਹਨ ?

**ਉੱਤਰ :** (ੳ) ਸ੍ਰੀ ਜਪੁ ਜੀ ਸਾਹਿਬ ਵਿਚ ਪੰਜ ਖੰਡਾਂ ਦਾ ਵਰਣਨ ਹੈ। ਉਹ ਹਨ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ।

(ਅ) ਇਹ ਪੰਜੇ ਖੰਡ ਮਾਦੀ (material) ਨਹੀਂ ਕਿ ਕਿਸੇ ਵਿਸ਼ੇਸ਼ ਅਸਥਾਨ 'ਤੇ ਸਥਿਤ ਹੋਣ। ਇਹ ਪੰਜੇ ਖੰਡ ਗੁਪਤ ਰੂਪ ਵਿਚ ਹਰੇਕ ਜੀਵ ਦੇ ਅੰਦਰ ਮੌਜੂਦ ਹਨ। ਜਿਉਂ ਜਿਉਂ ਮਨੁੱਖ ਦੀ ਸੁਰਤੀ ਨਾਮ ਬਾਣੀ ਦੀ ਕਮਾਈ ਸਦਕਾ ਲਿਵ ਦੇ ਮਾਰਗ 'ਤੇ ਟੁਰਦੀ ਹੈ ਤੇ ਨਾਮ ਵਿਚ ਲੀਨ ਹੁੰਦੀ ਹੈ, ਇਹ ਖੰਡ ਅੰਦਰੋਂ ਹੀ ਦ੍ਰਿਸ਼ਟੀ-ਗੋਚਰ ਹੋ ਆਉਂਦੇ ਹਨ।

(*ਨੋਟ :* ਵੱਖ ਵੱਖ ਤੁਕਾਂ ਅਤੇ ਔਖੇ ਸ਼ਬਦਾਂ ਦੇ ਅਰਥਾਂ ਲਈ ਸਟੀਕ ਦੇਖੋ ਜੀ।)

# ਸ੍ਰੀ ਜਪੁ ਜੀ ਸਾਹਿਬ ਪ੍ਰੀਖਿਆ

ਕੁਲ ਸਮਾਂ : ੩ ਘੰਟੇ

ਕੁਲ ਨੰਬਰ : ੧੦੦ (ਲਿਖਤੀ ੭੫, ਜ਼ਬਾਨੀ ੨੫)

ਸਮੁੱਚਾ ਮਨੁੱਖੀ ਜੀਵਨ ਆਪਣੇ ਆਪ ਵਿਚ ਇਕ ਪ੍ਰੀਖਿਆ ਹੈ, ਜਿਸ ਨੂੰ ਪਾਸ ਕਰਨ ਲਈ ਸ੍ਰੀ ਜਪੁ ਜੀ ਸਾਹਿਬ ਸਫਲਤਾ ਦੀ ਕੁੰਜੀ ਹੈ। ਜੀਵਨ-ਪ੍ਰੀਖਿਆ 'ਚੋਂ ਪਾਸ ਹੋਣ ਲਈ ਸ੍ਰੀ ਜਪੁ ਜੀ ਸਾਹਿਬ-ਪ੍ਰੀਖਿਆ ਵਿਚ ਸ਼ਾਮਲ ਹੋਣ ਲਈ ਆਏ ਗੁਰਸਿਖੋ! ਜੀ ਆਇਆਂ ਨੂੰ!! ਆਓ ਸ੍ਰੀ ਜਪੁ ਜੀ ਸਾਹਿਬ ਨਾਲ ਜੁੜ ਕੇ ਜੀਵਨ-ਬਾਜ਼ੀ ਜਿੱਤਣ ਦਾ ਯਤਨ ਕਰੀਏ!!!

**ਖ਼ਾਸ ਨੋਟ :** ਪਹਿਲੇ ਅਤੇ ਸਤਵੇਂ ਪ੍ਰਸ਼ਨ ਅਤੇ ਸ਼ਬਦ-ਅਰਥਾਂ ਨਾਲ ਸੰਬੰਧਤ ਪ੍ਰਸ਼ਨਾਂ ਨੂੰ ਛੱਡ ਕੇ ਬਾਕੀ ਸਾਰੇ ਪ੍ਰਸ਼ਨਾਂ ਦੇ ਉੱਤਰ ਸ੍ਰੀ ਜਪੁ ਜੀ ਸਾਹਿਬ ਦੀਆਂ ਸਗਵੀਆਂ ਪੰਗਤੀਆਂ ਰਾਹੀਂ ਦੇਣ ਦੀ ਕਿਰਪਾਲਤਾ ਕਰੋ।

**ਪ੍ਰਸ਼ਨ ੧.** ਸ੍ਰੀ ਜਪੁ ਜੀ ਸਾਹਿਬ ਬਾਰੇ ਦਸੋ ਕਿ ਇਹ ਪਾਵਨ ਬਾਣੀ :

(ੳ) ਕਿਹੜੇ ਸਤਿਗੁਰੂ ਜੀ ਦੀ ਰਚਨਾ ਹੈ? ੨

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਹੜੇ ਰਾਗ ਵਿਚ ਦਰਜ ਹੈ? ੨

(ੲ) ਇਸ ਦੀ ਬਣਤਰ ਕਿਵੇਂ ਹੈ? ੨

(ਸ) ਇਸ ਦਾ ਖ਼ਾਲਸਾ-ਰਹਿਤ ਨਾਲ ਕੀ ਸੰਬੰਧ ਹੈ? ੨

(ਹ) ਇਸ ਦੇ ਪ੍ਰੇਮ ਸਹਿਤ ਸ਼ੁੱਧ ਪਾਠ ਕਰਨ ਦੀ ਕੀ ਇਤਿਹਾਸਕ ਮਹੱਤਤਾ ਹੈ? ੨ (੧੦)

**ਪ੍ਰਸ਼ਨ ੨.** ਦਸੋ, ਸ੍ਰੀ ਜਪੁ ਜੀ ਸਾਹਿਬ ਅਨੁਸਾਰ :

(ੳ) ਧਰਮ ਕੀ ਹੈ? ੧

(ਅ) ਧਰਮ ਨਾਲ ਸੰਬੰਧ ਕਿਵੇਂ ਜੁੜੇ? ੧

(ੲ) ਧਰਮ ਦੇ ਵਰਤਾਰੇ ਵਾਲੇ ਵਿਸ਼ੇਸ਼ ਧਰਮ-ਖੇਤਰ ਦਾ ਕੀ ਨਾਮ ਹੈ ? ੧

(ਸ) ਉਪ੍ਰੋਕਤ (ੲ) ਵਿਚ ਸੰਕੇਤ ਕੀਤੇ ਧਰਮ-ਖੇਤਰ ਦੇ ਲੱਛਣ ਦੱਸੋ। ੪

(ਹ) ਇਹ ਧਰਮ-ਖੇਤਰ ਕਿਥੇ ਸਥਿਤ ਹੈ ? ੧ (੮)

**ਪ੍ਰਸ਼ਨ ੩.** (ੳ) ਸ੍ਰੀ ਜਪੁ ਜੀ ਸਾਹਿਬ ਵਿਚ ਸਚ-ਸਰੂਪ ਵਾਹਿਗੁਰੂ ਦਾ ਸ਼ਬਦੀ-ਚਿਤ੍ਰ ਅੰਕਤ ਮਿਲਦਾ ਹੈ, ਜਿਸ ਤੋਂ ਉਸ ਦੀ ਹੋਂਦ-ਹਸਤੀ ਬਾਰੇ ਗਿਆਨ ਹੁੰਦਾ ਹੈ। ਇਹ ਸ਼ਬਦੀ-ਚਿਤ੍ਰ ਅਰਥਾਂ ਸਹਿਤ ਲਿਖੋ। ੨

(ਅ) ਸਚ-ਸਰੂਪ ਵਾਹਿਗੁਰੂ ਨਾਲ ਮਿਲਾਪ ਦਾ ਪ੍ਰਮੁਖ ਵਸੀਲਾ ਕੀ ਹੈ ? ੧

(ੲ) ਅਕਾਰ-ਰਹਿਤ ਵਾਹਿਗੁਰੂ ਕਿਥੇ ਵੱਸਦਾ ਹੈ ? ੧ (੪)

**ਪ੍ਰਸ਼ਨ ੪.** (ੳ) ਜਿਹੜੀ ਟਕਸਾਲ ਵਿਚ ਮਨੁੱਖੀ ਸ਼ਬਦ (ਮਨ) ਘੜਿਆ ਜਾਂਦਾ ਹੈ, ਉਹ ਕਿਹੜੀ ਟਕਸਾਲ ਹੈ ? ੧

(ਅ) ਉਸ ਟਕਸਾਲ ਵਿਚ ਵਰਤੀ ਜਾਣ ਵਾਲੀ ਸਮੱਗ੍ਰੀ ਬਾਰੇ ਪੂਰਾ ਵੇਰਵਾ ਦਿਓ। ੩

(ੲ) ਕੀ ਹਰ ਕੋਈ ਆਪਣਾ ਮਨ ਇਸ ਟਕਸਾਲ ਵਿਚ ਘੜ ਸਕਦਾ ਹੈ ਜਾਂ ਅਜਿਹਾ ਕਰਨ ਵਾਲਿਆਂ ਦੀ ਕੋਈ ਵਿਸ਼ੇਸ਼ ਨਿਸ਼ਾਨੀ ਹੈ ? ਜੇ ਹੈ ਤਾਂ ਕਿਹੜੀ ? ੧

(ਸ) ਇਸ ਟਕਸਾਲ ਵਿਚ ਘੜੇ ਜਾਣ ਦਾ ਕੀ ਫਲ ਹੈ ? ੧ (੬)

**ਪ੍ਰਸ਼ਨ ੫.** ਸ੍ਰੀ ਜਪੁ ਜੀ ਵਿਚੋਂ ਦੁਖਾਂ ਦੀ ਨਵਿਰਤੀ ਅਥਵਾ ਸੁਖਾਂ ਦੀ ਪ੍ਰਾਪਤੀ ਦੇ ਸਾਧਨ ਦੱਸੋ। ੪

**ਪ੍ਰਸ਼ਨ ੬.** ਸ੍ਰੀ ਜਪੁ ਜੀ ਸਾਹਿਬ ਦੀਆਂ ਹੇਠ ਲਿਖੀਆਂ ਪੰਗਤੀਆਂ ਬਿਸ੍ਰਾਮ-ਚਿੰਨ੍ਹ ਲਾ ਕੇ ਆਪਣੇ ਉੱਤਰ-ਪੇਪਰ 'ਤੇ ਅਰਥਾਂ ਸਹਿਤ ਲਿਖੋ :

(ੳ) ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥੧੬॥ ੨

(ਅ) ਕੁਦਰਤਿ ਕਵਣ ਕਹਾ ਵੀਚਾਰੁ ॥੧੬॥ ੨

(ੲ) ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥੨੦॥ ੨

(ਸ) ਕੇਤੀਆ ਕਰਮ ਭੂਮੀ ਮੇਰ ਕੇਤੇ
ਕੇਤੇ ਧੂ ਉਪਦੇਸ ॥੩੫॥ ੨(੮)

**ਪ੍ਰਸ਼ਨ ੭.** ਸ੍ਰੀ ਜਪੁ ਜੀ ਸਾਹਿਬ ਦੀਆਂ ਥੱਲੜੀਆਂ ਪੰਗਤੀਆਂ ਪੜ੍ਹ ਕੇ ਪੁੱਛਾਂ ਦੇ ਉੱਤਰ ਆਪਣੇ ਵੱਲੋਂ ਦਿਓ :

(ੳ) ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥੩੦॥
ਕੌਣ ਵੇਖੇ ? ਕਿਨ੍ਹਾਂ ਨੂੰ ਨਦਰਿ ਨਾ ਆਵੇ ? ੨

(ਅ) ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥
ਕੀ ਜਾਣੇ ? ੨

(ੲ) ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥
ਕੌਣ ਕੀੜੀ ਤੁਲਿ ਨ ਹੋਵਨੀ ?
ਕੌਣ ਮਨਹੁ ਨਾ ਵੀਸਰਹਿ ? ੨

(ਸ) ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥੩੨॥
ਕਿਸ ਰਾਹ ਉੱਤੇ ? ਕਿਸ ਨਾਲ ਹੋਇ ਇਕੀਸ ? ੨

(ਹ) ਜਿਵ ਫੁਰਮਾਏ ਤਿਵ ਤਿਵ ਪਾਹਿ ॥੧੯॥
ਕੌਣ ਫ਼ੁਰਮਾਏ ? ਕੀ ਪਾਹਿ ? ੨ (੧੦)

**ਪ੍ਰਸ਼ਨ ੮.** ਹੇਠ ਲਿਖੀਆਂ ਤੁਕਾਂ ਨਾਲ ਰਲਦੇ-ਮਿਲਦੇ ਭਾਵ ਵਾਲੀਆਂ ਸ੍ਰੀ ਜਪੁ ਜੀ ਸਾਹਿਬ ਦੀਆਂ ਪੰਗਤੀਆਂ ਲਿਖੋ :

(ੳ) ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੧੭॥ ੧

(ਅ) ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥੭॥ ੧

(ੲ) ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥੩॥੧੦੩॥ ੧

(ਸ) ਜਿਉ ਸਾਬੁਨਿ ਕਾਪਰ ਊਜਲ ਹੋਤ ॥
ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥੪॥ ੧

(ਹ) ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥੧॥ ੧(੫)

**ਪ੍ਰਸ਼ਨ ੯.** ਹੇਠ ਲਿਖੇ ਪਦਾਂ ਵਿਚੋਂ ੧੦ ਪਦਾਂ ਦੇ ਅਰਥ ਲਿਖੋ :
ਸੈਭੰ, ਵਿਖਮੁ, ਸੁਹਾਣੁ, ਸੁਅਸਤਿ, ਰਜਾਈ, ਭਖਸਾਰ, ਠੀਸ,

ਰਸਾਲੇ, ਸੀਤੋ ਸੀਤਾ, ਦਾਨਵ, ਨਰਿੰਦ, ਬਿਨੋਦ, ਵਿਡਾਣੁ, ਸੂਤਿ, ਸੁਆਲਿਹੁ। ੧੦

**ਪ੍ਰਸ਼ਨ ੧੦.** ਹੇਠ ਲਿਖੀਆਂ ਪੁੱਛਾਂ ਵਿਚੋਂ ੧੦ ਪੁੱਛਾਂ ਦੇ ਉੱਤਰ ਦਿਓ :

(ੳ) ਹੁਕਮ ਨੂੰ ਬੁਝਣ ਦੀ ਕੀ ਨਿਸ਼ਾਨੀ ਹੈ ?

(ਅ) ਅਠਾਹਠ ਤੀਰਥਾਂ ਦਾ ਇਸ਼ਨਾਨ ਕਿਵੇਂ ਪ੍ਰਾਪਤ ਹੋਵੇ ?

(ੲ) ਦਇਆ ਦੇ ਪੁੱਤਰ ਦਾ ਨਾਂ ਦੱਸੋ।

(ਸ) ਸਿਫ਼ਤਿ-ਸਾਲਾਹ ਦੀ ਕੀ ਵਿਸ਼ੇਸ਼ਤਾ ਹੈ ?

(ਹ) ਵਾਹਿਗੁਰੂ ਦੇ ਕਿਹੜੇ ਨੇਮ ਸੰਸਾਰ ਦੀ ਕਿਰਤ ਚਲਾ ਰਹੇ ਹਨ ?

(ਕ) ਸੰਸਾਰ ਉੱਤੇ ਅਮਰ ਕੌਣ ਹਨ ?

(ਖ) ਸਚਿਆਰ ਤੋਂ ਕੀ ਭਾਵ ਹੈ ? ਕਿਵੇਂ ਸਚਿਆਰ ਹੋਵੀਏ ?

(ਗ) ਅਜਿਹੀ ਜੁਗਤੀ ਦੱਸੋ, ਕਾਲ ਨੇੜੇ ਨਾ ਆਵੇ ?

(ਘ) ਮਨੁੱਖੀ ਮਤਿ ਵਿਚ ਹੀਰੇ ਮੋਤੀ ਕਿਵੇਂ ਪ੍ਰਵੇਸ਼ ਕਰਨ ?

(ਙ) ਸਹਜ-ਧਿਆਨ ਕਿਵੇਂ ਲੱਗੇ ?

(ਚ) ਕਰਤਾ ਪੁਰਖ ਨੇ ਜਗਤ-ਪਸਾਰਾ ਕਰਨ ਲਈ ਕੀ ਸਾਧਨ ਵਰਤਿਆ ?

(ਛ) ਅਜਿਹੀ ਜੁਗਤੀ ਦਸੋ, ਜਮਾਂ ਦੀਆਂ ਚੋਟਾਂ ਮੂੰਹ 'ਤੇ ਨਾ ਖਾਣੀਆਂ ਪੈਣ ? ੧੦

# ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ, ਬੇਨਤੀ ਚੌਪਈ ਅਤੇ ਸੋਹਿਲਾ ਸੰਬੰਧੀ ਵਿਸ਼ੇਸ਼ ਸਹਾਇਕ ਸਮੱਗ੍ਰੀ

# ਸ੍ਰੀ ਜਾਪੁ ਸਾਹਿਬ

'ਸ੍ਰੀ ਜਾਪੁ ਸਾਹਿਬ' ਨਾਮ ਦੀ ਬਾਣੀ ਸ੍ਰੀ ਦਸਮ ਗ੍ਰੰਥ ਦੇ ਆਰੰਭ ਵਿਚ ਅੰਕਿਤ ਹੈ। ਸ੍ਰੀ ਦਸਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜਿੱਡੇ ਹੀ ਆਕਾਰ ਵਾਲਾ ਗ੍ਰੰਥ ਹੈ, ਜਿਸ ਵਿਚ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਬਾਣੀ ਸੰਚਤ ਕੀਤੀ ਦੱਸੀ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ ਵੱਖ ਸਤਿਗੁਰਾਂ ਦੀ ਬਾਣੀ ਮਹਲਾ ੧, ਮਹਲਾ ੨, ਮਹਲਾ ੩, ਮਹਲਾ ੪, ਮਹਲਾ ੫, ਮਹਲਾ ੯ ਆਦਿ ਸਿਰਲੇਖਾਂ ਹੇਠ ਦਰਜ ਹੈ, ਜਦ ਕਿ ਦਸਮ ਗ੍ਰੰਥ ਵਿਚ ਬਾਣੀ ਉੱਤੇ ਸਿਰਲੇਖ 'ਪਾਤਿਸਾਹੀ ੧੦' ਹੈ। ਇਸ ਦਾ ਕਾਰਨ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਸਤਿਗੁਰਾਂ ਨੇ ਆਪ ਆਪਣੀ ਹੀਣ-ਹਯਾਤ ਵਿਚ ਸੰਚਿਤ ਕੀਤੀ, ਪਰ ਦਸਮ ਗ੍ਰੰਥ ਵਿਚਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਉਹਨਾਂ ਦੇ ਜੋਤੀ ਜੋਤ ਸਮਾਉਣ ਮਗਰੋਂ ਭਾਈ ਸਾਹਿਬ ਭਾਈ ਮਨੀ ਸਿੰਘ ਜੀ (ਸ਼ਹੀਦ) ਰਾਹੀਂ ਸੰਚਿਤ ਕੀਤੀ ਦੱਸੀ ਜਾਂਦੀ ਹੈ ਅਤੇ ਵੱਖ ਵੱਖ ਬਾਣੀਆਂ ਉੱਤੇ 'ਪਾਤਿਸ਼ਾਹੀ ੧੦' ਸਿਰਲੇਖ ਭਾਈ ਸਾਹਿਬ ਜੀ ਵੱਲੋਂ ਦਿੱਤਾ ਗਿਆ।

ਜਿਸ ਤਰ੍ਹਾਂ 'ਮਹਲਾ ੩' ਸਿਰਲੇਖ ਵਿਚ ਆਏ ਅੰਕ '੩' ਦਾ ਉਚਾਰਣ ਤਿੰਨ ਨਹੀਂ, ਸਗੋਂ 'ਤੀਜਾ' ਹੈ, ਏਸੇ ਤਰ੍ਹਾਂ 'ਪਾਤਿਸ਼ਾਹੀ ੧੦' ਸਿਰਲੇਖ ਵਿਚ ਆਏ ਅੰਕ '੧੦' ਦਾ ਉਚਾਰਣ 'ਦਸ' ਨਹੀਂ, ਸਗੋਂ 'ਦਸਵੀਂ' ਹੈ।

ਉਪਰ ਦਿੱਤੀ ਸੂਚਨਾ ਅਨੁਸਾਰ ਸ੍ਰੀ ਜਾਪੁ ਸਾਹਿਬ 'ਪਾਤਿਸ਼ਾਹੀ ੧੦' ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਹੈ। ਇਹ ਰਚਨਾ ਗੁਰੂ ਪਾਤਿਸ਼ਾਹ

ਜੀ ਵੱਲੋਂ ਜਮਨਾ ਨਦੀ ਦੇ ਕੰਢੇ 'ਤੇ ਵੱਸੇ ਨਗਰ ਪਾਂਵਟਾ ਸਾਹਿਬ ਵਿਖੇ ਕੀਤੀ ਗਈ।

ਸ੍ਰੀ ਜਾਪੁ ਸਾਹਿਬ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੇ ਜਾਣ ਵਾਲੀਆਂ ਪੰਜ ਬਾਣੀਆਂ (ਸ੍ਰੀ ਜਪੁ ਜੀ, ਜਾਪੁ, ਤ੍ਵਪ੍ਰਸਾਦਿ ਸਵਯੇ, ਚੌਪਈ, ਅਨੰਦੁ ਸਾਹਿਬ) ਵਿਚੋਂ ਇਕ ਹੈ ਅਤੇ ਅੰਮ੍ਰਿਤਧਾਰੀ ਗੁਰਸਿੱਖਾਂ ਦੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀਆਂ ਬਾਣੀਆਂ ਵਿਚ ਸ਼ਾਮਲ ਹੈ। ਪੁਰਾਤਨ ਰਹਿਤਨਾਮਿਆਂ ਵਿਚ ਇਸ ਦੇ ਨੇਮ ਨਾਲ ਪਾਠ ਕੀਤੇ ਜਾਣ ਦੀ ਕਰੜੀ ਤਾਕੀਦ ਹੈ:

**ਗੁਰਸਿਖ ਰਹਤ ਸੁਨਹੁ ਹੇ ਮੀਤ॥**
**ਪਰਭਾਤੇ ਉਠਿ ਕਰਿ ਹਿਤ ਚੀਤ॥**
**ਕਰਿ ਇਸ਼ਨਾਨ ਪੜ੍ਹੇ ਜਪੁ ਜਾਪੁ॥**
**ਵਾਹਿਗੁਰੂ ਗੁਰਮੰਤ੍ਰ ਸੁ ਜਾਪੁ॥** *(ਭਾਈ ਨੰਦ ਲਾਲ ਜੀ)*

**ਜਪੁ ਜਾਪੁ ਪੜ੍ਹੇ ਬਿਨਾ ਜੋ ਜੇਵੇ ਪਰਸਾਦੁ॥**
**ਸੋ ਵਿਸਟਾ ਕਾ ਕਿਰਮ ਹੋਇ ਜਨਮ ਗਵਾਵੈ ਬਾਦ॥** *(ਭਾ: ਦੇਸਾ ਸਿੰਘ ਜੀ)*

ਸ੍ਰੀ ਜਾਪੁ ਸਾਹਿਬ ਵਿਚ ਅਦ੍ਰਿਸ਼ਟ ਵਾਹਿਗੁਰੂ ਦਾ ਸ਼ਬਦੀ ਚਿਤ੍ਰ ਚਿਤਰਿਆ ਹੋਇਆ ਹੈ। ਇਹ ਪਾਵਨ ਬਾਣੀ ਰਾਗਾਂ ਵਿਚ ਨਹੀਂ, ਛੰਦਾਂ ਵਿਚ ਹੈ; ਪਰ ਇਸ ਦੀ ਕਾਵਿ-ਬਣਤਰ ਬੜੀ ਸੁਆਦਲੀ ਤੇ ਰਾਗਾਤਮਿਕ (ਰਸੀਲੀ) ਹੈ। ਇਸ ਵਿਚ ਅਕਾਲ ਪੁਰਖ ਦੇ ਵੱਖ ਵੱਖ ਕਰਮ-ਨਾਮ ਵਰਣਨ ਕਰ ਕੇ ਅਤੇ ਉਸ ਦੇ ਸਨਮੁਖ ਹੋ ਕੇ ਬਾਰ ਬਾਰ ਨਮਸਕਾਰ ਕੀਤੀ ਹੋਈ ਹੈ। 'ਨਮਸਤੰ' ਅਤੇ 'ਨਮੋ' ਸ਼ਬਦਾਂ ਦੀ ਬਾਰ ਬਾਰ ਕੀਤੀ ਵਰਤੋਂ ਪਾਠ ਕਰਨ ਵਾਲੇ ਦੀ ਸੁਰਤੀ ਨੂੰ ਕੀਲ ਲੈਂਦੀ ਹੈ ਤੇ ਸਮੁੱਚੇ ਪਾਠ ਵਿਚ ਅਕਾਲ ਪੁਰਖ ਦੀ ਹਜ਼ੂਰੀ ਦਾ ਅਨੰਦ ਬਣਿਆ ਰਹਿੰਦਾ ਹੈ। ਬਾਣੀ ਦੀ ਪ੍ਰਮੁਖ ਤੌਰ 'ਤੇ ਭਾਸ਼ਾ 'ਬ੍ਰਜ ਭਾਸ਼ਾ' ਹੈ, ਪਰ ਕਈ ਸ਼ਬਦ ਅਰਬੀ ਫ਼ਾਰਸੀ ਦੇ ਵੀ ਹਨ। ਕਈ ਥਾਈਂ ਬ੍ਰਜ ਭਾਸ਼ਾ ਅਤੇ ਅਰਬੀ ਫ਼ਾਰਸੀ ਦੇ ਸ਼ਬਦਾਂ ਦਾ ਬੜਾ ਸੁਆਦਲਾ ਸੁਮੇਲ ਕੀਤਾ ਮਿਲਦਾ ਹੈ; ਜਿਵੇਂ:

ਸਰਬੰ ਕਲੀਮੇ, ਰੁਜ਼ੂਅਲ ਨਿਧਾਨੈ, ਹਮੇਸੁਲ ਅਭੇਖ, ਬਹਿਸਤੁਲ ਨਿਵਾਸ, ਸਮਸਤੁਲ ਅਜ਼ੀਜ਼, ਸਮਸਤੁਲ ਕਲਾਮ, ਸਰਬੁਲ ਗਵੰਨ, ਹਮੇਸੁਲ ਰਵੰਨ, ਅਦੇਸੁਲ ਅਲੇਖ, ਆਦਿ।

ਬਾਣੀ ਵੇਖਣ ਨੂੰ ਬੜੀ ਕਠਿਨ ਲੱਗਦੀ ਹੈ, ਪਰ ਤਜਰਬੇ ਵਿਚ ਆਇਆ

ਹੈ ਕਿ ਇਸ ਨਾਲ ਪਰਚਾ ਪਾਇਆਂ ਅਤੇ ਇਸ ਦਾ ਰਲ ਕੇ ਸੰਗਤੀ ਰੂਪ ਵਿਚ ਪਾਠ ਕੀਤਿਆਂ ਇਹ ਬਾਣੀ ਬੜੀ ਛੇਤੀ ਕੰਠਾਗਰ ਹੋ ਜਾਂਦੀ ਹੈ। ਇਸ ਵਿਚ ਅਕਾਲ ਪੁਰਖ ਦੀ ਨਿਰੋਲ ਉਸਤਤਿ ਕੀਤੀ ਹੋਈ ਹੈ ਤੇ ਸੰਸਾਰ ਦੇ ਧਾਰਮਿਕ ਸਾਹਿਤ ਵਿਚ ਇਸ ਦਾ ਨਵੇਕਲਾ ਅਸਥਾਨ ਹੈ।

ਇਸ ਬਾਣੀ ਦੇ ਲਗ-ਪਗ ੨੦੦ ਬੰਦ ਹਨ। [ਗੁਟਕਿਆਂ ਵਿਚ ਅੰਕਾਂ ਦਾ ਫ਼ਰਕ ਹੈ—ਕਿਧਰੇ ੧੯੮, ਕਿਧਰੇ ੧੯੯ ਅਤੇ ਕਿਧਰੇ ੨੦੦ ਅੰਕ ਲੱਗੇ ਮਿਲਦੇ ਹਨ। ਬਾਣੀ ਓਨੀ ਹੀ ਹੈ, ਅੰਕ ਲਾਉਣ ਦਾ ਫ਼ਰਕ ਹੈ]। ਬਾਣੀ ਹੇਠ ਲਿਖੇ ਦਸ ਕਿਸਮ ਦੇ ਛੰਦਾਂ ਵਿਚ ਵੰਡੀ ਹੋਈ ਹੈ ਤੇ ਕਈ ਛੰਦ ਇਕ ਤੋਂ ਵਧੇਰੀ ਵਾਰੀ ਵੀ ਆਉਂਦੇ ਹਨ:

| | | |
|---|---|---|
| ੧. | ਛਪੈ ਛੰਦ | ੧ ਵਾਰੀ |
| ੨. | ਭੁਜੰਗ ਪ੍ਰਯਾਤ ਛੰਦ | ੬ ਵਾਰੀ |
| ੩. | ਚਾਚਰੀ ਛੰਦ | ੫ ਵਾਰੀ |
| ੪. | ਚਰਪਟ ਛੰਦ | ੨ ਵਾਰੀ |
| ੫. | ਰੂਆਲ ਛੰਦ | ੧ ਵਾਰੀ |
| ੬. | ਮਧੁਭਾਰ ਛੰਦ | ੨ ਵਾਰੀ |
| ੭. | ਭਗਵਤੀ ਛੰਦ | ੨ ਵਾਰੀ |
| ੮. | ਰਸਾਵਲ ਛੰਦ | ੧ ਵਾਰੀ |
| ੯. | ਹਰਿਬੋਲਮਨਾ ਛੰਦ | ੧ ਵਾਰੀ |
| ੧੦. | ਏਕ ਅਛਰੀ ਛੰਦ | ੧ ਵਾਰੀ |

ਇਸ ਬਾਣੀ ਦਾ ਵਿਸ਼ਾ-ਵਸਤੂ ਨਿਰੋਲ ਅਕਾਲ ਪੁਰਖ ਹੈ। ਅਕਾਲ ਪੁਰਖ ਅਦ੍ਰਿਸ਼ਟ ਹੈ। ਉਹ ਮੁਢਲੀ ਦਿਬ-ਲਤੀਫ਼ੀ, ਸੁਤੇ ਪ੍ਰਕਾਸ਼ ਹਸਤੀ ਹੈ ਅਤੇ ਅਨਾਦੀ (ਆਦਿ ਰਹਿਤ) ਹੈ। ਸਭ ਕੁਝ ਉਸ ਦੀ ਰਚਨਾ ਹੈ। ਉਸ ਦਾ ਪੈਦਾ ਕੀਤਾ ਕੋਈ ਵੀ ਜੀਵ ਉਸ ਦੀ ਹੋਂਦ-ਹਸਤੀ ਨੂੰ ਮੁਕੰਮਲ ਤੌਰ 'ਤੇ ਬਿਆਨ ਨਹੀਂ ਕਰ ਸਕਦਾ। ਸ੍ਰੀ ਜਾਪੁ ਸਾਹਿਬ ਵਿਚ ਅਕਾਲ ਪੁਰਖ ਦੇ ਕੁਝ ਕੁ ਹੀ 'ਕਰਮ-ਨਾਮਾਂ' ਦਾ ਵਰਣਨ ਹੈ:

**ਤਵ ਸਰਬ ਨਾਮੁ ਕਥੈ ਕਵਨ, ਕਰਮ ਨਾਮ ਬਰਨਤ ਸੁਮਤਿ ॥੧॥**

*(ਜਾਪੁ ਸਾਹਿਬ)*

[ਕਰਮ-ਨਾਮ—ਉਹ ਨਾਮ ਜੋ ਉਸ (ਅਕਾਲ ਪੁਰਖ) ਦੇ ਕੀਤੇ ਕੰਮਾਂ ਦੇ ਆਧਾਰ 'ਤੇ ਮਿਥੇ ਗਏ ਹੋਣ।]

ਸ੍ਰੀ ਜਾਪੁ ਸਾਹਿਬ ਵਿਚ ਵਰਣਿਤ ਅਕਾਲ ਪੁਰਖ ਦੇ ਕਰਮ-ਨਾਮਾਂ ਨੂੰ ਚੰਗੀ ਤਰ੍ਹਾਂ ਸਮਝਣ ਲਈ ਅਕਾਲ ਪੁਰਖ ਦੀ ਹੋਂਦ-ਹਸਤੀ ਬਾਰੇ ਹੇਠ ਲਿਖੇ ਤੱਥਾਂ ਨੂੰ ਧਿਆਨ ਵਿਚ ਰੱਖੇ ਜਾਣ ਦੀ ਲੋੜ ਹੈ:

## (ੳ) ਅਕਾਲ ਪੁਰਖ—ਮੁਢਲੀ ਸੁਤੇ-ਪ੍ਰਕਾਸ਼ ਹਸਤੀ

ਦ੍ਰਿਸ਼ਟਮਾਨ (ਦਿੱਸਦੇ) ਅਤੇ ਅਦ੍ਰਿਸ਼ਟ (ਅਣਦਿੱਸਦੇ) ਸੰਸਾਰ ਨੂੰ ਹੋਂਦ ਵਿਚ ਲਿਆਉਣ ਵਾਲੀ ਪਰਮ-ਹਸਤੀ ਅਕਾਲ ਪੁਰਖ ਹੈ। ਇਹ ਪਰਮ ਹਸਤੀ ਕੇਵਲ ਇਕ (ਏਕੰਕਾਰ) ਹੈ। ਉਹ ਮੁਢਲੀ ਹਸਤੀ (ਆਦਿ ਪੁਰਖ) ਹੈ, ਜੋ ਸੁਤੇ ਪ੍ਰਕਾਸ਼ (ਸੁਯੰਭਵ, ਅਨਭਉ ਪ੍ਰਕਾਸ਼) ਹੈ। ਉਸ ਦਾ ਆਪਣਾ ਕੋਈ ਮੁਢ ਨਹੀਂ। ਉਹ 'ਅਨਾਦਿ' ਹੈ। ਇਹ ਪਰਮ ਹਸਤੀ ਸਰਬ-ਸ਼ਕਤੀਮਾਨ ਹੈ ਤੇ ਸਾਰੀਆਂ ਸ਼ਕਤੀਆਂ ਦਾ ਮੂਲ-ਸੋਮਾ ਹੈ। ਸੁਤੇ-ਪ੍ਰਕਾਸ਼ ਹੈ, ਉਸ ਦਾ ਜਨਮ ਨਹੀਂ, ਮਰਨ ਨਹੀਂ (ਅਜਨਮ ਹੈ, ਅਕਾਲ ਹੈ)। ਉਹ ਸਭ ਦਾ ਪਰਮ-ਪਿਤਾ ਪਰਮ-ਆਤਮਾ ਹੈ, ਪਰ ਉਹ ਆਪ 'ਅਨਾਤਮ' ਹੈ, ਉਸ ਦਾ ਕੋਈ ਪਿਤਾ ਨਹੀਂ (ਨ ਤਾਤੈ), ਮਾਤਾ ਨਹੀਂ (ਨ ਮਾਤੈ)। ਉਸ ਵਰਗਾ ਹੋਰ ਕੋਈ ਨਹੀਂ। ਉਹ ਸੁੰਦਰਤਾ ਦਾ ਮੂਲ-ਸੋਮਾ ਹੈ। ਸ੍ਰੀ ਜਾਪੁ ਸਾਹਿਬ ਵਿਚ ਉਸ ਦੀ ਕੋਮਲ ਸੁੰਦਰਤਾ (ਜਮਾਲ) ਅਤੇ ਪ੍ਰਚੰਡ ਤੇਜ (ਜਲਾਲ) ਦੇ ਸੁੰਦਰ ਨਮੂਨੇ ਮਿਲਦੇ ਹਨ।

## (ਅ) ਨਿਰਗੁਣ ਸਰਗੁਣ

ਅਕਾਲ ਪੁਰਖ ਅਦ੍ਰਿਸ਼ਟ ਹੈ। ਆਪਣੇ ਆਪ ਵਿਚ ਉਹ ਨਿਰਗੁਣ [ਮਾਇਆ ਦੇ ਤਿੰਨਾਂ ਗੁਣਾਂ ਤੋਂ ਅਤੀਤ] ਹੈ। ਉਸ ਦਾ ਕੋਈ ਵਜੂਦ ਨਹੀਂ (ਅਕਾਏ)। ਉਸ ਦਾ ਕੋਈ ਨਾਮ, ਠਾਮ, ਰੰਗ, ਰੂਪ, ਰੇਖ, ਭੇਖ, ਜਾਤਿ, ਬਰਨ, ਦੇਸ, ਭੇਸ ਨਹੀਂ। ਉਸ ਦਾ ਨਿਰਗੁਣ ਸਰੂਪ ਅਲੱਖ ਅਤੇ ਅਕੱਥ ਹੈ!

ਦੂਜੇ ਪਾਸੇ, ਇਹ ਪ੍ਰਕਿਰਤੀ, ਅਥਵਾ, ਮਾਇਆ ਅਕਾਲ ਪੁਰਖ ਨੇ ਆਪਣੇ

ਹੁਕਮ ਵਿਚ ਰਚੀ ਹੋਈ ਹੈ। ਦ੍ਰਿਸ਼ਟਮਾਨ ਸਾਰਾ ਜਗਤ-ਪਸਾਰਾ ਪ੍ਰਕਿਰਤੀ ਅਥਵਾ ਮਾਇਆ ਹੈ।

ਮਾਇਆ ਦੇ ਤਿੰਨ ਗੁਣ ਮੰਨੇ ਗਏ ਹਨ : ਸਤੋ ਗੁਣ, ਰਜੋ ਗੁਣ ਅਤੇ ਤਮੋ ਗੁਣ। ਮਾਇਆ ਦਾ ਰੂਪ, ਅਥਵਾ ਉਸ ਦੇ ਤਿੰਨ ਗੁਣ ਅਕਾਲ ਪੁਰਖ ਤੋਂ ਹੀ ਹੋਏ ਹਨ, ਇਸ ਲਈ ਨਿਰਗੁਣ ਸਰੂਪ ਵਾਲਾ ਤ੍ਰਿਗੁਣ-ਅਤੀਤ ਅਕਾਲ ਪੁਰਖ ਮਾਇਆ ਦਾ ਰੂਪ ਰਚ ਕੇ ਉਸ ਦੇ ਤਿੰਨ ਗੁਣਾਂ (ਸਤੋ, ਰਜੋ, ਤਮੋ) ਵਿਚ ਵਿਆਪਕ ਹੋਇਆ ਪਿਆ ਹੈ। ਸਰਗੁਣ ਸਰੂਪ ਵਿਚ ਕਿਧਰੇ ਉਹ 'ਅੰਧਕਾਰੇ' (ਤਮੋ ਗੁਣੀ), ਕਿਧਰੇ 'ਤੇਜ ਤੇਜੇ' (ਰਜੋ ਗੁਣੀ), ਕਿਧਰੇ 'ਸਾਤ ਰੂਪੇ' (ਸਤੋ ਗੁਣੀ) ਹੈ। ਕਿਧਰੇ ਉਹ 'ਰਾਗ ਰੂਪੇ' ਹੈ, ਕਿਧਰੇ 'ਕ੍ਰੂਰ ਕਰਮੇ'। ਕਿਧਰੇ 'ਕਲਹ ਕਰਤਾ' ਹੈ, ਕਿਧਰੇ 'ਸਾਂਤ ਰੂਪੇ' (ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥੧੮੬॥) ਸ੍ਰੀ ਜਾਪੁ ਸਾਹਿਬ ਵਿਚ ਉਸ ਦੇ ਅਨੇਕ ਨਿਰਗੁਣ ਅਤੇ ਸਰਗੁਣ ਸਰੂਪਾਂ ਨੂੰ ਨਮਸਕਾਰ ਕੀਤੀ ਗਈ ਹੈ। ਉਹ ਏਕੰਕਾਰ ਅਨੇਕ ਰੂਪ ਧਾਰਨ ਕਰੀ ਬੈਠਾ ਹੈ, ਪਰ ਜਦੋਂ ਖੇਲ ਸੰਕੋਚਦਾ ਹੈ ਤਾਂ—"ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥੮੧॥" ਹੋ ਜਾਂਦਾ ਹੈ।

ਅਕਾਲ ਪੁਰਖ ਦੀਆਂ ਰਚੀਆਂ ਸਤੋ ਗੁਣੀ ਅਤੇ ਰਜੋ ਗੁਣੀ ਵਿਭੂਤੀਆਂ (ਐਸ਼ਵਰਜ) ਜੀਵਾਂ ਦੇ ਮਨਾਂ ਨੂੰ ਲੁਭਾਇਮਾਨ ਕਰਦੀਆਂ ਹਨ ਅਤੇ ਤਮੋ ਗੁਣੀ ਵਿਭੂਤੀਆਂ ਮਨ ਵਿਚ ਭੈ ਪੈਦਾ ਕਰਦੀਆਂ ਹਨ। ਇਹਨਾਂ ਤਿੰਨਾਂ ਗੁਣਾਂ ਦੀਆਂ ਤਾਕਤਾਂ ਅਕਾਲ ਪੁਰਖ ਦੀ ਹੀ ਦੇਣ ਹਨ। ਇਹਨਾਂ ਤਾਕਤਾਂ ਦੇ ਮਾਲਕ ਮਨੁੱਖ ਭਾਵੇਂ ਕਿੰਨੇ ਵੱਡੇ ਹੋਣ, ਅਕਾਲ ਪੁਰਖ ਮੂਹਰੇ ਤੁੱਛ ਹਨ।

ਸ੍ਰੀ ਜਾਪੁ ਸਾਹਿਬ ਵਿਚ ਅਕਾਲ ਪੁਰਖ ਨੂੰ ਸਾਰੀਆਂ ਤ੍ਰਿਗੁਣੀ ਵਿਭੂਤੀਆਂ ਦਾ ਸਿਰਮੌਰ ਮਾਲਕ ਕਰਕੇ ਨਿਰੂਪਣ ਕੀਤਾ ਗਿਆ ਹੈ।

## ਸਤੋ-ਗੁਣੀ ਵਿਭੂਤੀਆਂ ਦਾ ਸਿਰਮੌਰ ਮਾਲਕ

ਦੇਵ ਦੇਵੇ, ਰਿਧ ਰਿਧੇ, ਸਿਧ ਸਿਧੇ, ਦਾਨਿ ਦਾਨੇ, ਜੋਗ ਜੋਗੇਸੁਰੰ, ਆਦਿ।

## ਰਜੋ-ਗੁਣੀ ਵਿਭੂਤੀਆਂ ਦਾ ਸਿਰਮੌਰ ਮਾਲਕ

ਰਾਜ ਰਾਜੇ, ਸਾਜ ਸਾਜੇ, ਸਾਹ ਸਾਹੇ, ਭਾਨ ਭਾਨੇ, ਚੰਦ੍ਰ ਚੰਦ੍ਰੇ, ਭੂਪ ਭੂਪੇ, ਬਾਂਕ ਬੰਕੇ, ਇੰਦ੍ਰ ਇੰਦ੍ਰੇ, ਬਾਲਾਨ ਬਾਲ, ਨ੍ਰਿਪ ਨਾਇਕ, ਆਦਿ।

## ਤਮੋ-ਗੁਣੀ ਵਿਭੂਤੀਆਂ ਦਾ ਸਿਰਮੌਰ ਮਾਲਕ

ਕਾਲਾਨ ਕਾਲ, ਕਾਲ ਕਾਲੇ, ਅੰਧਕਾਰੇ, ਕ੍ਰੂਰ ਕਰਮੇ, ਤਾਮਸੰ (ਰੂਪੇ), ਕਲਹ ਕਰਤਾ, ਸਰਬ ਸੋਖੰ, ਰੋਖ ਰੋਖੇ, ਸੋਖ ਸੋਖੇ, ਸਰਬ ਰੋਗੇ, ਸਰਬ ਕੋ ਪੁਨਿ ਕਾਲ, ਸਰਬੰ ਹੰਤਾ, ਸਰਬੰ ਦਲੀ, ਪ੍ਰਮਾਥੰ ਪ੍ਰਮਾਥੇ, ਆਦਿ।

## (ੲ) ਕਰਤਾ, ਭਰਤਾ, ਹਰਤਾ

ਅਕਾਲ ਪੁਰਖ ਦੀ ਹਸਤੀ ਨਿਰਾ ਨੂਰ ਹੈ। ਉਹ ਸੁਤੇ-ਪ੍ਰਕਾਸ਼ ਹੈ, ਕਿਸੇ ਦਾ ਕੀਤਾ ਹੋਇਆ ਨਹੀਂ (ਅਥਾਪੇ)। ਉਸ ਦਾ ਕਦੀ ਵਿਨਾਸ਼ ਨਹੀਂ ਹੁੰਦਾ (ਅਕਾਲੇ, ਅਭੰਜੇ, ਅਨਾਸ)। ਪਰ ਉਹ ਸਾਰੇ ਤ੍ਰਿਗੁਣੀ ਜੀਵ-ਜੰਤੂਆਂ ਦਾ ਕਰਤਾ (ਪੈਦਾ ਕਰਨ ਵਾਲਾ), ਭਰਤਾ (ਪਾਲਨਾ ਪੋਸਨਾ ਕਰਨ ਵਾਲਾ) ਅਤੇ ਹਰਤਾ (ਨਾਸ ਕਰਨ ਵਾਲਾ) ਹੈ। ਬ੍ਰਹਮਾ, ਬਿਸ਼ਨ, ਮਹੇਸ਼, ਜਿਨ੍ਹਾਂ ਨੂੰ ਜੀਵਾਂ ਦਾ ਕਰਤਾ, ਭਰਤਾ, ਹਰਤਾ ਮੰਨਿਆ ਜਾਂਦਾ ਹੈ, ਦਰ-ਅਸਲ ਅਕਾਲ ਪੁਰਖ ਦੇ ਹੀ ਪੈਦਾ ਕੀਤੇ ਹੋਏ ਹਨ, ਅਤੇ ਇਹ ਨਾਉਂ ਉਸ ਦੀ ਕਲਾ (ਸਤਿਆ) ਦੇ ਹੀ ਸੂਚਕ ਹਨ:

**ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥**

*(ਰਾਮਕਲੀ ਮ: ੧, ਪੰਨਾ ੯੦੮)*

**ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥**
**ਊਭੇ ਸੇਵਹਿ ਅਲਖ ਅਪਾਰੈ ॥੧੪॥** *(ਮਾਰੂ ਸੋਲਹੇ ਮ: ੧, ਪੰਨਾ ੧੦੨੨)*

ਵਾਹਿਗੁਰੂ ਦੇ ਪਹਿਲੇ ਦੋਵੇਂ ਕਰਤੱਵ (ਕਰਤਾ ਅਤੇ ਭਰਤਾ) ਸਾਨੂੰ ਬਹੁਤ ਭਾਉਂਦੇ ਹਨ, ਪਰ ਤੀਜਾ ਕਰਤੱਵ (ਹਰਤਾ—ਨਾਸ ਕਰਨ ਵਾਲਾ) ਜਗਤ ਨੂੰ ਮਨ ਕਰਕੇ ਨਹੀਂ ਭਾਉਂਦਾ। ਪਰ ਵਾਸਤਵ ਵਿਚ ਇਹ ਤਿੰਨੇ ਕਰਤੱਵ ਉਸ ਦੀਆਂ ਵੱਖ ਵੱਖ ਨਿਆਮਤਾਂ (ਬਖ਼ਸ਼ਸ਼ਾਂ) ਹਨ। ਜੀਵਾਂ ਨੂੰ ਨਾਸ ਕਰਨ ਵਾਲਾ ਕਰਤੱਵ ਵੀ ਓਨਾ ਹੀ ਮਹੱਤਵਪੂਰਨ ਅਤੇ ਵਿਸਮਾਦ-ਜਨਕ ਹੈ, ਜਿੰਨੇ 'ਪੈਦਾ ਕਰਨ ਵਾਲਾ' ਅਤੇ 'ਪਾਲਨਾ ਕਰਨ ਵਾਲਾ' ਦੋਵੇਂ ਕਰਤੱਵ ਹਨ। ਜੇ ਪੈਦਾ ਕੀਤੇ ਵਿਚੋਂ ਕੁਝ ਵੀ ਨਾਸ ਨਾ ਹੋਵੇ ਤਾਂ ਅੰਦਾਜ਼ਾ ਲਾਈਏ, ਸੰਸਾਰ ਨਰਕ ਬਣ ਜਾਵੇ। ਹਰ ਥਾਵੇਂ ਪੁਰਾਣੇ, ਬੁੱਢੇ, ਬੋਸੀਦਾ (ਜਰਜਰੇ), ਸੁਕੇ-ਸੜੇ ਸਰੂਪ ਹੀ ਨਜ਼ਰੀਂ

ਆਉਣ। ਬਲਿਹਾਰ! ਉਸ ਦੀ ਲੈਅ (ਨਾਸ) ਕਰਨ ਵਾਲੀ ਸੱਤਿਆ ਦੇ, ਜਿਸ ਦੇ ਫਲਸਰੂਪ ਪੁਰਾਣੇ ਉਮਰਾਂ ਭੋਗ ਚੁੱਕੇ ਦ੍ਰਿਸ਼ਟਮਾਨ ਸਾਰੇ ਤ੍ਰਿਗੁਣੀ ਸਰੂਪ ਹਰ ਛਿਨ ਨਵਿਆਂ ਤਾਜ਼ੇ ਸਰੂਪਾਂ ਵਿਚ ਤਬਦੀਲ ਹੋ ਰਹੇ ਹਨ। ਤਬਦੀਲੀ ਵਿਚ ਜੀਵਨ ਦੀ ਤਾਜ਼ਗੀ ਤੇ ਸੁਹਜ-ਸਵਾਦ ਦਾ ਭੇਤ ਲੁਕਿਆ ਹੋਇਆ ਹੈ। ਲੈਅ (ਨਾਸ) ਕਰਨ ਵਾਲਾ ਕਰਤੱਵ ਇਹ ਤਬਦੀਲੀ, ਅਥਵਾ, ਤਾਜ਼ਗੀ ਲਿਆਉਣ ਦਾ ਹੀ ਇਕ ਵਸੀਲਾ ਹੈ।

### (ਸ) ਚੇਤਨਾ ਸ਼ਕਤੀ—ਮਾਦੀ ਹੋਂਦ

ਵਾਹਿਗੁਰੂ ਨੂਰ ਹੈ, ਪ੍ਰਕਾਸ਼ ਹੈ। ਉਸ ਦੀ ਹਸਤੀ ਮਾਦੀ (material) ਨਹੀਂ, ਸਗੋਂ ਨੂਰੀ (ਪ੍ਰਕਾਸ਼ ਸਰੂਪ) ਹੈ। ਉਸ ਦੇ ਪ੍ਰਕਾਸ਼ ਅਤੇ ਸਾਡੇ ਸੰਸਾਰੀ ਪ੍ਰਕਾਸ਼ ਵਿਚ ਬਹੁਤ ਫ਼ਰਕ ਹੈ। ਸਾਡਾ ਪ੍ਰਕਾਸ਼ ਮਾਦੀ ਹੈ। ਦੁਨੀਆਵੀ ਪ੍ਰਕਾਸ਼ ਤਾਂ ਹੀ ਹੋ ਸਕਦਾ ਹੈ ਜੇ ਦੀਵਾ ਹੋਵੇ, ਵੱਟੀ ਹੋਵੇ, ਤੇਲ ਹੋਵੇ, ਮਾਚਸ ਹੋਵੇ, ਅਥਵਾ, ਬਿਜਲੀ ਦੀ ਤਾਰ, ਸਵਿਚ, ਬਲਬ ਆਦਿ ਹੋਵੇ। ਇਹ ਮਾਦੀ ਪ੍ਰਕਾਸ਼ ਅਗਨੀ ਤੱਤ ਦਾ ਹੀ ਪ੍ਰਗਟਾਅ ਹੈ। ਅਕਾਲ ਪੁਰਖ ਦਾ ਪ੍ਰਕਾਸ਼ ਸ੍ਵੈ-ਚੇਤਨਾ ਹੈ, ਉਹ ਚੇਤਨਾ, ਜੋ ਸਾਰੇ ਜੀਵਾਂ ਨੂੰ ਚੇਤਨ-ਸਤਾ ਪ੍ਰਦਾਨ ਕਰਦੀ ਹੈ। ਉਸ ਦੀ ਜੋਤਿ ਸਭ ਕਾਸੇ ਵਿਚ ਜਲਵਾਗਰ ਹੈ।

ਦ੍ਰਿਸ਼ਟਮਾਨ ਸਾਰੇ ਸੰਸਾਰ ਦੀ ਰਚਨਾ ਮਾਦੇ (matter) ਤੋਂ, ਅਥਵਾ, ਪੰਜਾਂ ਤੱਤਾਂ (ਪਉਣ, ਪਾਣੀ, ਅਗਨੀ, ਅਕਾਸ਼, ਅਤੇ ਪ੍ਰਿਥਵੀ) ਤੋਂ ਬਣੀ ਹੈ ਤੇ ਇਹ ਸਾਰੀ ਰਚਨਾ ਮਾਦੀ (material) ਹੈ। ਇਹ ਪੰਜ ਤੱਤ ਅਕਾਲ ਪੁਰਖ ਨੇ ਰਚੇ ਹਨ ਤੇ ਸੰਸਾਰ ਦੀ ਸਾਰੀ ਜਾਨਦਾਰ ਅਤੇ ਬੇਜਾਨ ਰਚਨਾ ਇਹਨਾਂ ਤੱਤਾਂ ਤੋਂ ਬਣੀ ਹੈ। ਪਰ ਅਕਾਲ ਪੁਰਖ ਦੀ ਹੋਂਦ-ਹਸਤੀ ਇਹਨਾਂ ਮਾਦੀ ਤੱਤਾਂ ਦੀ ਨਹੀਂ (ਅਭੂਤ ਹੈਂ, ਅਭੂ ਹੈਂ)। ਸਾਰੀ ਮਾਦੀ ਰਚਨਾ ਕਾਲ (Time) ਅਤੇ ਦੇਸ (Space) ਦੀ ਕੈਦ ਵਿਚ ਹੈ; ਪਰ ਅਕਾਲ ਪੁਰਖ 'ਅਕਾਲ' ਹੈ, 'ਅਦੇਸ' ਹੈ।

ਮਾਦੀ ਰਚਨਾ ਦੇ 'ਅਸਥੂਲ ਵਜੂਦ' ਦਾ ਨਾਮ, ਠਾਮ, ਦੇਸ, ਵੇਸ, ਰੂਪ, ਰੰਗ ਆਦਿ ਹਨ, ਜੋ ਪੈਦਾ ਹੁੰਦੇ ਹਨ, ਛਿਨ ਛਿਨ ਬਦਲਦੇ ਰਹਿੰਦੇ ਹਨ ਅਤੇ ਅੰਤ ਵਿਚ ਮਿਟ ਜਾਂਦੇ ਹਨ; ਪਰ ਅਕਾਲ ਪੁਰਖ ਦੀ ਚੇਤਨਾ ਅਜਨਮ ਹੈ, ਅਮਰਨ ਹੈ, ਅਜੂ ਹੈ, ਅਭੂ ਹੈ, ਅਨਾਮ ਹੈ, ਅਠਾਮ ਹੈ, ਅਦੇਸ ਹੈ, ਅਭੇਸ ਹੈ, ਅਰੂਪ

ਹੈ, ਅਰੰਗ ਹੈ। ਮਾਦੀ ਰਚਨਾ ਛਿਨ-ਭੰਗਰ ਹੈ, ਪਰ ਅਕਾਲ ਪੁਰਖ ਦੀ ਨੂਰੀ ਚੇਤਨਾ ਸਦੀਵੀ ਹੈ।

ਸ੍ਰੀ ਜਾਪੁ ਸਾਹਿਬ ਵਿਚ ਮਾਦੀ ਜੀਵ-ਜੰਤੂਆਂ ਦੀ ਮਾਦੀ ਹੋਂਦ-ਹਸਤੀ ਤੋਂ ਅਕਾਲ ਪੁਰਖ ਦੀ ਨੂਰੀ ਹਸਤੀ ਦੀ ਵਿਲੱਖਣਤਾ, ਵਿਸ਼ੇਸ਼ਤਾ ਅਤੇ ਸਰਬ-ਸ੍ਰੇਸ਼ਟਤਾ ਦਰਸਾਉਣ ਲਈ ਮਾਦੀ ਹੋਂਦ-ਹਸਤੀਆਂ ਦੇ ਪ੍ਰਤੀਕ ਸਰਨਾਵਾਂ ਨਾਲ 'ਅ' 'ਨ੍ਰਿ' ਨਿਖੇਧ-ਅਰਥਕ ਅਗੇਤਰ ਪਦਾਂ (Prefixes) ਜਾਂ ਵੱਖਰੇ 'ਨ' ਦੀ ਵਰਤੋਂ ਕੀਤੀ ਮਿਲਦੀ ਹੈ, ਜਿਵੇਂ :

| | |
|---|---|
| ਨਾਮ | ਅਨਾਮੇ, ਨ੍ਰਿਨਾਮੇ |
| ਠਾਮ | ਅਠਾਮੇ |
| ਰੰਗ | ਅਰੰਗੇ, ਨ ਰੰਗੇ |
| ਰੂਪ | ਅਰੂਪੇ, ਨ ਰੂਪੇ |
| ਦੇਸ | ਅਦੇਸੇ, ਨ੍ਰਿਦੇਸੇ |
| ਭੇਸ | ਅਭੇਸੇ, ਨ੍ਰਿਭੇਸੇ |
| ਭੂਤ | ਅਭੂਤੇ |
| ਧੂਤ | ਅਵਧੂਤੇ, ਨ੍ਰਿਧੂਤੇ |
| ਜਾਤਿ | ਅਜਾਤੇ, ਨ ਜਾਤੇ |
| ਰਾਗ, ਰੰਗ | ਨ ਰਾਗੇ, ਨ ਰੰਗੇ |
| ਮਜਬ | ਅਮਜਬੇ |
| ਭਰਮ | ਅਭਰਮੇ, ਨ੍ਰਿਭਰਮੇ |

# ਤ੍ਵ ਪ੍ਰਸਾਦਿ ਸਵਯੇ

'ਤ੍ਵ ਪ੍ਰਸਾਦਿ ਸਵਯੇ' ਸ੍ਰੀ ਅਕਾਲ ਉਸਤਤਿ ਦਾ ਭਾਗ ਹਨ, ਜੋ ਪਾਤਿਸ਼ਾਹੀ ਦਸਵੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਇਹ ਸਵਯੇ ਗਿਣਤੀ ਵਿਚ (੧੦) ਹਨ। ਇਹ ਬਾਣੀ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੇ ਜਾਣ ਵਾਲੀਆਂ ਪੰਜ ਬਾਣੀਆਂ ਵਿਚੋਂ ਇਕ ਹੈ, ਇਸ ਲਈ ਇਸ ਨੂੰ 'ਸੁਧਾ ਸਵਯੇ' ਅਥਵਾ 'ਅੰਮ੍ਰਿਤ ਸਵਯੇ' ਵੀ ਕਿਹਾ ਜਾਂਦਾ ਹੈ। ਇਹ ਵੀ ਅੰਮ੍ਰਿਤਧਾਰੀ ਗੁਰਸਿੱਖਾਂ ਦੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਬਾਣੀ ਹੈ।

ਇਸ ਬਾਣੀ ਦਾ ਪ੍ਰਮੁਖ ਵਿਸ਼ਾ ਇਹ ਹੈ ਕਿ ਤ੍ਰਿਗੁਣੀ ਵਿਭੂਤੀਆਂ (ਸ਼ਕਤੀਆਂ) ਭਾਵੇਂ ਸਾਤਵਿਕ ਹੋਣ, ਭਾਵੇਂ ਰਾਜਸਿਕ ਅਤੇ ਭਾਵੇਂ ਤਾਮਸਿਕ, ਉਹ ਸੰਸਾਰੀ ਜੀਵਾਂ ਨੂੰ ਤਾਂ ਜ਼ਰੂਰ ਪ੍ਰਭਾਵਤ ਕਰ ਸਕਦੀਆਂ ਹਨ, ਪਰ ਵਾਸਤਵ ਵਿਚ ਉਹ ਮੂਲੋਂ ਹੀ ਤੁੱਛ ਹਨ। ਉਹਨਾਂ ਦੀ ਪ੍ਰਾਪਤੀ ਮਨੁੱਖ ਦੀ ਮਾਨਸਿਕ ਸ਼ਾਂਤੀ ਦਾ ਕੁਝ ਨਹੀਂ ਸਵਾਰਦੀ, ਮਨੁੱਖ ਦਾ ਅੰਦਰਲਾ ਇਹਨਾਂ ਨਾਲ ਤ੍ਰਿਪਤ ਨਹੀਂ ਹੁੰਦਾ ਅਤੇ ਅੰਤ ਨੂੰ ਮਨੁੱਖ ਸੰਸਾਰ ਤੋਂ ਖ਼ਾਲੀ ਹੱਥੀਂ ਹੀ ਕੂਚ ਕਰਦਾ ਹੈ। ਪ੍ਰਭੂ ਦੀ ਦਰਗਾਹ ਵਿਚ ਇਹਨਾਂ ਦਾ ਕੌਡੀ ਮੁੱਲ ਨਹੀਂ ਪੈਂਦਾ। ਜਿਹੜੀ ਵਸਤੂ ਮਨੁੱਖ ਦਾ ਹਲਤ ਪਲਤ ਸਵਾਰਨ ਵਾਲੀ ਹੈ, ਉਹ ਹੈ ਸ੍ਰੀ ਭਗਵਾਨ (ਵਾਹਿਗੁਰੂ) ਦੀ ਨਿਸ਼ਕਾਮ ਭਗਤੀ, ਅਤੇ ਭਗਤੀ ਦੁਆਰਾ ਪ੍ਰਾਪਤ ਹੋਈ ਪ੍ਰਭੂ ਦੀ ਕਿਰਪਾ (ਬਖ਼ਸ਼ਸ਼)। ਦੁਨੀਆਵੀ ਐਸ਼ਵਰਜ, ਭਾਵ, ਰਾਜ-ਸਾਜ, ਬਾਹੂ-ਬਲ, ਲਾਉ-ਲਸ਼ਕਰ, ਇਹ ਸਭ ਕੁਝ ਪ੍ਰਭੂ ਦੀ ਦਾਤਿ ਹੈ ਤੇ ਉਸ ਸਰਬ-ਸ਼ਕਤੀਮਾਨ ਦਾਤਾਰ ਦੇ ਸਾਹਵੇਂ ਪਾਤਿਸ਼ਾਹ, ਸੂਰਬੀਰ, ਬਹਾਦਰ ਜੋਧੇ ਸਭ ਮੰਗਤੇ ਹਨ। ਕਰਮ-ਕਾਂਡ ਅਤੇ ਪਾਖੰਡ ਕਰਮਾਂ ਨੂੰ 'ਕੂਰ ਕਿਰਿਆ' ਦੱਸ ਕੇ ਇਹਨਾਂ ਦੀ ਨਿਖੇਧੀ ਕੀਤੀ ਹੋਈ ਹੈ ਅਤੇ ਮਨੁੱਖ ਨੂੰ ਪ੍ਰੇਮ ਧਾਰਨ ਕਰਨ ਤੇ ਪ੍ਰਭੂ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ ਹੋਈ ਹੈ।

# ਬੇਨਤੀ ਚੌਪਈ

ਇਸ ਪਾਵਨ ਬਾਣੀ ਦਾ ਸਿਰਲੇਖ ਹੈ : 'ਪਾ: ੧੦' ਕਬਿਯੋ ਬਾਚ ਬੇਨਤੀ ॥ ਚੌਪਈ ॥ ਇਸ ਪਾਵਨ ਬਾਣੀ ਦੇ ੨੫ ਪਦੇ ਹਨ ਅਤੇ ਇਹ ਪਾਵਨ ਬਾਣੀ ਦਸਮ ਗ੍ਰੰਥ ਵਿਚਲੀ ਪਾਤਿਸ਼ਾਹੀ ਦਸਵੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਇਹ ਬਾਣੀ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੇ ਜਾਣ ਵਾਲੀਆਂ ਪੰਜ ਬਾਣੀਆਂ ਵਿਚੋਂ ਇਕ ਹੈ। ਇਹ ਵੀ ਅੰਮ੍ਰਿਤਧਾਰੀ ਗੁਰਸਿੱਖਾਂ ਦੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਬਾਣੀ ਹੈ। ਇਸ ਬਾਣੀ ਦਾ ਪਾਠ ਸ਼ਾਮ ਨੂੰ ਸੋ ਦਰੁ ਰਹਰਾਸਿ ਨਾਲ ਵੀ ਕੀਤਾ ਜਾਂਦਾ ਹੈ।

ਜਿਵੇਂ ਇਸ ਬਾਣੀ ਦੇ ਸਿਰਲੇਖ ਤੋਂ ਹੀ ਵਿਦਤ ਹੈ, ਇਹ ਬਾਣੀ 'ਬੇਨਤੀ' ਹੈ। ਇਸ ਵਿਚ ਅਕਾਲ ਪੁਰਖ ਤੋਂ ਕੁਝ ਜਾਚਨਾ ਕੀਤੀ ਗਈ ਹੈ। ਬੇਨਤੀ ਦੀਆਂ

ਪ੍ਰਮੁਖ ਮੰਗਾਂ ਇਹ ਹਨ:

(ੳ) ਮੇਰੀ ਅਤੇ ਮੇਰੇ ਸਿਖ ਪਰਵਾਰ ਦੀ ਦੁਸ਼ਟ-ਦੋਖੀਆਂ ਅਤੇ ਕਾਲ ਦੇ ਭੈ ਤੋਂ ਰੱਖਿਆ ਹੋਵੇ। ਦੁਸ਼ਟ-ਦੋਖੀਆਂ ਦਾ ਨਾਸ ਹੋਵੇ।

(ਅ) ਅਕਾਲ ਪੁਰਖ ਦੇ ਭਜਨ ਦੀ ਦਾਤਿ, ਅਥਵਾ, ਚਰਨਾਂ ਦਾ ਪਿਆਰ ਪ੍ਰਾਪਤ ਹੋਵੇ।

(ੲ) ਅਕਾਲ ਪੁਰਖ ਉੱਤੇ ਪੂਰਨ ਸ਼ਰਧਾ ਅਤੇ ਦ੍ਰਿੜ੍ਹ ਨਿਸਚੇ ਦੀ ਦਾਤਿ ਮਿਲੇ।

(ਸ) ਜੀਵਨ ਦੇ ਹਰ ਪੱਖ ਵਿਚ ਸਹਾਇਤਾ ਹੋਵੇ।

ਇਸ ਵਿਚ ਕਈ ਦਾਰਸ਼ਨਿਕ ਨੁਕਤੇ ਵੀ ਹਨ:

(ੳ) ਇਸ ਕਾਲ ਦੇ ਤਮਾਸ਼ੇ ਵਿਚ ਮਨੁੱਖ ਤਾਂ ਕੀ, ਬ੍ਰਹਮਾ, ਬਿਸ਼ਨ, ਮਹੇਸ਼ ਵੀ ਕਾਲ-ਵਸ ਹਨ।

(ਅ) ਗੁਰੂ ਉਹ ਪਰਮ ਹਸਤੀ ਹੈ, ਜੋ ਸ੍ਰਿਸ਼ਟੀ ਦੇ ਆਦਿ ਵਿਚ ਵੀ ਮੌਜੂਦ ਸੀ ਅਤੇ ਇਸ ਦੇ ਅੰਤ ਵਿਚ ਵੀ ਰਵ੍ਹੇਗੀ।

(ੲ) ਸੰਸਾਰ ਦੀ ਰਚਨਾ ਅਕਾਲ ਪੁਰਖ ਨੇ ਆਪਣੇ ਹੁਕਮ ਵਿਚ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦੁਆਰਾ ਕੀਤੀ ਹੋਈ ਹੈ।

(ਸ) ਸੰਸਾਰ ਦੀ ਪ੍ਰਥਮ ਸਿਰਜਨਾ ਬਾਰੇ ਕਿਸੇ ਨੂੰ ਗਿਆਨ ਨਹੀਂ। ਜਦੋਂ ਕਰਤਾ ਪੁਰਖ 'ਉਦਕਰਖਣ' ਸ਼ਕਤੀ ਦਾ ਪ੍ਰਯੋਗ ਕਰਦਾ ਹੈ ਤਾਂ ਨਾਨਾ-ਪ੍ਰਕਾਰੀ ਰਚਨਾ ਹੋਂਦ ਵਿਚ ਆ ਜਾਂਦੀ ਹੈ ਅਤੇ ਜਦੋਂ ਉਹ ਆਪਣੀ ਰਜ਼ਾਅ ਵਿਚ 'ਆਕਰਖਣ' ਸ਼ਕਤੀ ਦਾ ਪ੍ਰਯੋਗ ਕਰਦਾ ਹੈ ਤਾਂ ਸਾਰੀ ਦ੍ਰਿਸ਼ਟਮਾਨ ਰਚਨਾ ਉਸ ਵਿਚ ਹੀ ਸਮਾਅ ਜਾਂਦੀ ਹੈ।

(ਹ) ਏਕੰਕਾਰ ਅਕਾਲ ਪੁਰਖ ਹੀ ਆਪਣੀ ਰਜ਼ਾਅ ਵਿਚ ਸਰਗੁਣ ਰਚਨਾ ਰਚ ਕੇ ਕਿਧਰੇ ਅਮੀਰ ਬਣਿਆ ਬੈਠਾ ਹੈ, ਕਿਧਰੇ ਕੰਗਾਲ। ਕਰਤਾ ਪੁਰਖ ਹੀ ਕਿਧਰੇ ਬ੍ਰਹਮਾ ਬਣਿਆ ਬੈਠਾ ਹੈ, ਕਿਧਰੇ ਬਿਸ਼ਨ ਅਤੇ ਕਿਧਰੇ ਮਹੇਸ਼। ਇਹ ਤ੍ਰਿਮੂਰਤੀ (ਬ੍ਰਹਮਾ, ਬਿਸ਼ਨ ਅਤੇ ਮਹੇਸ਼) ਵਾਹਿਗੁਰੂ ਦੀ ਸਾਜੀ ਹੋਈ ਹੈ ਅਤੇ ਉਸ ਦੇ ਹੁਕਮ ਵਿਚ ਕਾਰ ਕਰਦੀ ਹੈ। ਸਦਾ-ਸ਼ਿਵ (ਸਦਾ-ਥਿਰ ਰਹਿਣ ਵਾਲਾ) ਵਾਹਿਗੁਰੂ ਹੈ, ਮਹਾ-ਦੇਉ ਨਹੀਂ। ਪੱਥਰ ਦੀ ਮੂਰਤੀ ਨੂੰ ਪਰਮਾਤਮਾ ਜਾਣਨਾ ਮਹਾਂ ਮੂਰਖਤਾ ਹੈ।

(ਕ) ਸ੍ਰੀ ਅਸਿਧੁਜ, ਖੜਗਕੇਤ ਆਦਿ ਸਰਨਾਵਾਂ ਵਾਲਾ ਅਕਾਲ ਪੁਰਖ ਸਰਬ ਸ਼ਕਤੀਮਾਨ ਹੈ, ਉਸ ਦਾ ਤਨਕ ਮਾਤ੍ਰ ਸਿਮਰਨ ਜੀਵ ਨੂੰ

ਕਾਲ-ਜਾਲ ਤੋਂ ਮੁਕਤ ਕਰ ਦਿੰਦਾ ਹੈ। ਉਸ ਦੀ ਚਰਨ-ਸਰਨ ਵਿਚ ਸਾਰੇ ਦੁਸ਼ਟ-ਅਰਿਸ਼ਟ ਖੈ ਹੋ ਜਾਂਦੇ ਹਨ।

(ਖ) ਦੁਖ-ਸੁਖ ਤੋਂ ਨਿਰਲੇਪ ਵਾਹਿਗੁਰੂ ਸੰਤਾਂ ਦੇ ਦੁਖੀ ਕੀਤੇ ਜਾਣ 'ਤੇ ਦੁਖ ਅਤੇ ਉਹਨਾਂ ਦੇ ਸੁਖੀ ਹੋਣ 'ਤੇ ਸੁਖ ਅਨੁਭਵ ਕਰਦਾ ਹੈ।

# ਸੋਹਿਲਾ

ਇਹ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੋ ਦਰੁ' ਅਤੇ 'ਸੋ ਪੁਰਖੁ' ਤੋਂ ਮਗਰੋਂ ਅਤੇ 'ਸਿਰੀ ਰਾਗ' ਤੋਂ ਪਹਿਲੋਂ ਅੰਕਿਤ ਹੈ। ਇਸ ਦੇ ਕੁਲ ਪੰਜ ਸ਼ਬਦ ਹਨ: ਤਿੰਨ ਮਹਲਾ ੧ ਦੇ, ਇਕ ਮਹਲਾ ੪ ਦਾ, ਅਤੇ ਇਕ ਮਹਲਾ ੫ ਦਾ। ਇਹ ਬਾਣੀ ਵੀ ਗੁਰਸਿੱਖਾਂ ਦੇ ਨਿਤਨੇਮ ਵਿਚ ਸ਼ਾਮਲ ਹੈ ਅਤੇ ਇਸ ਦਾ ਪਾਠ ਰਾਤ ਨੂੰ ਬਿਰਾਜਣ ਸਮੇਂ ਕੀਤੇ ਜਾਣ ਦਾ ਵਿਧਾਨ ਹੈ। ਇਸ ਪ਼ਾਵਨ ਬਾਣੀ ਦਾ ਪਾਠ ਪ੍ਰਾਣੀ ਦੇ ਸਸਕਾਰ ਉਪ੍ਰੰਤ ਵੀ ਕੀਤੇ ਜਾਣ ਦੀ ਮਰਯਾਦਾ ਹੈ।

'ਸੋਹਿਲਾ' ਦਾ ਅਰਥ ਹੈ—ਖ਼ੁਸ਼ੀ ਅਥਵਾ ਸੁਹਾਗ ਦਾ ਗੀਤ। 'ਸੋਹਿਲਾ' ਬਾਣੀ ਨੂੰ ਗਾਏ ਜਾਣ ਦਾ ਹੁਕਮ ਬਾਣੀ ਵਿਚ ਅੰਕਿਤ ਹੈ, ਇਸ ਲਈ ਇਸ ਬਾਣੀ ਨੂੰ 'ਕੀਰਤਨ ਸੋਹਿਲਾ' ਦੀ ਸੰਗਿਆ ਵੀ ਦਿੱਤੀ ਜਾਂਦੀ ਹੈ।

ਇਸ ਬਾਣੀ ਦਾ ਵਿਸ਼ਾ-ਵਸਤੂ ਇਸ ਪ੍ਰਕਾਰ ਹੈ:

(ੳ) ਜਿਵੇਂ ਸੂਰਜ ਦੀ ਹੋਂਦ ਅਤੇ ਉਸ ਦੇ ਵਰਤਾਰੇ ਨਾਲ ਅਨੇਕ ਰੁੱਤਾਂ ਦੀ ਸਿਰਜਨਾ ਹੁੰਦੀ ਹੈ, ਏਸੇ ਤਰ੍ਹਾਂ ਪਰਮ ਗੁਰੂ ਅਕਾਲ ਪੁਰਖ ਦੁਆਰਾ ਤ੍ਰਿਗੁਣੀ ਪਸਾਰੇ ਦੀ ਨਾਨਾ-ਪ੍ਰਕਾਰੀ ਰਚਨਾ ਅਤੇ ਵੱਖ ਵੱਖ ਸਿਧਾਂਤ ਹੋਂਦ ਵਿਚ ਆਉਂਦੇ ਹਨ।

(ਅ) ਅਕਾਲ ਪੁਰਖ ਦੀ ਸਿਫ਼ਤਿ-ਸਾਲਾਹ ਹੀ ਜੀਵਨ ਦਾ ਮੂਲ-ਮੰਤਵ ਹੈ। ਇਹ ਸਿਫ਼ਤਿ-ਸਾਲਾਹ ਦਾ ਗੀਤ 'ਸੋਹਿਲਾ' ਸਤਸੰਗੀਆਂ ਨਾਲ ਮਿਲ ਕੇ ਗਾਉਣ ਨਾਲ ਅਤੇ ਉਹਨਾਂ ਦੀਆਂ ਅਸੀਸਾਂ ਸਦਕਾ ਲੋਕ ਪਰਲੋਕ ਵਿਚ ਸੁਖ ਮਿਲਦਾ ਹੈ ਅਤੇ ਅਕਾਲ ਪੁਰਖ ਨਾਲ ਅਭੇਦਤਾ ਪ੍ਰਾਪਤ ਹੁੰਦੀ ਹੈ।

(ੲ) ਸਾਰੀ ਸਰਗੁਣ ਰਚਨਾ—ਸੂਰਜ, ਚੰਨ, ਤਾਰੇ, ਪਉਣ, ਅਗਨੀ ਅਤੇ ਸਾਰੀ

ਪ੍ਰਫੁਲਤ ਬਨਸਪਤੀ; ਇਹਨਾਂ ਸਭਨਾਂ ਦੀ ਸੁਭਾਵਕ ਕਿਰਿਆ ਦੁਆਰਾ ਉਸ ਨਿਰਗੁਣ ਅਕਾਲ ਪੁਰਖ ਦੀ ਸੁਤੇ ਹੀ ਨਿਰੰਤਰ ਆਰਤੀ ਹੋ ਰਹੀ ਹੈ। ਨਿਰਗੁਣ ਸ੍ਰੂਪ ਵਿਚ ਉਸ ਅਕਾਲ ਪੁਰਖ ਦਾ ਕੋਈ ਰੂਪ ਰੰਗ ਰੇਖ ਭੇਖ ਨਹੀਂ, ਪਰ ਸਰਗੁਣ ਸਰੂਪ ਸਾਰੇ ਉਸ ਦੇ ਹੀ ਬਣਾਏ ਹੋਏ ਹਨ ਅਤੇ ਉਹ ਸਭਨਾਂ ਵਿਚ ਇਕ-ਸਮਾਨ ਵਿਆਪਕ ਹੈ। ਉਸ ਦੀ ਚੇਤਨਾ ਹੀ ਸਾਰੀ ਰਚਨਾ ਵਿਚ ਜੀਵਨ-ਰੌ ਰੁਮਕਾਅ ਰਹੀ ਹੈ। ਗੁਰੂ ਦੀ ਸਿਖਿਆ ਦੁਆਰਾ ਇਹ ਜੋਤਿ ਪ੍ਰਤੱਖ ਹੋ ਜਾਂਦੀ ਹੈ।

(ਸ) ਕਾਮ ਕ੍ਰੋਧ ਆਦਿਕ ਵਿਕਾਰ ਗੁਰੂ ਨੂੰ ਮਿਲ ਕੇ ਖੰਡ ਖੰਡ (ਟੋਟੇ ਟੋਟੇ) ਹੋ ਜਾਂਦੇ ਹਨ। ਸਾਕਤ (ਸ਼ਕਤੀ ਦੇ ਪੁਜਾਰੀ) ਹਉਮੈ ਕਾਰਨ ਹਰਿ-ਰਸ ਤੋਂ ਵਾਂਜੇ ਰਹਿੰਦੇ ਹਨ। ਹਉਮੈ ਦਾ ਕੰਡਾ ਉਹਨਾਂ ਨੂੰ ਨਿਰੰਤਰ ਚੁਭਦਾ ਤੇ ਦੁਖੀ ਕਰਦਾ ਹੈ। ਹਰੀ ਦੇ ਸੇਵਕ, ਜਿਨ੍ਹਾਂ ਨੂੰ ਗੁਰੂ ਤੋਂ ਲਿਵ ਦੀ ਦਾਤਿ ਪ੍ਰਾਪਤ ਹੁੰਦੀ ਹੈ, ਹਰਿ-ਰਸ ਵਿਚ ਲੀਨ ਰਹਿੰਦੇ ਹਨ। ਨਾਮ-ਸਿਮਰਨ ਦੁਆਰਾ ਉਹਨਾਂ ਦਾ ਆਵਾ-ਗਉਣ ਮਿਟ ਜਾਂਦਾ ਹੈ ਤੇ ਲੋਕ ਪਰਲੋਕ ਵਿਚ ਸੋਭਾ ਮਿਲਦੀ ਹੈ।

(ਹ) ਮਨੁੱਖਾ ਜਨਮ ਸੰਤ-ਟਹਿਲ (ਸੰਤ-ਸਤਿਗੁਰੂ ਦੀ ਦਰਸਾਈ ਕਾਰ ਕਰਨ), ਅਥਵਾ, ਨਾਮ-ਧਨ ਖੱਟਣ ਦਾ ਅਮੋਲਕ ਅਉਸਰ ਹੈ। ਉਮਰਾ ਦਿਨ ਰਾਤ ਘਟਦੀ ਹੈ। ਸੋ, ਗੁਰੂ ਨੂੰ ਮਿਲ ਕੇ ਜ਼ੀਵਨ ਦਾ ਮੂਲ ਕਾਰਜ (ਨਾਮ-ਖੱਟੀ ਖੱਟਣ ਦਾ) ਨੇਪਰੇ ਚਾੜ੍ਹਨਾ ਚਾਹੀਏ। ਗੁਰੂ ਦੀ ਰਾਹੀਂ ਪਾਰਬ੍ਰਹਮ ਦਾ ਹਿਰਦੇ ਵਿਚ ਨਿਵਾਸ ਹੋ ਜਾਂਦਾ ਹੈ ਤੇ ਜਨਮ ਮਰਨ ਦਾ ਫਾਹਾ ਕੱਟਿਆ ਜਾਂਦਾ ਹੈ। ਹੇ ਵਾਹਿਗੁਰੂ! ਸੰਤਾਂ (ਸੰਤ-ਸਤਿਗੁਰੂ ਜੀ) ਦੀ ਧੂੜ ਹੋ ਜਾਣ ਦੀ ਸਾਡੀ ਇੱਛਾ ਪੂਰੀ ਕਰ।

## 'ਸੋਹਿਲਾ' ਦਾ ਕੇਂਦਰੀ-ਭਾਵ

ਸੋਹਿਲੇ ਦਾ ਕੇਂਦਰੀ-ਭਾਵ ਇਹ ਹੈ ਕਿ ਜੀਵਨ ਦਾ ਸਮਾਂ ਨਿਸਚਿਤ ਹੈ। ਉਮਰਾ ਦਿਨੋ ਦਿਨ ਘਟਦੀ ਹੈ। ਮਨੁੱਖਾ ਜਨਮ ਦਾ ਮੂਲ-ਮਨੋਰਥ ਸਤਸੰਗਤਿ ਵਿਚ ਜੁੜ ਕੇ ਨਾਮ-ਧਨ ਖੱਟ ਕੇ ਪ੍ਰਭੂ ਦਾ ਮਿਲਾਪ ਪ੍ਰਾਪਤ ਕਰਨਾ ਹੈ। ਸਾਰੀ ਰਚਨਾ ਵਿਚ ਅਕਾਲ ਪੁਰਖ ਦੀ ਜੋਤਿ ਵਿਆਪਕ ਹੈ। ਗੁਰੂ ਦੀ ਸਿਖਿਆ

ਦੁਆਰਾ ਇਹ ਜੋਤਿ ਮਨੁੱਖ ਦੇ ਅੰਦਰੋਂ ਪ੍ਰਗਟ ਹੋ ਜਾਂਦੀ ਹੈ। ਨਿਰਗੁਣ ਬ੍ਰਹਮ ਦਾ ਕੋਈ ਰੂਪ ਰੰਗ ਨਹੀਂ, ਪਰ ਦ੍ਰਿਸ਼ਟਮਾਨ ਸਾਰੇ ਰੂਪ ਰੰਗ ਸਰਗੁਣ ਬ੍ਰਹਮ ਦੇ ਹੀ ਹਨ। ਪ੍ਰਕਿਰਤੀ ਦੇ ਵੱਖ ਵੱਖ ਤੱਤ ਕਰਤਾਰ ਦੇ ਹੁਕਮ ਅਧੀਨ ਨਿਰੰਤਰ ਕਿਰਿਆ-ਸ਼ੀਲ ਹਨ, ਜਿਸ ਤੋਂ ਅਕਾਲ ਪੁਰਖ ਦੀ ਸੁਤੇ ਹੀ ਆਰਤੀ ਹੋ ਰਹੀ ਹੈ।

# ਮਾਡਲ ਪ੍ਰਸ਼ਨ-ਪੱਤਰ

(੧) ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ ਅਤੇ ਬੇਨਤੀ ਚੌਪਈ ਕਿਹੜੇ ਸਤਿਗੁਰੂ ਜੀ ਦੀ ਰਚਨਾ ਹਨ। ਹਰੇਕ ਬਾਣੀ ਦਾ ਕੇਂਦਰੀ-ਭਾਵ ਦਸ ਦਸ ਸਤਰਾਂ ਵਿਚ ਲਿਖੋ।

(੨) ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ ਅਤੇ ਬੇਨਤੀ ਚੌਪਈ ਕਿਹੜੇ ਪਾਵਨ ਗ੍ਰੰਥ ਵਿਚੋਂ ਹਨ। ਇਹ ਪਾਵਨ ਗ੍ਰੰਥ ਕਿਹੜੇ ਸਤਿਗੁਰੂ ਜੀ ਦੀ ਰਚਨਾ ਹੈ। ਸਾਰੀਆਂ ਬਾਣੀਆਂ ਦੇ ੯ਵੇਂ (ਨਾਵੇਂ) ਪਦੇ ਦੇ ਅਰਥ ਲਿਖੋ।

(੩) ਵਾਹਿਗੁਰੂ ਦੇ ਨਿਰਗੁਣ ਸਰੂਪ ਅਤੇ ਸਰਗੁਣ ਸਰੂਪ ਤੋਂ ਕੀ ਭਾਵ ਹੈ? ਸ੍ਰੀ ਜਾਪੁ ਸਾਹਿਬ ਵਿਚੋਂ ਨਿਰਗੁਣ ਸਰੂਪ ਅਤੇ ਸਰਗੁਣ ਸਰੂਪ ਦੇ ਸੂਚਕ ਦਸ ਦਸ ਕਰਮ-ਨਾਮ ਅਰਥਾਂ ਸਹਿਤ ਲਿਖੋ।

(੪) ਸ੍ਰੀ ਜਾਪੁ ਸਾਹਿਬ ਵਿਚ ਆਏ ਪਦ 'ਸਰਬ ਨਾਮ' ਅਤੇ 'ਕਰਮ ਨਾਮ' ਦੇ ਅਰਥ ਲਿਖੋ। ਇਸ ਪਾਵਨ ਬਾਣੀ ਵਿਚੋਂ ਘੱਟੋ ਘੱਟ ਪੰਜ ਸਮ-ਅਰਥੀ (ਇਕੋ ਜਿਹੇ ਅਰਥਾਂ ਵਾਲੇ) ਕਰਮ-ਨਾਮਾਂ ਦੇ ਜੋਟੇ ਲਿਖੋ।

(੫) 'ਕਰਤਾ', 'ਭਰਤਾ', 'ਹਰਤਾ' ਤੋਂ ਕੀ ਭਾਵ ਹੈ? ਇਹਨਾਂ ਤਿੰਨਾਂ ਨਾਲ ਸੰਬੰਧਤ ਸ੍ਰੀ ਜਾਪੁ ਸਾਹਿਬ ਵਿਚ ਨਿਰੂਪਣ ਕੀਤੇ ਕਰਮ-ਨਾਮ ਅਰਥਾਂ ਸਹਿਤ ਸੰਬੰਧਤ ਛੰਦ ਦਾ ਕ੍ਰਮ ਅਤੇ ਉਸ ਦੀ ਕਿਸਮ ਦਾ ਹਵਾਲਾ ਦੇ ਕੇ ਲਿਖੋ।

(੬) ਸ੍ਰੀ ਜਾਪੁ ਸਾਹਿਬ ਵਿਚੋਂ ਘੱਟੋ ਘੱਟ ਦਸ ਅਰਬੀ ਫ਼ਾਰਸੀ ਦੇ ਸ਼ਬਦ ਉਹਨਾਂ ਦੇ ਅਰਥਾਂ ਸਹਿਤ ਲਿਖੋ।

(੭) ਸ੍ਰੀ ਜਾਪੁ ਸਾਹਿਬ ਵਿਚੋਂ ਅਜਿਹੇ ਪੰਜ ਕਰਮ-ਨਾਮਾਂ ਦਾ ਵਰਣਨ ਅਰਥਾਂ

ਸਹਿਤ ਕਰੋ, ਜਿਨ੍ਹਾਂ ਵਿਚ ਬ੍ਰਜ ਭਾਸ਼ਾ ਅਤੇ ਅਰਬੀ ਫ਼ਾਰਸੀ ਦੇ ਸ਼ਬਦਾਂ ਦਾ ਸੁਮੇਲ ਹੈ।

(੮) ਪ੍ਰਭੂ ਦੇ 'ਨਿਰਗੁਣ' ਅਤੇ 'ਸਰਗੁਣ' ਸਰੂਪ ਦੇ ਭੇਦ ਕਰਕੇ ਜਿਹੜੇ ਕਰਮ-ਨਾਮ ਪਰਸਪਰ ਵਿਰੋਧੀ ਅਰਥ ਰੱਖਦੇ ਹਨ, ਉਹਨਾਂ ਵਿਚੋਂ ਪੰਜਾਂ ਦਾ ਵਰਣਨ ਅਰਥਾਂ ਸਹਿਤ ਕਰੋ।

(੯) ਸ੍ਰੀ ਜਾਪੁ ਸਾਹਿਬ ਵਿਚ ਵੱਖ ਵੱਖ ਕਿਸਮ ਦੇ ਨਿਸ਼ੇਧ-ਅਰਥਕ ਅਗੇਤਰਾਂ ਵਾਲੇ ਕਰਮ-ਨਾਮਾਂ ਵਿਚੋਂ ਦਸਾਂ ਦਾ ਵਰਣਨ ਅਰਥਾਂ ਸਹਿਤ ਕਰੋ। ਨਿਸ਼ੇਧ-ਅਰਥਕ ਅਗੇਤਰ-ਪਦਾਂ ਦਾ ਵੱਖਰਾ ਵਰਣਨ ਵੀ ਕਰੋ।

(੧੦) 'ਤ੍ਵ ਪ੍ਰਸਾਦਿ ਸਵਯੇ' ਬਾਣੀ ਵਿਚੋਂ ਕਰਮ-ਕਾਂਡ ਦੇ ਖੰਡਣ ਨਾਲ ਸੰਬੰਧਤ ਸਵਯਾਂ ਦਾ ਨੰਬਰ ਲਿਖੋ ਅਤੇ ਇਹਨਾਂ ਵਿਚੋਂ ਕਿਸੇ ਇਕ ਨੂੰ ਅਰਥਾਂ ਸਹਿਤ ਲਿਖੋ।

(੧੧) 'ਤ੍ਵ ਪ੍ਰਸਾਦਿ ਸਵਯੇ' ਬਾਣੀ ਵਿਚ ਰਜੋ-ਗੁਣੀ ਵਿਭੂਤੀਆਂ (ਐਸ਼ਵਰਜ) ਨੂੰ ਪ੍ਰਾਪਤ ਹੋਏ ਵਿਅਕਤੀਆਂ ਦੇ, ਇਕ ਵਸਤੂ ਦੀ ਪ੍ਰਾਪਤੀ ਬਗ਼ੈਰ ਮੰਦੇ ਹਾਲ ਦਾ ਵਰਣਨ ਹੈ। ਉਹ ਕਿਹੜੀ ਵਸਤੂ ਹੈ ? ਸੰਬੰਧਤ ਸਵਯਾ ਅਰਥਾਂ ਸਹਿਤ ਲਿਖੋ।

(੧੨) 'ਮਾਇਆ ਦਾ ਪਤੀ (ਵਾਹਿਗੁਰੂ) ਹੀ ਸਭਨਾਂ ਦੇ ਸਿਰ ਉੱਤੇ ਮਾਲਕ ਹੈ, ਉਹ ਇਕੱਲਾ ਦਾਤਾ ਹੈ ਅਤੇ ਅਨੇਕਾਂ (ਸ਼ਕਤੀਸ਼ਾਲੀ ਜੀਵ) ਉਸ ਦੇ ਦਰ ਦੇ ਮੰਗਤੇ ਹਨ', ਇਸ ਭਾਵ-ਅਰਥ ਨਾਲ ਸੰਬੰਧਤ ਸਵਯਾ ਅਰਥਾਂ ਸਹਿਤ ਲਿਖੋ।

(੧੩) 'ਬੇਨਤੀ ਚੌਪਈ' ਵਿਚ ਨਿਰੂਪਣ ਕੀਤੀਆਂ ਸਤਿਗੁਰੂ-ਦਾਤਾ ਜੀ ਦੀਆਂ ਮੰਗਾਂ ਵਿਚੋਂ ਦਸ ਮੰਗਾਂ ਉਹਨਾਂ ਦੇ ਆਪਣੇ ਸ਼ਬਦਾਂ ਵਿਚ ਲਿਖੋ।

(੧੪) 'ਬੇਨਤੀ ਚੌਪਈ' ਵਿਚ ਆਏ ਪਦਾਂ 'ਹਮਰੇ ਦੁਸਟ' ਅਤੇ 'ਸਤ੍ਰ ਹਮਾਰੇ' ਤੋਂ ਕੀ ਭਾਵ ਹੈ ?

(੧੫) 'ਬੇਨਤੀ ਚੌਪਈ' ਵਿਚੋਂ ਸੰਸਾਰ-ਰਚਨਾ ਨਾਲ ਸੰਬੰਧਤ ਪਦਾ, ਅਰਥਾਂ ਸਹਿਤ ਲਿਖੋ।

(੧੬) ਚਾਰ ਖਾਣੀਆਂ ਕਿਹੜੀਆਂ ਹਨ ?

(੧੭) 'ਬੇਨਤੀ ਚੌਪਈ' ਵਿਚੋਂ ਅਕਾਲ ਪੁਰਖ ਦੇ ਪੰਜ ਸਰਨਾਵਾਂ (ਕਰਮ-ਨਾਮਾਂ) ਦਾ ਵਰਣਨ ਅਰਥਾਂ ਸਹਿਤ ਕਰੋ।

ਹੇਠ ਲਿਖੀਆਂ ਪੁੱਛਾਂ ਦਾ ਉੱਤਰ ਸੰਬੰਧਤ ਬਾਣੀਆਂ ਦੀਆਂ ਸਗਵੀਆਂ ਪੰਗਤੀਆਂ ਵਿਚ ਦਿਓ :

## ਬੇਨਤੀ ਚੌਪਈ

(੧) 'ਗੁਰੂ' ਦੇ ਕੀ ਲੱਛਣ ਹਨ ?
(੨) ਸੰਸਾਰ-ਰਚਨਾ ਦੀ ਸਿਰਜਨਾ ਅਤੇ ਇਸ ਦੇ ਵਿਨਾਸ਼ ਵਿਚ ਅਕਾਲ ਪੁਰਖ ਦੀ ਕਿਹੜੀ ਕਿਹੜੀ ਸ਼ਕਤੀ ਕੰਮ ਕਰਦੀ ਹੈ ?
(੩) ਜਿਹੜੇ ਮਨੁੱਖ ਮਹਾਂ ਦੇਉ ਨੂੰ 'ਸਦਾ-ਸ਼ਿਵ' ਆਖਦੇ ਹਨ, ਉਹਨਾਂ ਨੂੰ ਕਿਹੜੀ ਉਪਾਧੀ ਦਿੱਤੀ ਹੋਈ ਹੈ ?
(੪) ਕਿਹੜੇ ਜੀਵਾਂ ਦੇ 'ਦੁਸਟ ਦੋਖੀ' ਦੁਖੀ ਹੋ ਕੇ ਮਰ ਜਾਂਦੇ ਹਨ ?
(੫) ਸੰਕਟ ਕਿਨ੍ਹਾਂ ਜੀਵਾਂ ਦੇ ਕੱਟੇ ਜਾਂਦੇ ਹਨ ?
(੬) ਕਾਲ ਕਿਨ੍ਹਾਂ ਜੀਵਾਂ ਦੇ ਨੇੜੇ ਨਹੀਂ ਆ ਸਕਦਾ ?

## ਤ੍ਵ ਪ੍ਰਸਾਦਿ ਸਵਯੇ

(੧) '.....ਏਕ ਰਤੀ ਬਿਨੁ ਏਕ ਰਤੀ ਕੇ' ਕਿੰਨੇ ਨੰਬਰ ਸਵਯੇ ਵਿਚ ਹੈ ? ਇਸ ਦਾ ਅਰਥ-ਭਾਵ ਲਿਖੋ।
(੨) ਕਿਨ੍ਹਾਂ ਨੂੰ ਫਿਰ ਫਿਰ ਸਰੀਰ ਨਹੀਂ ਧਾਰਨਾ ਪੈਂਦਾ ?
(੩) ਪ੍ਰਭੂ-ਪ੍ਰਾਪਤੀ ਦਾ ਸਹੀ ਤੇ ਸੁਖੈਨ ਢੰਗ ਕੀ ਹੈ ?
(੪) 'ਕੂਰ ਕ੍ਰਿਆ' ਵਿਚ ਕੀ ਕੀ ਆਉਂਦਾ ਹੈ ?

## ਸੋਹਿਲਾ

(੧) 'ਸੋਹਿਲਾ' ਬਾਣੀ ਦੇ ਪਾਠ ਦਾ ਕੀ ਸਮਾਂ ਹੈ ?
(੨) 'ਸੋਹਿਲਾ' ਬਾਣੀ ਦਾ ਕੇਂਦਰੀ-ਭਾਵ ਲਿਖੋ।
(੩) 'ਸੋਹਿਲਾ' ਬਾਣੀ ਵਿਚ ਆਈ ਪੰਗਤੀ 'ਮਿਲਿ ਕਰਿ ਪਾਵਹੁ ਤੇਲੁ' ਤੋਂ ਕੀ ਭਾਵ ਹੈ ?
(੪) 'ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥' ਪੰਗਤੀਆਂ ਕਿਹੜੇ ਘਰ ਵੱਲ ਸੰਕੇਤ ਕਰਦੀਆਂ ਹਨ ?

(੫) 'ਸੋਹਿਲਾ' ਬਾਣੀ ਵਿਚ ਸਮੁੱਚੀ ਪ੍ਰਕਿਰਤੀ ਵੱਲੋਂ ਅਕਾਲ ਪੁਰਖ ਦੀ ਸੁਤੇ ਹੋ ਰਹੀ ਆਰਤੀ ਦਾ ਵਰਣਨ ਹੈ। ਸੰਬੰਧਤ ਪੰਗਤੀਆਂ ਅਰਥਾਂ ਸਹਿਤ ਲਿਖੋ।

(੬) 'ਸੋਹਿਲਾ' ਬਾਣੀ ਵਿਚੋਂ ਅਕਾਲ ਪੁਰਖ ਦੇ ਨਿਰਗੁਣ ਅਤੇ ਸਰਗੁਣ ਸਰੂਪ ਦੇ ਸ਼ਬਦੀ ਚਿਤਰ ਦਾ ਵਰਣਨ ਸਗਵੀਆਂ ਪੰਗਤੀਆਂ ਦੁਆਰਾ ਕਰੋ।

(੭) ਪੁੱਛਾਂ ਦੇ ਉੱਤਰ ਸਗਵੀਆਂ ਪੰਗਤੀਆਂ ਦੁਆਰਾ ਦਿਓ :

(ੳ) ਕਾਮ ਕ੍ਰੋਧ ਖੰਡ ਖੰਡ ਕਿਵੇਂ ਹੁੰਦੇ ਹਨ ?

(ਅ) ਅੰਦਰਲੀ ਜੋਤਿ ਕਿਵੇਂ ਪ੍ਰਗਟ ਹੁੰਦੀ ਹੈ ?

(ੲ) ਗੁਰੂ ਦੀ ਪ੍ਰਾਪਤੀ ਦਾ ਕੀ ਸਿੱਟਾ ਨਿਕਲਦਾ ਹੈ ?

(ਸ) ਪੁੰਨਾਂ ਵਿਚੋਂ ਵੱਡਾ ਪੁੰਨ ਕੀ ਹੈ ?

(ਹ) 'ਸੋਹਿਲਾ' ਬਾਣੀ ਵਿਚ ਕਿਹੜੇ ਕੰਡੇ ਦਾ ਜ਼ਿਕਰ ਹੈ ਤੇ ਇਹ ਕਿਨ੍ਹਾਂ ਨੂੰ ਚੁਭਦਾ ਹੈ ?

# ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ, ਬੇਨਤੀ ਚੌਪਈ ਅਤੇ ਸੋਹਿਲਾ ਬਾਰੇ

# ਮਾਡਲ ਪ੍ਰਸ਼ਨ-ਪੱਤਰ ਦੇ ਉੱਤਰ

੧— ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ ਅਤੇ ਬੇਨਤੀ ਚੌਪਈ ਤਿੰਨੇ ਬਾਣੀਆਂ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਹਨ। ਇਹਨਾਂ ਬਾਣੀਆਂ ਦੇ ਕੇਂਦਰੀ ਭਾਵ ਹੇਠ ਲਿਖੇ ਅਨੁਸਾਰ ਹਨ :

## ਜਾਪੁ ਸਾਹਿਬ ਦਾ ਕੇਂਦਰੀ ਭਾਵ

ਸ੍ਰੀ ਜਾਪੁ ਸਾਹਿਬ ਅਕਾਲ ਪੁਰਖ ਦੇ ਕਰਮ-ਨਾਮਾਂ ਦੇ ਆਧਾਰ 'ਤੇ ਉਸ ਦਾ ਸ਼ਬਦੀ ਚਿਤਰ ਪ੍ਰਸਤੁਤ ਕਰਦਾ ਹੈ। ਇਹ ਨਿਰੋਲ ਉਸਤਤਿ ਦੀ ਬਾਣੀ ਹੈ। ਇਸ ਤੋਂ ਵਿਦਤ ਹੁੰਦਾ ਹੈ ਕਿ :

ਕਰਤਾ ਪੁਰਖ ਕੇਵਲ ਇਕ ਹੈ। ਉਹ ਸਰਬ-ਸ਼ਕਤੀਮਾਨ ਤੇ ਸਰਬ-ਕਲਾ-ਸਮਰੱਥ ਹੈ। ਹੋਰ ਕੋਈ ਉਸ ਦਾ ਸਾਨੀ ਨਹੀਂ। ਕਰਤਾ ਪੁਰਖ ਦੀ ਹੋਂਦ ਆਪਣੇ ਆਪ ਤੋਂ ਹੈ, ਅਥਵਾ, ਉਹ ਸੁਤੇ-ਪ੍ਰਕਾਸ਼ ਹੈ ਤੇ ਜਨਮ ਮਰਨ ਤੋਂ ਰਹਿਤ ਹੈ।

ਵਾਹਿਗੁਰੂ ਅਦ੍ਰਿਸ਼ਟ ਹੈ, ਪਰ ਇਹ ਨਾਨਾ-ਪ੍ਰਕਾਰੀ ਦ੍ਰਿਸ਼ਟਮਾਨ ਰਚਨਾ ਉਸ ਨੇ ਹੀ ਰਚੀ ਹੋਈ ਹੈ, ਜਿਸ ਵਿਚ ਉਹ ਪੂਰਨ ਤੌਰ 'ਤੇ ਇਕ-ਰਸ ਵਿਆਪਕ ਹੋ ਰਿਹਾ ਹੈ। ਰਚਨਾ ਦੇ ਰਚਣਹਾਰ ਹੋਣ ਦੇ ਨਾਤੇ ਉਹ ਨਿਰਵੈਰ ਹੈ।

ਉਸ ਦੇ ਦੋ ਸਰੂਪ ਮਿਥੇ ਗਏ ਹਨ : ਪਹਿਲਾ ਅਦ੍ਰਿਸ਼ਟ ਨਿਰਗੁਣ ਸਰੂਪ,

ਜਿਸ ਦਾ ਕੋਈ ਮਾਦੀ ਵਜੂਦ, ਰੂਪ, ਰੇਖ, ਭੇਖ, ਰੰਗ, ਜਾਤ, ਪਾਤ, ਨਾਮ, ਠਾਮ, ਦੇਸ਼, ਵੇਸ, ਆਦਿ ਨਹੀਂ, ਇਹ ਨਿਰਗੁਣ ਸਰੂਪ ਮਾਇਆ ਦੇ ਤਿੰਨਾਂ ਗੁਣਾਂ ਤੋਂ ਅਤੀਤ ਹੈ। ਦੂਜਾ ਸਰਗੁਣ ਸਰੂਪ ਹੈ, ਜੋ ਰਚਨਾ ਦੇ ਵੱਖ ਵੱਖ ਨਾਮਾਂ, ਜਾਤਾਂ, ਰੂਪਾਂ, ਰੰਗਾਂ ਵਿਚ ਦ੍ਰਿਸ਼ਟਮਾਨ ਹੈ। ਦ੍ਰਿਸ਼ਟਮਾਨ ਸਰਗੁਣ ਸਰੂਪ ਦੇ ਮੋਟੇ ਤੌਰ 'ਤੇ ਤਿੰਨ ਗੁਣ ਹਨ : ਰਜੋ, ਤਮੋ, ਸਤੋ। ਸਾਰੀ ਸਰਗੁਣ ਰਚਨਾ ਉਤਪਤੀ, ਪ੍ਰਗਤੀ ਅਤੇ ਵਿਨਾਸ਼ ਵਿਚ ਹੈ, ਪਰ ਨਿਰਗੁਣ ਬ੍ਰਹਮ ਅਜਨਮ, ਇਕ-ਰਸ ਅਤੇ ਅਬਿਨਾਸ਼ੀ ਹੈ।

ਵਾਹਿਗੁਰੂ ਸਾਰੇ ਜੀਵ-ਜੰਤੂਆਂ ਦਾ ਰਚਨਹਾਰ (ਕਰਤਾ), ਪਾਲਨਹਾਰ (ਭਰਤਾ) ਅਤੇ ਮਾਰਨਹਾਰ (ਹਰਤਾ) ਹੈ।

ਦ੍ਰਿਸ਼ਟਮਾਨ ਜੋ ਕੁਝ ਵੀ ਮਨੁੱਖੀ ਮਨ ਨੂੰ ਪ੍ਰਭਾਵਤ ਕਰਦਾ ਹੈ, ਸੁੰਦਰ ਜਾਂ ਕਰੂਪ, ਸੁਖਦਾਈ ਜਾਂ ਦੁਖਦਾਈ, ਉਸ ਸਭ ਕੁਝ ਦਾ ਸੋਮਾ ਕਰਤਾ ਪੁਰਖ ਆਪ ਹੈ।

ਸ੍ਰੀ ਜਾਪੁ ਸਾਹਿਬ ਵਿਚ ਕਰਤਾ ਪੁਰਖ ਦੇ ਨਿਰਗੁਣ ਅਤੇ ਸਰਗੁਣ ਸਰੂਪ ਦੇ ਵੱਖ ਵੱਖ ਕਰਮ-ਨਾਮ ਵਰਣਨ ਕਰ ਕੇ, ਉਸ ਨੂੰ ਬਾਰੰ-ਬਾਰ ਨਮਸਕਾਰ ਕੀਤੀ ਹੋਈ ਹੈ।

## ਤ੍ਵ ਪ੍ਰਸਾਦਿ ਸਵਯੇ ਬਾਣੀ ਦਾ ਕੇਂਦਰੀ ਭਾਵ

'ਤ੍ਵ ਪ੍ਰਸਾਦਿ ਸਵਯੇ' ਨਾਮ ਦੀ ਬਾਣੀ ਜੀਵ ਦੀ ਸੁਰਤਿ ਨੂੰ ਕਰਮ-ਕਾਂਡ ਅਤੇ ਮਾਇਕੀ ਐਸ਼ਵਰਜ ਵੱਲ ਲਗਾਉ ਤੋਂ ਹੋੜ ਕੇ ਸਰਬ-ਸ਼ਕਤੀਮਾਨ ਤੇ ਸਰਬ-ਕਲਾ-ਸਮਰੱਥ ਅਕਾਲ ਪੁਰਖ ਦੇ ਚਰਨਾਂ ਨਾਲ ਜੋੜਦੀ ਹੈ। ਪ੍ਰਭੂ-ਪ੍ਰੀਤੀ ਦੇ ਟਾਕਰੇ 'ਤੇ ਅਨਿਕ ਪ੍ਰਕਾਰੀ ਕਰਮ-ਕਾਂਡ, ਜਿਹਾ ਕਿ ਤੀਰਥ-ਇਸ਼ਨਾਨ, ਸੁਚ-ਸੰਜਮ, ਜਤ ਸਤ, ਦਇਆ, ਦਮ, ਦਾਨ, ਨੇਮ ਆਦਿ, ਇਹ ਸਾਰੇ ਤੁਛ ਹਨ ਤੇ ਕਿਸੇ ਲੇਖੇ ਨਹੀਂ।

ਮਾਇਕੀ ਐਸ਼ਵਰਜ਼, ਜਿਵੇਂ ਕਿ ਰਾਜ ਸਾਜ, ਜਾਹੋ ਜਲਾਲ, ਲਾਉ ਲਸ਼ਕਰ, ਧਨ ਦੌਲਤ, ਹਾਥੀ ਘੋੜੇ, ਇਤਿਆਦਿ, ਐਸ਼ੋ-ਇਸ਼ਰਤ ਤੇ ਸਾਜੋ-ਸਮਾਨ ਨਾਸ਼ਮਾਨ ਹਨ ਤੇ ਅੰਤ ਨੂੰ ਮਨੁੱਖ ਦੇ ਨਾਲ ਨਹੀਂ ਨਿਭਦੇ। ਪ੍ਰਭੂ-ਕਿਰਪਾ ਤੋਂ ਵਾਂਜੇ ਵੱਡੇ ਵੱਡੇ ਸ਼ਕਤੀਸ਼ਾਲੀ ਰਾਜਿਆਂ ਨੂੰ ਵੀ ਇਥੋਂ

ਹੱਥ ਝਾੜ ਕੇ ਕੂਚ ਕਰਨਾ ਪੈਂਦਾ ਹੈ।

ਸਰੀਰਕ ਬਲ, ਬਹਾਦਰੀ ਤੇ ਧਨ-ਸੰਪਤੀ ਸਭ ਕਾਸੇ ਦਾ ਦਾਤਾ ਕੇਵਲ ਅਕਾਲ ਪੁਰਖ ਹੈ, ਬਾਕੀ ਸਾਰੇ ਉਸ ਦੇ ਦਰ ਦੇ ਮੰਗਤੇ ਹਨ।

ਅਕਾਲ ਪੁਰਖ ਦੀ ਅਜ਼ਲੀ ਰਜ਼ਾਅ ਵਿਚ ਸਾਰੇ ਸਤ-ਪੁਰਸ਼ ਪ੍ਰਸੰਨ-ਚਿਤ ਵਿਚਰਦੇ ਹਨ ਤੇ ਵਿਚਰਦੇ ਰਹਿਣਗੇ। ਉਹਨਾਂ ਦੀ ਸਦਾ ਜੈ ਅਤੇ ਉਹਨਾਂ ਦਾ ਮੰਦਾ ਚਿਤਵਣ ਵਾਲੇ ਦੁਸ਼ਟਾਂ ਦੀ ਸਦਾ ਖੈ ਹੁੰਦੀ ਆਈ ਹੈ ਤੇ ਹੁੰਦੀ ਰਵ੍ਹੇਗੀ।

ਵਿਖਾਵੇ ਦੇ ਕਰਮਾਂ ਨਾਲ ਮਨ ਦੀ ਮੈਲ ਨਹੀਂ ਧੁਪਦੀ, ਚਿਤ-ਬਿਰਤੀ ਵਿਸ਼ੈਣੀ (ਵਿਸ਼ੇ-ਪੂਰਤ) ਹੀ ਰਹਿੰਦੀ ਹੈ। ਪ੍ਰਭੂ-ਪ੍ਰਾਪਤੀ ਦਾ ਸਫਲ ਵਸੀਲਾ ਕੇਵਲ ਪ੍ਰੇਮ ਹੈ।

ਮੂਰਤੀ ਜਾਂ ਸ਼ਿਵ-ਲਿੰਗ ਦੀ ਪੂਜਾ ਕਰਨੀ, ਕਬਰਿਸਤਾਨ ਦੀ ਪ੍ਰਸਤਸ਼ ਕਰਨੀ, ਅਠਾਮ੍ਹ ਵਾਹਿਗੁਰੂ ਦੀ ਹੋਂਦ-ਹਸਤੀ ਨੂੰ ਕਿਸੇ ਵਿਸ਼ੇਸ਼ ਸਥਾਨ ਜਾਂ ਦਿਸ਼ਾ ਵਿਚ ਸੀਮਤ ਜਾਣਨਾ, ਇਹ ਸਭ ਕੂਰ-ਕਿਰਿਆ ਹੈ, ਜਿਸ ਵਿਚ ਸਾਰਾ ਜਗਤ ਗ੍ਰਸਿਆ ਪਿਆ ਹੈ। ਇਸ ਨਾਲ ਪ੍ਰਭੂ ਦਾ ਭੇਦ ਨਹੀਂ ਲੱਭ ਸਕਦਾ।

## 'ਬੇਨਤੀ ਚੌਪਈ' ਬਾਣੀ ਦਾ ਕੇਂਦਰੀ-ਭਾਵ

ਜਿਵੇਂ ਇਸ ਬਾਣੀ ਦੇ ਸਿਰਲੇਖ ਤੋਂ ਹੀ ਵਿਦਤ ਹੈ, ਇਹ ਬਾਣੀ 'ਬੇਨਤੀ' ਹੈ। ਇਸ ਵਿਚ ਅਕਾਲ ਪੁਰਖ ਤੋਂ ਯਾਚਨਾ ਕੀਤੀ ਗਈ ਹੈ। ਬੇਨਤੀ ਦੀਆਂ ਪ੍ਰਮੁਖ ਮੰਗਾਂ ਇਹ ਹਨ :

(ੳ) ਮੇਰੀ ਅਤੇ ਮੇਰੇ ਸਿਖ-ਪਰਵਾਰ ਦੀ ਦੁਸ਼ਟ-ਦੋਖੀਆਂ ਅਤੇ ਕਾਲ ਦੇ ਭੈ ਤੋਂ ਰੱਖਿਆ ਹੋਵੇ। ਦੁਸ਼ਟ-ਦੋਖੀਆਂ ਦਾ ਨਾਸ ਹੋਵੇ।

(ਅ) ਅਕਾਲ ਪੁਰਖ ਦੇ ਭਜਨ ਦੀ ਦਾਤਿ, ਅਥਵਾ, ਚਰਨਾਂ ਦੀ ਪ੍ਰੀਤ ਪ੍ਰਾਪਤ ਹੋਵੇ।

(ੲ) ਅਕਾਲ ਪੁਰਖ ਉੱਤੇ ਪੂਰਨ ਸ਼ਰਧਾ ਅਤੇ ਦ੍ਰਿੜ੍ਹ ਨਿਸਚੇ ਦੀ ਦਾਤਿ ਮਿਲੇ।

(ਸ) ਜੀਵਨ ਦੇ ਹਰ ਪੱਖ ਵਿਚ ਸਹਾਇਤਾ ਹੋਵੇ।

ਚੌਪਈ ਵਿਚ ਹੇਠ ਲਿਖੇ ਨੁਕਤੇ ਵੀ ਸਪੱਸ਼ਟਾਏ ਗਏ ਹਨ :

(ੳ) ਇਸ ਕਾਲ ਦੇ ਤਮਾਸ਼ੇ ਵਿਚ ਮਨੁੱਖ ਤਾਂ ਕੀ, ਬ੍ਰਹਮਾ, ਬਿਸ਼ਨ, ਮਹੇਸ਼ ਵੀ ਕਾਲ-ਵੱਸ ਹਨ।

(ਅ) ਗੁਰੂ ਉਹ ਪਰਮ ਹਸਤੀ ਹੈ ਜੋ ਸ੍ਰਿਸ਼ਟੀ ਦੇ ਆਦਿ ਵਿਚ ਵੀ ਮੌਜੂਦ ਸੀ ਤੇ ਅੰਤ ਵਿਚ ਵੀ ਰਵ੍ਹੇਗੀ।

(ੲ) ਸੰਸਾਰ-ਰਚਨਾ ਪ੍ਰਭੂ ਦੇ ਆਪਣੇ ਹੁਕਮ ਵਿਚ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦੁਆਰਾ ਹੋਈ ਹੈ।

(ਸ) ਸੰਸਾਰ ਦੀ ਪ੍ਰਥਮ ਸਿਰਜਨਾ ਬਾਰੇ ਕਿਸੇ ਨੂੰ ਗਿਆਨ ਨਹੀਂ। ਕਰਤਾ ਪੁਰਖ ਜਦ ਚਾਹੇ, ਆਪਣੀ 'ਉਦਰਕਖਣ' ਸ਼ਕਤੀ ਦੁਆਰਾ ਨਾਨਾ-ਪ੍ਰਕਾਰੀ ਰਚਨਾ ਨੂੰ ਹੋਂਦ ਵਿਚ ਲੈ ਆਉਂਦਾ ਹੈ ਅਤੇ ਆਪਣੀ ਰਜ਼ਾਅ ਵਿਚ 'ਆਕਰਖਣ' ਸ਼ਕਤੀ ਦੀ ਵਰਤੋਂ ਕਰ ਕੇ ਸਾਰੀ ਦ੍ਰਿਸ਼ਟਮਾਨ ਰਚਨਾ ਨੂੰ ਆਪਣੇ ਵਿਚ ਹੀ ਲੀਨ ਕਰ ਲੈਂਦਾ ਹੈ।

(ਹ) ਦੁਖ ਸੁਖ ਤੋਂ ਨਿਰਲੇਪ ਵਾਹਿਗੁਰੂ ਸੰਤਾਂ ਦੇ ਦੁਖੀ ਕੀਤੇ ਜਾਣ 'ਤੇ ਦੁਖ ਅਨੁਭਵ ਕਰਦਾ ਹੈ ਅਤੇ ਉਨ੍ਹਾਂ ਦੇ ਸੁਖੀ ਹੋਣ 'ਤੇ ਸੁਖ ਮਹਿਸੂਸ ਕਰਦਾ ਹੈ।

(ਕ) ਨਿਰਗੁਣ ਅਕਾਲ ਪੁਰਖ ਹੀ ਆਪਣੀ ਰਜ਼ਾਅ ਵਿਚ ਸਰਗੁਣ ਰਚਨਾ ਰਚ ਕੇ ਕਿਤੇ ਅਮੀਰ ਹੋਈ ਬੈਠਾ ਹੈ, ਕਿਤੇ ਕੰਗਾਲ। ਕਰਤਾ ਪੁਰਖ ਆਪ ਹੀ ਕਿਤੇ ਬ੍ਰਹਮਾ ਬਣਿਆ ਹੋਇਆ ਹੈ, ਕਿਤੇ ਬਿਸ਼ਨ ਅਤੇ ਕਿਤੇ ਮਹੇਸ਼। ਇਹ ਤ੍ਰਿਮੂਰਤੀ (ਬ੍ਰਹਮਾ, ਬਿਸ਼ਨ ਤੇ ਮਹੇਸ਼) ਵਾਹਿਗੁਰੂ ਦੀ ਸਾਜੀ ਹੋਈ ਹੈ ਅਤੇ ਹੁਕਮ ਵਿਚ ਕਾਰ ਕਰਦੀ ਹੈ। ਸਦਾ-ਸ਼ਿਵ (ਸਦਾ-ਥਿਰ ਰਹਿਣ ਵਾਲਾ) ਵਾਹਿਗੁਰੂ ਹੈ, ਮਹਾਂਦੇਉ ਨਹੀਂ। ਪੱਥਰ ਦੀ ਮੂਰਤੀ ਨੂੰ ਪਰਮਾਤਮਾ ਜਾਣਨਾ ਮਹਾਂ ਮੂਰਖਤਾ ਹੈ।

(ਖ) ਸ੍ਰੀ ਅਸਿਧੁਜ, ਖੜਗਕੇਤ ਆਦਿ ਸਰਨਾਵਾਂ ਵਾਲਾ ਅਕਾਲ ਪੁਰਖ ਸਰਬ-ਸ਼ਕਤੀਮਾਨ ਹੈ, ਉਸ ਦਾ ਤਨਕ ਮਾਤ੍ਰ ਸਿਮਰਨ ਜੀਵ ਨੂੰ ਕਾਲ-ਜਾਲ ਤੋਂ ਮੁਕਤ ਕਰ ਦਿੰਦਾ ਹੈ। ਉਸ ਦੀ ਚਰਨ ਸ਼ਰਨ ਵਿਚ ਸਾਰੇ ਦੁਸ਼ਟ ਅਰਿਸ਼ਟ ਖੈ ਹੋ ਜਾਂਦੇ ਹਨ।

੨— ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ ਅਤੇ ਬੇਨਤੀ ਚੌਪਈ, ਇਹ ਤਿੰਨੇ ਪਾਵਨ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਹਨ ਅਤੇ ਇਹ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹਨ। (ਉਪ੍ਰੋਕਤ ਬਾਣੀਆਂ ਦੇ ਨੌਂਵੇਂ ਪਦੇ ਦੇ ਅਰਥਾਂ ਲਈ ਦੇਖੋ, ਸਟੀਕ।)

੩— (ੳ) ਵਾਹਿਗੁਰੂ ਅਦ੍ਰਿਸ਼ਟ ਹੈ, ਪਰ ਸਾਰੀ ਦ੍ਰਿਸ਼ਟਮਾਨ ਮਾਦੀ (Material) ਰਚਨਾ ਉਸ ਨੇ ਹੀ ਰਚੀ ਹੋਈ ਹੈ ਤੇ ਸਾਰੀ ਰਚਨਾ ਵਿਚ ਉਹ ਇਕ-ਰਸ ਵਿਆਪਕ ਹੋਇਆ ਪਿਆ ਹੈ। ਇਸ ਸਥਿਤੀ ਦੇ ਆਧਾਰ 'ਤੇ ਵਾਹਿਗੁਰੂ ਦੇ ਦੋ ਪ੍ਰਮੁੱਖ ਸਰੂਪ ਮਿਥੇ ਗਏ ਹਨ—ਸਰਗੁਣ ਸਰੂਪ ਅਤੇ ਨਿਰਗੁਣ ਸਰੂਪ।

## ਸਰਗੁਣ ਸਰੂਪ

ਉਹ ਸਰੂਪ, ਜੋ ਦ੍ਰਿਸ਼ਟਮਾਨ ਮਾਇਕੀ ਰਚਨਾ (ਪ੍ਰਕਿਰਤੀ) 'ਚੋਂ ਪ੍ਰਗਟ ਹੁੰਦਾ ਹੈ। ਦ੍ਰਿਸ਼ਟਮਾਨ ਮਾਇਕੀ ਰਚਨਾ ਦੇ ਤ੍ਰੈ ਗੁਣ ਹਨ:

(i) ਸਤੋ ਗੁਣ (ਜੋ ਗੁਣ ਮਨੁੱਖੀ ਮਨ 'ਤੇ ਸਾਤਵਿਕ ਪ੍ਰਭਾਵ ਪਾਉਂਦਾ ਹੈ, ਜਿਵੇਂ ਸਤ, ਸੰਤੋਖ, ਦਇਆ, ਧਰਮ, ਧੀਰਜ, ਆਦਿ)।

(ii) ਰਜੋ ਗੁਣ (ਜੋ ਗੁਣ ਮਨੁੱਖੀ ਮਨ 'ਤੇ ਰਾਜਸਿਕ ਪ੍ਰਭਾਵ ਪਾਉਂਦਾ ਹੈ, ਜਿਵੇਂ ਰਾਜਸੀ ਠਾਠ ਬਾਠ, ਸ਼ਾਨੋ ਸ਼ੌਕਤ, ਧਨ ਸੰਪਤੀ, ਰਿਧੀ ਸਿਧੀ, ਆਦਿ)।

(iii) ਤਮੋ ਗੁਣ (ਜੋ ਗੁਣ ਮਨੁੱਖੀ ਮਨ 'ਤੇ ਤਾਮਸਿਕ ਪ੍ਰਭਾਵ ਪਾਉਂਦਾ ਹੈ, ਜਿਵੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਅਗਿਆਨਤਾ, ਆਦਿ)।

## ਨਿਰਗੁਣ ਸਰੂਪ

ਉਹ ਸਰੂਪ, ਜੋ ਅਦ੍ਰਿਸ਼ਟ ਹੈ ਅਤੇ ਮਾਇਆ ਦੇ ਤਿੰਨਾਂ ਗੁਣਾਂ ਤੋਂ ਅਤੀਤ ਹੈ।

### (ਅ) (i) ਸਰਗੁਣ ਸਰੂਪ ਦੇ ਕਰਮ-ਨਾਮ

ਸਤੋ ਗੁਣੀ: ਦੇਵ ਦੇਵੇ, ਦਾਨ ਦਾਨੇ, ਕ੍ਰਿਪਾਲੰ ਸਰੂਪੇ, ਕਰੁਣਾਕਰ, ਕਰੁਣਾਲਯ।
ਰਜੋ ਗੁਣੀ: ਰਾਜ ਰਾਜੇ, ਸ਼ਾਹ ਸ਼ਾਹੇ, ਬਾਂਕ ਬੰਕੇ, ਨ੍ਰਿਪ ਨਾਇਕ।
ਤਮੋ ਗੁਣੀ: ਕਾਲਾਨ ਕਾਲ, ਅੰਧਕਾਰੇ, ਕ੍ਰੂਰ ਕਰਮੇ, ਕਲਹ ਕਰਤਾ।

### (ii) ਨਿਰਗੁਣ ਸਰੂਪ ਦੇ ਕਰਮ ਨਾਮ

ਅਨਾਤਮ, ਅਤੱਤ, ਅਭੂ, ਅਰੂਪ, ਅਕਾਏ, ਅਜਾਏ, ਅਨਾਦੇ, ਅਰੰਗੇ, ਅਸਰਗੇ, ਅਨਾਮੰ।
(ਅਰਥਾਂ ਲਈ ਦੇਖੋ ਸਟੀਕ।)

੪— ਸ੍ਰੀ ਜਾਪੁ ਸਾਹਿਬ ਵਿਚ ਆਏ 'ਸਰਬ ਨਾਮ' ਪਦ ਦਾ ਅਰਥ ਹੈ: "ਉਹ ਨਾਮ ਜੋ ਵਾਹਿਗੁਰੂ ਦੇ ਸਮੁੱਚੇ ਸਰੂਪ ਨੂੰ ਨਿਰੂਪਣ ਕਰੇ"। ਕਰਮ-ਨਾਮ ਦਾ ਅਰਥ ਹੈ: "ਕਰਮਾਂ ਦੇ ਆਧਾਰ 'ਤੇ ਬਣੇ ਨਾਮ"।

### ਸਮ-ਅਰਥੀ ਕਰਮ-ਨਾਮ

(੧) ਅਜਨਮ—ਅਜੂ। (੨) ਸੂਰਜ ਸੂਰਜੇ—ਭਾਨ ਭਾਨੇ। (੩) ਅਗਾਹ—ਅਗਾਧ। (੪) ਚੰਦ੍ਰ ਚੰਦ੍ਰੇ—ਮਾਹ ਮਾਹੇ। (੫) ਅਭੂਤੇ—ਅਤਤੰ।

੫— (ੳ) 'ਕਰਤਾ' ਤੋਂ ਭਾਵ ਹੈ—ਕਰਨ ਵਾਲਾ; ਜਿਵੇਂ ਸਰਬੰ ਕਰਤਾ, ਚੱਤ੍ਰ ਚੱਕ੍ਰ ਕਰਤਾ, ਕਰੀਅੰ।

(ਅ) 'ਭਰਤਾ' ਤੋਂ ਭਾਵ ਹੈ—ਭਰਨ ਵਾਲਾ, ਅਥਵਾ, ਪਾਲਣ ਪੋਸਣ ਕਰਨ ਵਾਲਾ; ਜਿਵੇਂ ਸਰਬੰ ਭਰਤਾ, ਸਰਬ ਪਾਲਕ, ਸਰਬ ਪਾਲੇ, ਸਰਬ ਪੋਖੇ।

(ੲ) 'ਹਰਤਾ' ਤੋਂ ਭਾਵ ਹੈ—ਲੈਅ (ਨਾਸ਼) ਕਰਨ ਵਾਲਾ; ਜਿਵੇਂ ਸਰਬ ਖਾਪੇ, ਪ੍ਰਮਾਥੰ ਪ੍ਰਮਾਥੇ, ਕਾਲ ਕਾਲੇ, ਸਰਬੰ ਪ੍ਰਣਾਸੀ, ਸਰਬ ਭੰਜਨ, ਸਰਬ ਘਾਇਕ।

(ਅਰਥਾਂ ਲਈ ਦੇਖੋ, ਸਟੀਕ)

੬— ਸ੍ਰੀ ਜਾਪੁ ਸਾਹਿਬ ਵਿਚ ਆਏ ਦਸ ਅਰਬੀ ਫ਼ਾਰਸੀ ਦੇ ਸ਼ਬਦ ਤੇ ਉਨ੍ਹਾਂ ਦੇ ਅਰਥ ਇਸ ਪ੍ਰਕਾਰ ਹਨ:

ਮੁਦਾਮ (ਹਮੇਸ਼ਾ)। ਅਜ਼ੀਜ਼ (ਪਿਆਰਾ)। ਰਫ਼ੀਕ (ਮਿੱਤਰ)। ਅਮੀਕ (ਡੂੰਘਾ)। ਸਲਾਮ (ਸਲਾਮਤ)। ਚਰਾਗ (ਦੀਵਾ)। ਜਮਾਲ (ਕੋਮਲ ਸੁੰਦਰਤਾ)। ਰਾਜ਼ਕ (ਰੋਜ਼ੀ ਦੇਣ ਵਾਲਾ)। ਗਰੀਬੁਲ ਨਿਵਾਜ਼ (ਗ਼ਰੀਬਾਂ ਨੂੰ ਨਿਵਾਜਣ ਵਾਲਾ)। ਹਰੀਫ਼ੁਲ ਸ਼ਿਕੰਨ (ਵੈਰੀਆਂ ਨੂੰ ਮਾਰਨ ਵਾਲਾ)।

੭— ਸ੍ਰੀ ਜਾਪੁ ਸਾਹਿਬ ਵਿਚ ਬ੍ਰਜ ਭਾਸ਼ਾ ਅਤੇ ਅਰਬੀ ਫ਼ਾਰਸੀ ਦੇ ਸੁਮੇਲ ਵਾਲੇ ਸ਼ਬਦ ਅਤੇ ਉਨ੍ਹਾਂ ਦੇ ਅਰਥ ਇਸ ਪ੍ਰਕਾਰ ਹਨ:

ਹਮੇਸੁਲ ਰਵੰਨ—ਸਦਾ ਰਵਣ (ਜਪੇ ਅਤੇ ਮਾਣੇ ਜਾਣ) ਜੋਗ।

ਸਰਬੰ ਕਲੀਮੇ—ਸਾਰਿਆਂ ਵਿਚ ਕਲਾਮ ਕਰਨ (ਬੋਲਣ) ਵਾਲਾ।

ਹਮੇਸੁਲ ਅਭੇਖ—ਸਦੀਵਕਾਲ ਭੇਖ-ਰਹਿਤ।

ਰੁਜੂਅਲ ਨਿਧਾਨੇ—ਸਭਨਾਂ ਦੀ ਤਵੱਜੋ (ਧਿਆਨ) ਦਾ ਖ਼ਜ਼ਾਨਾ ਅਥਵਾ ਕੇਂਦਰ।

ਬਹਿਸ਼ਤੁਲ ਨਿਵਾਸ—ਸੁਰਗ ਵਿਚ ਨਿਵਾਸ ਦੇਣ ਵਾਲਾ।

੮— ਨਿਰਗੁਣ ਸਰੂਪ ਅਤੇ ਸਰਗੁਣ ਸਰੂਪ ਦੇ ਭੇਦ ਕਰ ਕੇ ਪਰਸਪਰ ਵਿਰੋਧੀ ਸ਼ਬਦ:

ਅਰੂਪੇ (ਰੂਪ ਰਹਿਤ)—ਸਰੂਪੇ (ਸੁੰਦਰ ਸਰੂਪ ਵਾਲਾ)।

ਅਨਾਤਮ (ਆਤਮਾ ਰਹਿਤ)—ਪਰਮਾਤਮ (ਮਹਾਨ ਆਤਮਾ)।

ਅਤੱਤੰ (ਤੱਤਾਂ ਤੋਂ ਰਹਿਤ)—ਪਰਮ ਤਤੰ (ਮਹਾਨ ਤੱਤ, ਅਥਵਾ, ਮਾਦੀ ਤੱਤਾਂ ਨੂੰ ਸੱਤਾ ਦੇਣ ਵਾਲਾ)।

ਅਦੇਸੇ (ਦੇਸ ਰਹਿਤ)—ਸਰਬ ਦੇਸੇ (ਸਾਰਿਆਂ ਦੇਸਾਂ ਵਿਚ ਵਿਆਪਕ)।

ਸੁ ਏਕੈ (ਕੇਵਲ ਇਕ ਹੈਂ)—ਅਨੇਕੈ (ਬੇਅੰਤ ਰੂਪਾਂ ਵਾਲਾ ਹੈਂ)।

੯— ਨਿਸ਼ੇਧ ਅਰਥਕ ਅਗੇਤਰਾਂ ਵਾਲੇ ਕਰਮ-ਨਾਮ, ਉਨ੍ਹਾਂ ਦੇ ਅਰਥ ਅਤੇ ਨਿਸ਼ੇਧ-ਅਰਥਕ ਅਗੇਤਰ:

ਨ੍ਰਿਨਾਮ—ਨਾਮ-ਰਹਿਤ—ਨ੍ਰਿ

ਨ੍ਰਿਕਾਮ—ਕਾਮਨਾ-ਰਹਿਤ—ਨ੍ਰਿ

ਨ੍ਰਿਭਰਮੇ—ਭਰਮ-ਰਹਿਤ—ਨ੍ਰਿ
ਨ੍ਰਿਤਾਪੇ—ਤਿੰਨਾਂ ਤਾਪਾਂ ਤੋਂ ਰਹਿਤ—ਨ੍ਰਿ
ਅਰੂਪ—ਰੂਪ-ਰਹਿਤ—ਅ
ਅਭੰਜ—ਨਾਸ-ਰਹਿਤ—ਅ
ਅਦੇਸ—ਦੇਸ-ਰਹਿਤ—ਅ
ਅਕਾਲੇ—ਕਾਲ-ਰਹਿਤ—ਅ
ਨ ਸਤ੍ਰੈ—ਸ਼ੱਤਰੂ ਅਥਵਾ ਵੈਰੀ ਰਹਿਤ—ਨ
ਨ ਮਿਤ੍ਰੈ—ਮਿੱਤਰ-ਰਹਿਤ—ਨ

## ਤ੍ਵ ਪ੍ਰਸਾਦਿ ਸਵਯੇ

੧੦—'ਤ੍ਵ ਪ੍ਰਸਾਦਿ ਸਵਯੇ' ਨਾਮੀ ਬਾਣੀ ਵਿਚ ਕਰਮ-ਕਾਂਡ ਦੇ ਖੰਡਨ ਨਾਲ ਸੰਬੰਧ ਰੱਖਣ ਵਾਲੇ ਸਵਯਾਂ ਦਾ ਕ੍ਰਮ ਨੰ: ੪ (ਤੀਰਥ ਨਾਨ.....), ਨੰ: ੯ (ਕਹਾ ਭਯੋ.....) ਅਤੇ ਨੰ: ੧੦ (ਕਾਹੂ ਲੈ ਪਾਹਨੁ.....) ਹੈ।
(ਅਰਥਾਂ ਲਈ ਦੇਖੋ, ਸਟੀਕ)

੧੧—ਸਵਯਾ ਨੰ: ੩ (ਜੀਤ ਫਿਰੈ ਸਭ.....) ਵਿਚ ਨਿਰੂਪਣ ਕੀਤਾ ਹੋਇਆ ਹੈ ਕਿ ਵਾਹਿਗੁਰੂ ਦੇ ਭਜਨ ਤੋਂ ਬਗ਼ੈਰ ਐਸ਼ਵਰਜ ਨੂੰ ਪ੍ਰਾਪਤ ਰਾਜੇ ਮਹਾਰਾਜੇ ਵੀ ਜਮਪੁਰੀ ਨੂੰ ਪਧਾਰ ਗਏ।
(ਅਰਥਾਂ ਲਈ ਦੇਖੋ, ਸਟੀਕ)

੧੨—"ਦਾਤਾ ਕੇਵਲ ਇਕ ਅਕਾਲ ਪੁਰਖ ਹੈ ਤੇ ਸਾਰੇ ਜੀਵ ਉਸ ਪ੍ਰਭੂ-ਦਾਤੇ ਦੇ ਦਰ 'ਤੇ ਮੰਗਤੇ ਹਨ", ਇਸ ਭਾਵ ਨੂੰ ਸਵਯਾ ਨੰ: ੬ (ਬੀਰ ਅਪਾਰ.....) ਦਰਸਾਉਂਦਾ ਹੈ।
(ਅਰਥਾਂ ਲਈ ਦੇਖੋ, ਸਟੀਕ)

## ਬੇਨਤੀ ਚੌਪਈ

੧੩—ਬੇਨਤੀ ਚੌਪਈ ਵਿਚ ਅੰਕਿਤ ਦਸ ਮੰਗਾਂ ਲਈ ਦੇਖੋ ਸੰਬੰਧਤ ਬਾਣੀ ਦਾ ਅੰਕ ਨੰ: ੧ ਤੋਂ ੬ (ਸਾਰੀਆਂ ਤੁਕਾਂ ਲਿਖਣੀਆਂ ਹਨ)।

੧੪—ਬੇਨਤੀ ਚੌਪਈ ਵਿਚ ਆਏ ਪਦ 'ਹਮਰੇ ਦੁਸਟ' ਅਤੇ 'ਸਤ੍ਰੁ ਹਮਾਰੇ' ਤੋਂ ਭਾਵ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇਹਨਾਂ ਪੰਜ ਵਿਕਾਰਾਂ ਅਤੇ ਇਨ੍ਹਾਂ ਵਿਕਾਰਾਂ ਵਿਚ ਗ੍ਰਸਤ ਵਿਕਾਰੀ ਮਨੁੱਖਾਂ ਤੋਂ ਹੈ।

੧੫—ਬੇਨਤੀ ਚੌਪਈ ਸਾਹਿਬ ਵਿਚ ਸੰਸਾਰ-ਰਚਨਾ ਨਾਲ ਸੰਬੰਧਤ ਪਦੇ ਨੰ: ੧੩ (ਜਬ ਉਦਕਰਖ ਕਰਾ.....), ਨੰ: ੧੭ (ਆਪ ਆਪਨੀ ਬੁਧਿ.....), ਅਤੇ ਨੰ: ੧੮ (ਏਕੈ ਰੂਪ ਅਨੂਪ.....) ਹਨ।
(ਅਰਥਾਂ ਲਈ ਦੇਖੋ, ਸਟੀਕ)

੧੬—ਚਾਰ ਖਾਣੀਆਂ : ਅੰਡਜ (ਅੰਡਿਆਂ ਤੋਂ ਉਤਪਤੀ ਦਾ ਮੂਲ-ਸ੍ਰੋਤ), ਜੇਰਜ (ਜੇਰ ਤੋਂ ਉਤਪਤੀ ਦਾ ਮੂਲ-ਸ੍ਰੋਤ), ਸੇਤਜ (ਪਸੀਨੇ ਤੋਂ ਉਤਪਤੀ ਦਾ ਮੂਲ-ਸ੍ਰੋਤ) ਅਤੇ ਉਤਭੁਜ (ਧਰਤੀ ਤੋਂ ਉਤਪਤੀ ਦਾ ਮੂਲ-ਸ੍ਰੋਤ) ਹਨ। (ਦੇਖੋ, ਪਦਾ ਨੰ: ੧੮)

੧੭—ਬੇਨਤੀ ਚੌਪਈ ਵਿਚੋਂ ਅਕਾਲ ਪੁਰਖ ਦੇ ਕਰਮ-ਨਾਮਾਂ ਦਾ ਵਰਣਨ : (੧) ਕਰਤਾਰ (ਰਚਨਾ ਦਾ ਕਰਤਾ)। (੨) ਸ੍ਰੀ ਅਸਿਧੁਜ (ਕਲਿਆਣਕਾਰੀ ਅਕਾਲ ਪੁਰਖ, ਜਿਸ ਦੇ ਝੰਡੇ 'ਤੇ ਕ੍ਰਿਪਾਨ ਦਾ ਚਿੰਨ੍ਹ ਹੈ)। (੩) ਨਿਰੰਕਾਰ (ਆਕਾਰ ਰਹਿਤ)। (੪) ਖੜਗਕੇਤ (ਜਿਸ ਦੇ ਝੰਡੇ 'ਤੇ ਕ੍ਰਿਪਾਨ ਦਾ ਚਿੰਨ੍ਹ ਹੈ)। (੫) ਦੀਨ ਬੰਧੁ (ਦੀਨਾਂ ਦੁਖੀਆਂ ਦਾ ਬੰਧੂ, ਭਾਵ, ਮਿੱਤਰ)।

## ਪੁੱਛਾਂ ਦੇ ਉੱਤਰ

### ਬੇਨਤੀ ਚੌਪਈ

(੧) ਗੁਰੂ ਦੇ ਲੱਛਣ :
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥੯॥

(੨) ਸੰਸਾਰ-ਰਚਨਾ ਦੀ ਸਿਰਜਨਾ ਵਿਚ ਵਾਹਿਗੁਰੂ ਦੀ 'ਉਦਕਰਖਣ' ਸ਼ਕਤੀ ਕੰਮ ਕਰਦੀ ਹੈ :
ਜਬ ਉਦਕਰਖ ਕਰਾ ਕਰਤਾਰਾ ॥
ਪ੍ਰਜਾ ਧਰਤ ਤਬ ਦੇਹ ਅਪਾਰਾ ॥੧੩॥

ਸੰਸਾਰ ਦੇ ਵਿਨਾਸ਼ ਵਿਚ ਵਾਹਿਗੁਰੂ ਦੀ 'ਆਕਰਖਣ' ਸ਼ਕਤੀ ਕੰਮ ਕਰਦੀ ਹੈ:

ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈ ਮਿਲਤ ਦੇਹ ਧਰ ਸਭਹੂੰ ॥੧੩॥

(੩) ਵਾਹਿਗੁਰੂ ਨੂੰ ਪੱਥਰ ਕਰਕੇ ਮੰਨਣ ਅਤੇ 'ਮਹਾਂਦੇਵ' ਨੂੰ 'ਸਦਾ-ਸ਼ਿਵ' (ਵਾਹਿਗੁਰੂ) ਆਖਣ ਵਾਲਿਆਂ ਨੂੰ ਸ੍ਰੀ ਚੌਪਈ ਸਾਹਿਬ ਦੇ ਪਦਾ ਨੰ: ੧੯ ਵਿਚ 'ਮਹਾਂ ਮੂੜ' ਦੀ ਉਪਾਧੀ ਦਿੱਤੀ ਹੋਈ ਹੈ।

(੪) ਜੋ ਅਸਿਧੁਜ ਤਵ ਸਰਨੀ ਪਰੇ ॥
ਤਿਨ ਕੇ ਦੁਸ਼ਟ ਦੁਖਿਤ ਹ੍ਵੈ ਮਰੇ ॥੨੧॥

(੫) ਪੁਰਖ ਜਵਨ ਪਗ ਪਰੇ ਤਿਹਾਰੇ ॥
ਤਿਨ ਕੇ ਤੁਮ ਸੰਕਟ ਸਭ ਟਾਰੇ ॥੨੧॥

(੬) ਜੋ ਕਲਿ ਕੋ ਇਕ ਬਾਰ ਧਿਐ ਹੈ ॥
ਤਾ ਕੇ ਕਾਲ ਨਿਕਟਿ ਨਹਿ ਐ ਹੈ ॥੨੨॥

## ਤ੍ਵਪ੍ਰਸਾਦਿ ਸਵਯੇ

(੧) 'ਏਕ ਰਤੀ ਬਿਨੁ ਏਕ ਰਤੀ ਕੇ' ਇਹ ਵਾਕੰਸ਼ ਸਵਯਾ ਨੰ: ੧ (ਸ੍ਰਾਵਗ ਸੁਧ ਸਮੂਹ.....) ਵਿਚ ਆਉਂਦਾ ਹੈ। ਭਾਵ ਇਹ ਹੈ ਕਿ ਵਾਹਿਗੁਰੂ ਦੀ ਇਕ ਰਤੀ (ਪ੍ਰੀਤੀ) ਬਿਹੂਨ (ਵੱਡੇ ਵੱਡੇ ਕਰਮ-ਕਾਂਡੀ) ਇਕ ਰਤੀ (ਨਿਗੁਣਾ ਜਿਹਾ ਤੋਲ-ਵੱਟਾ) ਜਿੰਨੇ ਹੌਲੇ ਹਨ।

(੨) ਜੇ ਨਰ ਸ੍ਰੀ ਪਤਿ ਕੇ ਪ੍ਰਸਿ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥

(੩) ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥

(੪) ਕਾਹੂ ਲੈ ਪਾਹਨੁ ਪੂਜ ਧਰਯੋ ਸਿਰ,
ਕਾਹੂ ਲੈ ਲਿੰਗੁ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ,
ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਊ ਬੁਤਾਨ ਕੋ ਪੂਜਤ ਹੈ ਪਸੁ,
ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥.....੧੦॥

ਉਪ੍ਰੋਕਤ ਵਰਣਤ ਸਾਰੇ ਕਰਮ "ਕੂਰ ਕ੍ਰਿਆ" ਦੇ ਘੇਰੇ ਵਿਚ ਆਉਂਦੇ ਹਨ।

## ਸੋਹਿਲਾ

(੧) ਸੋਹਿਲੇ ਦਾ ਪਾਠ ਰਾਤ ਨੂੰ ਬਿਰਾਜਣ ਸਮੇਂ, ਰਾਤ ਨੂੰ ਸਤਿਗੁਰੂ ਜੀ ਦਾ ਸੁਖਾਸਨ ਕਰਨ ਸਮੇਂ ਜਾਂ ਕਿਸੇ ਮ੍ਰਿਤਕ ਪ੍ਰਾਣੀ ਦੇ ਸਸਕਾਰ ਉਪ੍ਰੰਤ ਕੀਤਾ ਜਾਂਦਾ ਹੈ।

(੨) **'ਸੋਹਿਲਾ' ਬਾਣੀ ਦਾ ਕੇਂਦਰੀ ਭਾਵ :**

ਸੋਹਿਲੇ ਦਾ ਕੇਂਦਰੀ ਭਾਵ ਇਹ ਹੈ ਕਿ ਜੀਵਨ ਦਾ ਸਮਾਂ ਨਿਸਚਿਤ ਹੈ। ਉਮਰਾ ਦਿਨ ਦਿਨ ਘਟਦੀ ਹੈ। ਮਨੁੱਖਾ ਜਨਮ ਦਾ ਮੂਲ-ਮਨੋਰਥ ਸਤਸੰਗਤਿ ਵਿਚ ਜੁੜ ਕੇ, ਨਾਮ ਧਨ ਖੱਟਣਾ ਅਤੇ ਪ੍ਰਭੂ ਦਾ ਮਿਲਾਪ ਪ੍ਰਾਪਤ ਕਰਨਾ ਹੈ। ਸਾਰੀ ਰਚਨਾ ਵਿਚ ਅਕਾਲ ਪੁਰਖ ਦੀ ਜੋਤਿ ਵਿਆਪਕ ਹੈ। ਗੁਰੂ ਦੀ ਸਿਖਿਆ ਦੁਆਰਾ ਇਹ ਜੋਤਿ ਅੰਦਰੋਂ ਪ੍ਰਗਟ ਹੋ ਜਾਂਦੀ ਹੈ।

ਨਿਰਗੁਣ ਬ੍ਰਹਮ ਦਾ ਕੋਈ ਰੂਪ ਰੰਗ ਨਹੀਂ, ਪਰ ਦ੍ਰਿਸ਼ਟਮਾਨ ਸਾਰੇ ਰੂਪ ਰੰਗ ਸਰਗੁਣ ਬ੍ਰਹਮ ਦੇ ਹੀ ਹਨ। ਪ੍ਰਕਿਰਤੀ ਦੇ ਵੱਖ ਵੱਖ ਤੱਤ ਨਿਰੰਤਰ ਵਾਹਿਗੁਰੂ ਦੀ ਹੁਕਮ-ਕਾਰ ਕਮਾਉਣ ਵਿਚ ਕਿਰਿਆਸ਼ੀਲ ਹਨ, ਜਿਸ ਤੋਂ ਅਕਾਲ ਪੁਰਖ ਦੀ ਸੁਤੇ ਹੀ ਇਕ-ਰਸ ਆਰਤੀ ਹੋ ਰਹੀ ਹੈ।

ਗੁਰੂ ਦੀ ਪ੍ਰਾਪਤੀ ਭਾਗਾਂ ਨਾਲ ਹੁੰਦੀ ਹੈ। ਗੁਰੂ-ਮਿਲਾਪ ਸਦਕਾ ਕਾਮ ਕ੍ਰੋਧ ਆਦਿਕ ਪੰਜੇ ਵਿਕਾਰ ਨਾਸ ਹੋ ਜਾਂਦੇ ਹਨ ਤੇ ਪ੍ਰਭੂ ਵਿਚ ਲਿਵ ਲੱਗ ਜਾਂਦੀ ਹੈ। ਸ਼ਕਤੀ ਦੇ ਪੁਜਾਰੀ ਆਪਣੀ ਹਉਮੈ ਦੇ ਕਾਰਨ ਲੋਕ ਪਰਲੋਕ ਵਿਚ ਦੁਖੀ ਹੁੰਦੇ ਰਹਿੰਦੇ ਹਨ। ਇਹ ਸੰਸਾਰ ਸੰਸੇ ਦਾ ਮੂਲ ਹੈ। ਇਸ ਸੰਸਾਰ-ਸਾਗਰ ਤੋਂ ਬ੍ਰਹਮ ਗਿਆਨੀ ਪਾਰ ਲੰਘ ਜਾਂਦੇ ਹਨ।

ਸੋਹਿਲੇ ਦੇ ਅੰਤ ਵਿਚ ਪ੍ਰਭੂ-ਚਰਨਾਂ ਵਿਚ ਜੋਦੜੀ ਕੀਤੀ ਹੋਈ ਹੈ ਕਿ ਮੈਨੂੰ ਸੰਤ ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਬਣਾ ਦੇ।

(੩) ਸੋਹਿਲਾ ਬਾਣੀ ਵਿਚ ਆਏ ਵਾਕੰਸ਼ 'ਮਿਲਿ ਕਰਿ ਪਾਵਹੁ ਤੇਲੁ' ਦਾ ਭਾਵ ਹੈ : "ਸਿਮਰਨ ਰਾਹੀਂ ਮੇਰਾ ਮਨੋ-ਬਲ ਬਲਵਾਨ ਕਰੋ।"

(੪) "ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥" ਦੂਪੰਗਤੀ ਦਰਸ਼ਨ ਅਥਵਾ ਫ਼ਲਸਫ਼ੇ ਵੱਲ ਸੰਕੇਤ ਕਰਦੀ ਹੈ। ਉਸ ਫ਼ਲਸਫ਼ੇ ਨੂੰ ਹਿਰਦੇ ਵਿਚ ਥਾਂ ਦੇ, ਜਿਸ ਵਿਚ ਕਰਤੇ ਦੀ ਸਿਫ਼ਤਿ-ਸਾਲਾਹ ਗੁੰਫਤ ਹੋਵੇ।

(੫) ਪ੍ਰਕਿਰਤੀ ਵੱਲੋਂ ਅਕਾਲ ਪੁਰਖ ਦੀ ਸੁਤੇ ਸਿਧ ਆਰਤੀ ਹੋਣ ਦਾ ਵਰਣਨ ਹੇਠ ਲਿਖੀਆਂ ਪੰਗਤੀਆਂ ਵਿਚ ਹੈ:

ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ,
ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ, ਪਵਣੁ ਚਵਰੋ ਕਰੇ,
ਸਗਲ ਬਨਰਾਇ ਫੂਲੰਤ ਜੋਤੀ॥੧॥੩॥

(੬) ਅਕਾਲ ਪੁਰਖ ਦੇ ਨਿਰਗੁਣ ਅਤੇ ਸਰਗੁਣ ਸਰੂਪ ਦਾ ਸ਼ਬਦੀ-ਚਿਤ੍ਰ ਹੇਠ ਲਿਖੀਆਂ ਪੰਗਤੀਆਂ ਵਿਚ ਹੈ:

ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ,
ਸਹਸ ਮੂਰਤਿ ਨਨਾ ਏਕ ਤੁੋਹੀ॥
ਸਹਸ ਪਦ ਬਿਮਲ, ਨਨ ਏਕ ਪਦ,
ਗੰਧ ਬਿਨੁ, ਸਹਸ ਤਵ ਗੰਧ ਇਵ ਚਲਤ ਮੋਹੀ॥੨॥੩॥

(੭) (ੳ) ਕਾਮਿ ਕਰੋਧਿ ਨਗਰੁ ਬਹੁ ਭਰਿਆ,
ਮਿਲਿ ਸਾਧੂ ਖੰਡਲ ਖੰਡਾ ਹੇ॥੧॥੪॥

(ਅ) ਗੁਰ ਸਾਖੀ ਜੋਤਿ ਪਰਗਟੁ ਹੋਇ॥੩॥੩॥

(ੲ) ਪੂਰਬਿ ਲਿਖਤ ਲਿਖੇ ਗੁਰੁ ਪਾਇਆ,
ਮਨਿ ਹਰਿ ਲਿਵ ਮੰਡਲ ਮੰਡਾ ਹੈ॥੧॥੪॥

(ਸ) ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥
ਕਰਿ ਡੰਡਉਤ ਪੁਨੁ ਵਡਾ ਹੇ॥੧॥ ਰਹਾਉ ॥੪॥

(ਹ) ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮ ਕਾਲੁ ਸਹਹਿ ਸਿਰਿ ਡੰਡਾ ਹੇ॥੨॥੪॥

**ਅੰਤਲਾ ਪ੍ਰਸ਼ਨ**—ਕੀ ਆਪ ਨੂੰ 'ਸ੍ਰੀ ਜਾਪੁ ਸਾਹਿਬ', 'ਤ੍ਵ ਪ੍ਰਸਾਦਿ ਸਵਯੇ', 'ਬੇਨਤੀ ਚੌਪਈ' ਅਤੇ 'ਸੋਹਿਲਾ' ਕੰਠ ਹਨ ? ਜੇ ਪੂਰੀ ਤਰ੍ਹਾਂ ਅਜੇ ਕੰਠਾਗਰ ਨਹੀਂ ਤਾਂ ਹੰਭਲ਼ਾ ਮਾਰੋ। ਇਸ ਲਈ ਵਿਸ਼ੇਸ਼ ਨੰਬਰ ਰਾਖਵੇਂ ਹਨ :

ਸ੍ਰੀ ਜਾਪੁ ਸਾਹਿਬ — ੧੦ ਨੰਬਰ

ਤ੍ਵ ਪ੍ਰਸਾਦਿ ਸਵਯੇ ਤੇ ਬਾਕੀ ਬਾਣੀਆਂ ੫ ਨੰਬਰ ਹਰੇਕ ਬਾਣੀ ਪ੍ਰਤੀ

***ਨੋਟ :*** ਉਪ੍ਰੋਕਤ ਪ੍ਰਸ਼ਨ ਦਾ ਉੱਤਰ ਹਰੇਕ ਸਾਧਕ ਨੇ ਆਪੋ ਆਪਣੇ ਸਾਧਨਾ-ਪੱਤਰ ਦੇ ਅਧਾਰ 'ਤੇ ਦੇਣਾ ਹੈ ਅਤੇ ਨਿਤ-ਪ੍ਰਤਿ ਦੇਈ ਜਾਣਾ ਹੈ, ਜਿੰਨੀ ਦੇਰ ਤਕ ਬਾਣੀਆਂ ਕੰਠ ਕਰ ਕੇ ਨੰਬਰ ਪ੍ਰਾਪਤ ਨਹੀਂ ਹੋ ਜਾਂਦੇ।

# ਪ੍ਰਸ਼ਨ-ਪੱਤਰ

## ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਯੇ, ਬੇਨਤੀ ਚੌਪਈ ਤੇ ਸੋਹਿਲਾ

| | | |
|---|---|---|
| ਕੰਠਾਗਰ ਬਾਣੀ | ੨੫ ਨੰਬਰ | ਸਮਾਂ ੦-੩੦ ਮਿੰਟ |
| ਲਿਖਤੀ ਪੱਤਰ | ੭੫ ਨੰਬਰ | ਸਮਾਂ ੨-੩੦ ਘੰਟੇ |

*ਨੋਟ :* ਗੁਟਕੇ ਦੀ ਸਹਾਇਤਾ ਲਈ ਜਾ ਸਕਦੀ ਹੈ।

### ਭਾਗ ਪਹਿਲਾ

*ਪ੍ਰਸ਼ਨ* ੧. (ੳ) ਪਾ: ੧੦ ਦਾ ਸ਼ੁਧ ਉਚਾਰਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਮਹਲਾ ੧ ਦੇ ਉਚਾਰਣ ਦਾ ਹਵਾਲਾ ਦੇ ਕੇ ਸਪੱਸ਼ਟ ਕਰੋ। ੨

(ਅ) 'ਸੋਹਿਲਾ' ਬਾਣੀ ਕਿਸ ਕਿਸ ਗੁਰ-ਵਿਅਕਤੀ ਦੀ ਰਚਨਾ ਹੈ ? ਕਿਹੜਾ ਕਿਹੜਾ ਸ਼ਬਦ ਕਿਸ ਕਿਸ ਸਤਿਗੁਰੂ ਜੀ ਦਾ ਹੈ ? ਸ਼ਬਦਾਂ ਦੀ ਪਹਿਲੀ ਇਕ ਇਕ ਪੰਗਤੀ ਲਿਖੋ। ੨

(ੲ) "ਏਕ ਰਤੀ ਬਿਨੁ ਏਕ ਰਤੀ ਕੇ" ਪੰਗਤੀ ਵਿਚ 'ਏਕ ਰਤੀ' ਸ਼ਬਦ ਦੇ ਅਰਥ ਦੋਇ ਥਾਈਂ ਵੱਖ ਵੱਖ ਲਿਖੋ। ੨

(ਸ) 'ਤ੍ਵ ਪ੍ਰਸਾਦਿ ਸਵਯੇ' ਪਾ: ੧੦ ਨੂੰ 'ਸੁਧਾ ਸਵਯੇ' ਕਿਉਂ ਕਿਹਾ ਜਾਂਦਾ ਹੈ ? ਸਪੱਸ਼ਟ ਕਰੋ। ੨

(ਹ) ਜਾਪੁ ਸਾਹਿਬ ਵਿਚ ਛੰਦਾਂ ਦੀਆਂ ਵੰਨਗੀਆਂ ੧੦ ਹਨ, ਜਾਂ ੨੨ ਜਾਂ ੧੯੯ ? ਇਸ ਬਾਣੀ ਵਿਚ ਵਰਤੇ ਗਏ ਛੰਦਾਂ ਦੀ ਕੁਲ ਗਿਣਤੀ ਲਿਖੋ। ੨

ਪ੍ਰਸ਼ਨ ੨. (ੳ) ਹੇਠ ਲਿਖੇ ਛੰਦਾਂ ਦੇ ਅਰਥ ਲਿਖੋ :

(i) ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਆਦੇਸ ॥
ਧਰਮ ਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ ॥
ਅੰਗ ਰਾਗ ਨ ਰੰਗ ਜਾਕਹਿ ਜਾਤਿ ਪਾਤਿ ਨ ਨਾਮ ॥
ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ ॥

(ii) ਕਿ ਸਾਹਿਬ ਦਿਮਾਗ਼ ਹੈਂ ॥ ਕਿ ਹੁਸਨੁਲ ਚਰਾਗ਼ ਹੈਂ ॥
ਕਿ ਕਾਮਲ ਕਰੀਮ ਹੈਂ ॥ ਕਿ ਰਾਜ਼ਕ ਰਹੀਮ ਹੈਂ ॥

ਜਾਂ

ਮੁਨਿ ਮਨਿ ਪ੍ਰਨਾਮ ॥ ਗੁਨਿ ਗਨ ਮੁਦਾਮ ॥
ਅਰਿ ਬਰ ਅਗੰਜ ॥ ਹਰਿ ਨਰ ਪ੍ਰਭੰਜ ॥ ੪

(ਅ) ਸੋਹਿਲਾ ਬ਼ਾਣੀ ਵਿਚਲੇ ਹੇਠ ਲਿਖੇ ਸ਼ਬਦਾਂ 'ਚੋਂ ਕੇਵਲ ੧੦ ਦੇ ਅਰਥ ਲਿਖੋ :
ਮਕਰੰਦ, ਸਾਰਿੰਗ, ਸੁਹੇਲਾ, ਮੋ ਕਉ, ਵਿਸੁਏ, ਗਗਨ ਮੈ, ਮਲਆਨਲੋ, ਅਨਹਤਾ, ਸੋਹਿਲਾ, ਸਮਾਲੀਅਨਿ, ਰਵਿ, ਸੰਬਤਿ, ਸਿਵਰਿਹੋ, ਕੀਰਤਿ, ਬਿਮਲ। ੫

(ੲ) 'ਬੇਨਤੀ ਚੌਪਈ' ਵਿਚ ਦਿੱਤੇ ਹੇਠ ਲਿਖੇ ਸ਼ਬਦਾਂ 'ਚੋਂ ੧੦ ਦੇ ਅਰਥ ਲਿਖੋ :
ਤ੍ਰਾਸ, ਕਲਿ, ਕਾਲ, ਸਕਲ, ਹੰਤਾ, ਅਸਿਧੁਜ, ਕੁੰਚਰ, ਨਿਰਾਲਮ, ਮਲੇਛ, ਪ੍ਰਤਿਪਾਲਾ, ਅਰਿਸਟ, ਤਨਿਕ, ਸਦਾ ਸਿਵ, ਬਰਨਤ, ਬਦਨ। ੫

(ਸ) 'ਤ੍ਵ ਪ੍ਰਸਾਦਿ ਸਵਯੇ' ਵਿਚੋਂ 'ਸ' ਨਾਲ ਸ਼ੁਰੂ ਹੁੰਦੇ ੧੦ ਸ਼ਬਦਾਂ ਦੇ ਅਰਥ ਲਿਖੋ। ੫

## ਭਾਗ ਦੂਜਾ

(**ਨੋਟ :** ਇਸ ਭਾਗ ਵਿਚੋਂ ਕੇਵਲ ਦੋ ਪ੍ਰਸ਼ਨਾਂ ਦੇ ਉੱਤਰ ਦਿਓ ਜੀ।) ੧੦

ਪ੍ਰਸ਼ਨ ੩. (ੳ) ਸੋਹਿਲਾ ਬਾਣੀ ਵਿਚ ਤੁਕ ਹੈ, "ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥"

(i) ਇਸ ਤੋਂ ਪਹਿਲੀਆਂ ਤੁਕਾਂ ਲਿਖੋ।

(ii) 'ਖੰਡਲ ਖੰਡਾ' ਅਤੇ 'ਮੰਡਲ ਮੰਡਾ' ਦੇ ਅਰਥ-ਭਾਵ ਲਿਖੋ।

(ਅ) ਸੋਹਿਲਾ ਬਾਣੀ ਦੇ ਇਸੇ ਸ਼ਬਦ ਵਿਚ ਤੁਕ ਹੈ, "ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ.....॥"
ਇਸ ਤੁਕ ਵਿਚ 'ਚਲਹਿ' ਤੇ 'ਪਾਵਹਿ' ਬਹੁ-ਵਚਨ ਦੀਆਂ ਕ੍ਰਿਆ ਹਨ, ਪਰ 'ਚੁਭੈ' ਇਕ-ਵਚਨ ਦੀ। ਇਹ ਕ੍ਰਿਆਵੀ ਸ਼ਬਦ 'ਚਲਹਿ', 'ਪਾਵਹਿ' ਤੇ 'ਚੁਭੈ' ਕਿਸ ਕਿਸ ਨਾਲ ਸੰਬੰਧ ਰੱਖਦੇ ਹਨ ?

**ਪ੍ਰਸ਼ਨ ੪.** ਆਰਤੀ ਕਰਨ ਲਈ ਥਾਲ, ਦੀਵੇ, ਮੋਤੀ, ਧੂਪੁ, ਫੁਲ, ਤੇ ਜੋਤਿ ਦੀ ਵਰਤੋਂ ਕੀਤੀ ਜਾਂਦੀ ਹੈ। ਸਤਿਗੁਰੂ ਜੀ ਨੇ ਕੁਦਰਤਿ ਵੱਲੋਂ ਕਰਤਾ ਪੁਰਖ ਦੀ ਸੁਤੇ-ਸਿਧ ਹੋ ਰਹੀ ਆਰਤੀ ਵਿਚ ਕਿਹੜੀ ਕੁਦਰਤੀ ਸਮੱਗ੍ਰੀ ਦਾ ਵਰਣਨ ਕੀਤਾ ਹੈ ?

**ਪ੍ਰਸ਼ਨ ੫.** ਸੋਹਿਲਾ ਬਾਣੀ ਵਿਚ ਹੇਠ ਦਿੱਤੀਆਂ ਪੰਗਤੀਆਂ ਵਿਚੋਂ 'ਘਰ' ਤੇ 'ਘਰਿ' ਸ਼ਬਦਾਂ ਦੇ ਪ੍ਰਸੰਗਕ ਅਰਥ ਲਿਖੋ :

(i) ਜੈ 'ਘਰਿ' ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥
(ii) 'ਘਰਿ ਘਰਿ' ਏਹੋ ਪਾਹੁਚਾ ਸਦੜੇ ਨਿਤ ਪਵੰਨਿ॥
(iii) ਛਿਅ 'ਘਰ' ਛਿਅ ਗੁਰ ਛਿਅ ਉਪਦੇਸ॥
(iv) ਨਿਜ 'ਘਰਿ' ਮਹਲੁ ਪਾਵਹੁ ਸੁਖ ਸਹਜੇ.....॥

## ਭਾਗ ਤੀਜਾ

(*ਨੋਟ :* ਹੇਠਲੇ ਪ੍ਰਸ਼ਨਾਂ 'ਚੋਂ ਕੋਈ ਤਿੰਨ ਪ੍ਰਸ਼ਨ ਕਰੋ।) ੧੫

**ਪ੍ਰਸ਼ਨ ੬.** 'ਕਬਿਯੋ ਬਾਚ ਬੇਨਤੀ ਚੌਪਈ' ਬਾਣੀ ਵਿਚ ਅਕਾਲ ਪੁਰਖ ਜੀ ਦੇ ਸੁਭਾਉ (ਗੁਣਾਂ) ਨੂੰ ਉਜਾਗਰ ਕਰਦੀਆਂ ੧੦ ਪੰਗਤੀਆਂ ਲਿਖੋ।

**ਪ੍ਰਸ਼ਨ ੭.** ਜੋ ਪ੍ਰਾਣੀ ਕਲਾ-ਸੰਜੁਗਤ ਅਕਾਲ ਦੇ ਚਰਨੀਂ ਜੁੜਦੇ ਹਨ, ਉਹ ਵਿਸ਼ਾਲ ਪ੍ਰਾਪਤੀਆਂ ਕਰਦੇ ਹਨ। ਪ੍ਰਭੂ-ਬਖ਼ਸ਼ਸ਼ ਤੋਂ ਪ੍ਰਾਪਤੀ ਵਾਲੀਆਂ ੧੦ ਪੰਗਤੀਆਂ 'ਬੇਨਤੀ ਚੌਪਈ' ਵਿਚੋਂ ਲਿਖੋ।

**ਪ੍ਰਸ਼ਨ ੮.** 'ਤ੍ਵ ਪ੍ਰਸਾਦਿ ਸਵਯੇ' ਬਾਣੀ ਅੰਦਰ ਮਾਇਕੀ ਪਦਾਰਥਾਂ ਵਿਚ ਖਚਿਤ ਪ੍ਰਾਣੀਆਂ ਨੂੰ ਉਨ੍ਹਾਂ ਦਾ ਅੰਤਲਾ ਹਸ਼ਰ ਦੱਸਿਆ ਹੋਇਆ ਹੈ। ਬਾਣੀ ਵਿਚਲੀਆਂ ਤੁਕਾਂ ਰਾਹੀਂ ਇਸ ਦੀ ਪੁਸ਼ਟੀ ਕਰੋ।

ਜਾਂ

'ਤ੍ਵ ਪ੍ਰਸਾਦਿ ਸਵਯੇ' ਬਾਣੀ ਵਿਚ ਅਨੇਕ ਕਰਮਾਂ ਧਰਮਾਂ ਨੂੰ ਫੋਕਟ ਦਰਸਾ ਕੇ ਪ੍ਰਭੂ-ਪ੍ਰਾਪਤੀ ਦੀ ਸਹੀ ਸੇਧ ਦਿੱਤੀ ਗਈ ਹੈ। ਬਾਣੀ ਦੀਆਂ ਤੁਕਾਂ ਰਾਹੀਂ ਸਿੱਧ ਕਰੋ।

**ਪ੍ਰਸ਼ਨ ੯.** ਬਲੀ ਸੂਰਮਾ ਹੋਣਾ ਮਨੁੱਖ ਮਾਤ੍ਰ ਦਾ ਗੌਰਵ ਹੈ। ਪਰ ਸਤਿਗੁਰੂ ਜੀ 'ਤ੍ਵ ਪ੍ਰਸਾਦਿ ਸਵਯੇ' ਨਾਮੀ ਬਾਣੀ ਵਿਚ ਦਰਸਾਂਦੇ ਹਨ ਕਿ ਵੱਡੇ ਤੋਂ ਵੱਡੇ ਬਲਕਾਰੀ ਜੋਧਿਆਂ ਦੀ ਹੈਸੀਅਤ ਤੇ ਸ਼ੁਮਾਰ ਵੀ ਮੰਗਤਿਆਂ ਵਿਚ ਹੈ। ਸਗਵੀਆਂ ਪੰਗਤੀਆਂ ਦੇ ਕੇ ਇਸ ਭਾਵ ਨੂੰ ਸਪੱਸ਼ਟ ਕਰੋ ਜੀ।

## ਭਾਗ ਚੌਥਾ

(*ਨੋਟ :* ਇਸ ਭਾਗ 'ਚੋਂ ਕੋਈ ਤਿੰਨ ਪ੍ਰਸ਼ਨਾਂ ਦੇ ਉੱਤਰ ਦਿਓ ਜੀ।) ੧੫

**ਪ੍ਰਸ਼ਨ ੧੦.** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦ੍ਵੈਤਵਾਦ ਦੇ ਵਿਸਮਾਦੀ ਰੰਗਾਂ ਵਿਚ ਰਤੀ ਸੁਰਤਿ 'ਕਰੁਣਾ' ਤੇ 'ਕ੍ਰੂਰ' ਨੂੰ ਅਤੇ 'ਧਰਮ' ਤੇ 'ਅਧਰਮ' ਨੂੰ ਇਕ-ਸਾਰ ਰੱਬੀ ਰੂਪ ਬਖ਼ਸ਼ਦੀ ਹੈ। ਜਾਪੁ ਸਾਹਿਬ 'ਚੋਂ ਢੁਕਵੀਆਂ ਤੁਕਾਂ ਲਿਖੋ।

**ਪ੍ਰਸ਼ਨ ੧੧.** ਜਾਪੁ ਸਾਹਿਬ ਵਿਚੋਂ ਪ੍ਰਭੂ ਦਾ 'ਅਕਾਲ ਮੂਰਤਿ' ਅਤੇ 'ਅਜੂਨੀ' ਰੂਪ ਨਿਖਾਰਨ ਵਾਲੀਆਂ ਪੰਜ ਪੰਜ ਪੰਗਤੀਆਂ ਲਿਖੋ ਜੀ।

**ਪ੍ਰਸ਼ਨ ੧੨.** "ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ" ਸੰਦੇਸ਼ ਹੈ ਸੁਖਮਨੀ ਸਾਹਿਬ ਵਿਚੋਂ। ਇਸੇ ਭਾਵ ਦਾ ਸੰਦੇਸ਼ ਸ੍ਰੀ ਜਾਪੁ ਸਾਹਿਬ ਵਿਚੋਂ ਨਿਖੇੜ ਕੇ ਲਿਖੋ।

**ਪ੍ਰਸ਼ਨ ੧੩.** ਜਾਪੁ ਸਾਹਿਬ ਵਿਚੋਂ ਵੱਖ ਵੱਖ ਰੂਪਾਂ ਵਾਲੇ ਦੋ ਦੋ ਨਿਸ਼ੇਧ-ਅਰਥਕ ਅਗੇਤਰਾਂ ਵਾਲੇ ਕਰਮ-ਨਾਮਾਂ ਦਾ ਵਰਣਨ ਕਰੋ, ਜਿਨ੍ਹਾਂ ਦੇ ਅਗੇਤਰ-ਪਦ ਇਕ ਤਰ੍ਹਾਂ ਦੇ ਹੋਣ।

**ਪ੍ਰਸ਼ਨ ੧੪.** ਅਕਾਲ ਪੁਰਖ ਦੇ ਸਰਗੁਣ ਤੇ ਨਿਰਗੁਣ ਸਰੂਪ ਨੂੰ ਨਿਰੂਪਣ ਕਰਦੀਆਂ ਪੰਜ ਪੰਜ ਪੰਗਤੀਆਂ ਲਿਖੋ।

# ਮਾਡਲ ਟੈਸਟ ਪੇਪਰ

## ਸ੍ਰੀ ਅਨੰਦੁ ਸਾਹਿਬ

**ਪ੍ਰਸ਼ਨ ੧.** ਸ੍ਰੀ ਅਨੰਦੁ ਸਾਹਿਬ ਸੰਬੰਧੀ ਦੱਸੋ :

(ੳ) ਇਹ ਪਾਵਨ ਬਾਣੀ ਕਿਹੜੇ ਸਤਿਗੁਰੂ ਜੀ ਦੀ ਰਚਨਾ ਹੈ ?

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਹੜੇ ਰਾਗ ਵਿਚ ਦਰਜ ਹੈ ?

(ੲ) ਇਸ ਪਾਵਨ ਬਾਣੀ ਦੀਆਂ ਕਿੰਨੀਆਂ ਪਉੜੀਆਂ ਹਨ ?

(ਸ) ਇਸ ਪਾਵਨ ਬਾਣੀ ਦਾ ਖ਼ਾਲਸਾ ਰਹਿਤ ਮਰਯਾਦਾ ਨਾਲ ਕੀ ਸੰਬੰਧ ਹੈ ?

**ਉੱਤਰ :** (ੳ) ਸ੍ਰੀ 'ਅਨੰਦੁ' ਸਾਹਿਬ ਨਾਮ ਦੀ ਬਾਣੀ ਤੀਜੇ ਗੁਰਦੇਵ ਸ੍ਰੀ ਗੁਰੂ ਅਮਰ ਦਾਸ ਜੀ ਦੀ ਰਚਨਾ ਹੈ।

(ਅ) ਇਹ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਮਕਲੀ ਰਾਗ ਵਿਚ ਦਰਜ ਹੈ।

(ੲ) ਇਸ ਪਾਵਨ ਬਾਣੀ ਦੀਆਂ ੪੦ ਪਉੜੀਆਂ ਹਨ।

(ਸ) (i) ਅੰਮ੍ਰਿਤ-ਬਾਟਾ ਤਿਆਰ ਕਰਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਪੰਜ ਬਾਣੀਆਂ ਵਿਚੋਂ ਸ੍ਰੀ ਅਨੰਦੁ ਸਾਹਿਬ ਵੀ ਇਕ ਬਾਣੀ ਹੈ।

(ii) ਹਰੇਕ ਅੰਮ੍ਰਿਤਧਾਰੀ ਗੁਰਸਿਖ ਲਈ ਨਿਤਨੇਮ ਦੀਆਂ ਪੰਜ ਬਾਣੀਆਂ ਵਿਚ ਇਸ ਪਾਵਨ ਬਾਣੀ ਦਾ ਪਾਠ ਅੰਮ੍ਰਿਤ ਵੇਲੇ ਕਰਨ ਦਾ ਹੁਕਮ ਹੈ।

(iii) ਹਰੇਕ ਸਮਾਗਮ ਭਾਵੇਂ ਖ਼ੁਸ਼ੀ ਦਾ ਹੋਵੇ ਜਾਂ ਗ਼ਮੀ ਦਾ, ਉਸ ਦੀ ਸਮਾਪਤੀ ਤੋਂ ਪਹਿਲਾਂ ਸ੍ਰੀ ਅਨੰਦੁ ਸਾਹਿਬ ਦੀਆਂ ਛੇ ਪਉੜੀਆਂ (ਅਰੰਭਕ ਪੰਜ ਪਉੜੀਆਂ ਅਤੇ ਅੰਤਲੀ ਪਉੜੀ) ਦਾ ਪਾਠ/ਕੀਰਤਨ ਕੀਤੇ ਜਾਣ ਦੀ ਮਰਯਾਦਾ ਹੈ।

*ਪ੍ਰਸ਼ਨ ੨.* 'ਭਗਤਾ ਕੀ ਚਾਲ ਨਿਰਾਲੀ' ਦੀਆਂ ਵਿਸ਼ੇਸ਼ਤਾਈਆਂ ਦੱਸੋ।

*ਉੱਤਰ :* (ੳ) **ਖੰਡੇ-ਧਾਰ ਅਥਵਾ ਬਿਖਮ-ਮਾਰਗ 'ਤੇ ਚੱਲ ਸਕਣ ਦੀ ਸਮਰੱਥਾ :**

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥...
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥੧੪॥

(ਅ) **ਸ੍ਵੈ-ਕਾਬੂ :**

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ
ਬਹੁਤੁ ਨਾਹੀ ਬੋਲਣਾ ॥੧੪॥

(ੲ) **ਆਪਾ-ਭਾਵ ਦਾ ਤਿਆਗ ਅਤੇ ਹਰਿ-ਨਾਮ-ਸੁਗੰਧੀ ਦੀ ਪ੍ਰਾਪਤੀ :**

ਗੁਰ ਪਰਸਾਦੀ ਜਿਨੀ ਆਪੁ ਤਜਿਆ
ਹਰਿ ਵਾਸਨਾ ਸਮਾਣੀ ॥੧੪॥

*ਪ੍ਰਸ਼ਨ ੩.* (ੳ) 'ਸਹਸਾ' ਅਤੇ 'ਸਹਜ' ਦੋਹਾਂ ਦਾ ਅਰਥ ਲਿਖੋ।

(ਅ) 'ਸਹਸਾ' ਕਿਉਂ ਮਾੜਾ ਹੈ ਅਤੇ 'ਸਹਜ' ਸਾਲਾਹੁਣ-ਜੋਗ ਕਿਉਂ ?

(ੲ) 'ਸਹਸਾ' ਕਿਵੇਂ ਦੂਰ ਹੋਵੇ ਅਤੇ 'ਸਹਜ' ਕਿਵੇਂ ਪ੍ਰਾਪਤ ਹੋਵੇ ?

*ਉੱਤਰ :* (ੳ) **ਸਹਸਾ**—ਭਰਮ, ਤੌਖਲਾ, ਭ੍ਰਾਂਤੀ।

**ਸਹਜ**—ਗਿਆਨ-ਪ੍ਰਾਪਤੀ ਦੀ ਅਵਸਥਾ, ਆਤਮਿਕ ਅਡੋਲਤਾ।

(ਅ) **'ਸਹਸਾ'** ਇਸ ਲਈ ਮਾੜਾ ਹੈ ਕਿ ਮਨ ਨੂੰ ਮਲੀਨ (ਗੰਦਾ) ਕਰਦਾ ਹੈ :

ਸਹਸੈ ਜੀਉ ਮਲੀਣੁ ਹੈ.....॥੧੮॥

**'ਸਹਜ'** ਇਸ ਲਈ ਸਲਾਹੁਣ-ਜੋਗ ਹੈ ਕਿ ਮਨ ਨੂੰ ਟਿਕਾਅ ਅਤੇ ਚੜ੍ਹਦੀ ਕਲਾ ਵਿਚ ਰੱਖਦਾ ਹੈ:

ਸਤਿਗੁਰੁ ਤ ਪਾਇਆ ਸਹਜ ਸੇਤੀ
ਮਨਿ ਵਜੀਆ ਵਾਧਾਈਆ ॥੧॥

(ੲ) **ਸਹਸੇ** ਦੀ ਨਵਿਰਤੀ ਅਤੇ ਸਹਜ ਦੀ ਪ੍ਰਾਪਤੀ ਸ਼ਬਦ ਵਿਚ ਜੁੜਿਆਂ ਅਤੇ ਗੁਰੂ ਦੀ ਕਿਰਪਾ ਦੁਆਰਾ ਹੋ ਸਕਦੀ ਹੈ:

ਮੰਨੁ ਧੋਵਹੁ ਸਬਦਿ ਲਾਗਹੁ
ਹਰਿ ਸਿਉ ਰਹਹੁ ਚਿਤੁ ਲਾਇ ॥
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ
ਇਹੁ ਸਹਸਾ ਇਵ ਜਾਇ ॥੧੮॥

***ਪ੍ਰਸ਼ਨ ੪.*** (ੳ) 'ਸਿਵ' ਅਤੇ 'ਸਕਤਿ' ਕੀ ਹਨ ?

(ਅ) ਕੀ 'ਸਿਵ' ਅਤੇ 'ਸਕਤਿ' ਸੁਤੰਤਰ ਹਨ ਕਿ ਪਰ-ਅਧੀਨ ?

(ੲ) 'ਸਕਤਿ' ਦੇ ਬੰਧਨ ਤੋਂ 'ਸਿਵ' ਦਾ ਛੁਟਕਾਚਾ ਕਿਵੇਂ ਹੋਵੇ ?

***ਉੱਤਰ :*** (ੳ) ਸਿਵ—ਜੀਵਾਤਮਾ। ਸਕਤਿ—ਮਾਇਆ।

(ਅ) 'ਸਿਵ' ਅਤੇ 'ਸਕਤਿ' ਪਰ-ਅਧੀਨ ਹਨ, ਇਹਨਾਂ ਦੇ ਉੱਤੇ ਹੁਕਮ ਕਰਨ ਵਾਲਾ ਕਰਤਾ ਪੁਰਖ ਹੈ:

ਸਿਵ ਸਕਤਿ ਆਪਿ ਉਪਾਇ ਕੈ
ਕਰਤਾ ਆਪੇ ਹੁਕਮੁ ਵਰਤਾਏ ॥੨੬॥

(ੲ) 'ਸਕਤਿ' ਤੋਂ 'ਸਿਵ' ਦਾ ਛੁਟਕਾਰਾ ਸ਼ਬਦ ਦੁਆਰਾ ਹੀ ਸੰਭਵ ਹੈ:

ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥੨੬॥

***ਪ੍ਰਸ਼ਨ ੫.*** ਸ੍ਰੀ ਅਨੰਦੁ ਸਾਹਿਬ ਅਨੁਸਾਰ 'ਅਨੰਦੁ' ਦਾ ਕੀ ਲੱਛਣ ਹੈ ? ਕਿਥੋਂ ਅਤੇ ਕਿਵੇਂ ਪ੍ਰਾਪਤ ਹੁੰਦਾ ਹੈ ?

***ਉੱਤਰ :*** (ੳ) **'ਅਨੰਦੁ'** ਦਾ ਲੱਛਣ ਹੈ ਮਾਇਆ-ਮੋਹ ਨਾਲੋਂ ਮਨ ਕਰਕੇ ਤੋੜ-ਵਿਛੋੜਾ:

ਅੰਦਰਹੁ ਜਿਨ ਕਾ ਮੋਹੁ ਤੁਟਾ
ਤਿਨ ਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕੁ ਏਹੁ ਅਨੰਦੁ ਹੈ
ਆਨੰਦੁ ਗੁਰ ਤੇ ਜਾਣਿਆ ॥੭॥

(ਅ) ਅਨੰਦੁ ਦੀ ਪ੍ਰਾਪਤੀ ਸਤਿਗੁਰੂ ਤੋਂ ਹੁੰਦੀ ਹੈ :
ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥੭॥
ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥੧॥

(ਇ) ਅਨੰਦੁ ਦੀ ਪ੍ਰਾਪਤੀ ਸਤਿਗੁਰੂ ਦੀ ਮਿਹਰ ਸਦਕਾ ਹੁੰਦੀ ਹੈ :
ਜਾਣਿਆ ਆਨੰਦੁ ਸਦਾ ਗੁਰ ਤੇ
ਕ੍ਰਿਪਾ ਕਰੇ ਪਿਆਰਿਆ ॥੭॥

***ਪ੍ਰਸ਼ਨ ੬.*** (ੳ) ਸ੍ਰੀ ਅਨੰਦੁ ਸਾਹਿਬ ਅਨੁਸਾਰ 'ਅਕਥ ਕੀ ਕਹਾਣੀ' ਕੀ ਹੈ ?

(ਅ) 'ਅਕਥ' (ਵਾਹਿਗੁਰੂ) ਅਤੇ 'ਅਕਥ ਕੀ ਕਹਾਣੀ' ਕਿਵੇਂ ਪ੍ਰਾਪਤ ਹੋਵੇ ?

***ਉੱਤਰ :*** (ੳ) ਸੱਚੀ ਬਾਣੀ ਹੀ 'ਅਕਥ ਕੀ ਕਹਾਣੀ' ਹੈ :
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥੮॥

(ਅ) 'ਅਕਥ' (ਵਾਹਿਗੁਰੂ) ਅਤੇ 'ਅਕਥ ਕੀ ਕਹਾਣੀ' ਦੀ ਪ੍ਰਾਪਤੀ ਸੰਪੂਰਨ ਸਮਰਪਣ ਅਤੇ ਹੁਕਮ ਦੀ ਪਾਲਣਾ ਦੁਆਰਾ ਹੁੰਦੀ ਹੈ :
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ ॥੮॥

***ਪ੍ਰਸ਼ਨ ੭.*** ਹੇਠ ਲਿਖੀਆਂ ਪੰਗਤੀਆਂ ਠੀਕ ਥਾਵੇਂ ਬਿਸ੍ਰਾਮ-ਚਿੰਨ੍ਹ ਲਾ ਕੇ ਲਿਖੋ :

(ੳ) ਕਰਿ ਸਾਂਤਿ ਸੁਖ ਮਨਿ ਆਇ ਵਸਿਆ
ਜਿਨਿ ਇਛਾ ਸਭਿ ਪੁਜਾਈਆ ॥੪॥

(ਅ) ਹਰਿ ਜੀਉ ਗੁਫਾ ਅੰਦਰਿ ਰਖਿ ਕੈ
ਵਾਜਾ ਪਵਣੁ ਵਜਾਇਆ ॥੩੮॥

(ੲ) ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥੩੭॥

(ਸ) ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ
ਸਾਚੇ ਸੁਨਣੈ ਨੋ ਪਠਾਏ ॥੩੭॥

***ਉੱਤਰ :*** (ੳ) ਕਰਿ ਸਾਂਤਿ ਸੁਖ, ਮਨਿ ਆਇ ਵਸਿਆ,
ਜਿਨਿ ਇਛਾ ਸਭਿ ਪੁਜਾਈਆ ॥੪॥

(ਅ) ਹਰਿ, ਜੀਉ ਗੁਫਾ ਅੰਦਰਿ ਰਖਿ ਕੈ,
ਵਾਜਾ ਪਵਣੁ ਵਜਾਇਆ ॥੩੮॥

(ੲ) ਸਚੁ ਅਲਖ ਵਿਡਾਣੀ, ਤਾ ਕੀ ਗਤਿ ਕਹੀ ਨ ਜਾਏ ॥੩੭॥

(ਸ) ਕਹੈ ਨਾਨਕੁ, ਅੰਮ੍ਰਿਤ ਨਾਮੁ ਸੁਣਹੁ, ਪਵਿਤ੍ਰ ਹੋਵਹੁ,
ਸਾਚੇ ਸੁਣਨੈ ਨੋ ਪਠਾਏ ॥੩੭॥

*ਪ੍ਰਸ਼ਨ ੮.* ਮਨੁੱਖੀ ਸਰੀਰ ਦੇ ਕਿੰਨੇ ਦੁਆਰੇ ਹਨ ਅਤੇ ਕਿਹੜੇ ਕਿਹੜੇ ? ਇਹਨਾਂ ਵਿਚ ਕਿਹੜਾ ਦੁਆਰਾ ਉੱਤਮ ਹੈ ਤੇ ਕਿਉਂ ? ਇਹ ਦੁਆਰਾ ਲੱਭੇ ਕਿਵੇਂ ?

*ਉੱਤਰ :* ਮਨੁੱਖੀ ਸਰੀਰ ਦੇ ਕੁਲ ਦਸ ਦੁਆਰੇ ਹਨ। ਇਹਨਾਂ ਵਿਚੋਂ ਹੇਠ ਲਿਖੇ ਬਾਹਰਮੁਖੀ ਨੌਂ ਦੁਆਰੇ ਪ੍ਰਗਟ ਹਨ :

ਅੱਖਾਂ ੨, ਕੰਨ ੨, ਨਾਸਕਾਂ ੨, ਮੂੰਹ ੧, ਲਿੰਗ ੧, ਗੁਦਾ ੧।

ਅੰਤਰਮੁਖੀ ਦੁਆਰ 'ਦਸਮ ਦੁਆਰਾ' ਗੁਪਤ ਹੈ ਤੇ ਇਹ ਹੀ ਉੱਤਮ ਦੁਆਰਾ ਹੈ, ਕਿਉਂਜੁ ਏਥੇ ਨਾਮ-ਖ਼ਜ਼ਾਨਾ ਰੱਖਿਆ ਹੋਇਆ ਹੈ :

ਤਹ ਅਨੇਕ ਰੂਪ ਨਾਉ ਨਵ ਨਿਧਿ
ਤਿਸ ਦਾ ਅੰਤੁ ਨ ਜਾਈ ਪਾਇਆ ॥੩੮॥

ਇਹ 'ਦਸਮ ਦੁਆਰਾ' ਸਤਿਗੁਰੂ ਦੁਆਰਾ ਸ਼ਰਧਾ-ਭਾਵਨੀ ਉਤਪੰਨ ਹੋਣ 'ਤੇ ਦਿੱਸ ਆਉਂਦਾ ਹੈ :

ਗੁਰਦੁਆਰੈ ਲਾਇ ਭਾਵਨੀ
ਇਕਨਾ ਦਸਵਾ ਦੁਆਰੁ ਦਿਖਾਇਆ ॥੩੮॥

*ਪ੍ਰਸ਼ਨ ੯.* ਹੇਠ ਲਿਖੀਆਂ ਪੁੱਛਾਂ ਦੇ ਉੱਤਰ ਸ੍ਰੀ ਅਨੰਦੁ ਸਾਹਿਬ ਦੀ ਬਾਣੀ ਦੁਆਰਾ ਦਿਓ :

(ੳ) ਮਨ ਨਿਰਮਲ ਕਿਵੇਂ ਹੋਵੇ ?

(ਅ) ਨਾਲ ਨਿਭਣ ਵਾਲੀ ਕਿਹੜੀ ਵਸਤੂ ਹੈ ?

(ੲ) ਅੰਮ੍ਰਿਤ ਕਿਥੋਂ ਤੇ ਕਿਵੇਂ ਮਿਲਦਾ ਹੈ ?

(ਸ) ਅੰਮ੍ਰਿਤ-ਪ੍ਰਾਪਤੀ ਦਾ ਕੀ ਪਰਮਾਣ ਹੈ ?

(ਹ) ਅਮੋਲਕ ਮਨੁੱਖਾ ਜਨਮ ਜੂਏ ਵਿਚ ਕਿਸ ਨੇ ਹਾਰਿਆ ਹੈ ?

(ਕ) ਸ੍ਰੀ ਅਨੰਦੁ ਸਾਹਿਬ ਅਨੁਸਾਰ ਮਾਰੂ ਰੋਗ ਕਿਹੜਾ ਹੈ ? ਇਸ ਤੋਂ ਛੁਟਕਾਰਾ ਕਿਵੇਂ ਮਿਲੇ ?

(ਖ) ਸ੍ਰੀ ਅਨੰਦੁ ਸਾਹਿਬ ਵਿਚ ਬੇਤਾਲੇ ਕਿਨ੍ਹਾਂ ਨੂੰ ਆਖਿਆ ਗਿਆ ਹੈ ?

(ਗ) ਸਨਮੁਖ ਹੋਣ ਦੀ ਕੀ ਨਿਸ਼ਾਨੀ ਹੈ ?

(ਘ) ਸ੍ਰੀ ਅਨੰਦੁ ਸਾਹਿਬ ਅਨੁਸਾਰ 'ਰਤਨ' ਕੀ ਹੈ ?

(ਙ) ਸ੍ਰੀ ਅਨੰਦੁ ਸਾਹਿਬ ਅਨੁਸਾਰ 'ਰਾਸਿ' ਕਿਹੜੀ ਹੈ ? ਵਣਜਾਰਾ ਕੌਣ ਹੈ ? ਰਾਸਿ ਕਿਥੋਂ ਮਿਲਦੀ ਹੈ ?

(ਚ) ਸਰੀਰ ਪਰਵਾਣ ਕਿਹੜਾ ਹੈ ?

**ਉੱਤਰ :** (ੳ) ਗੁਰ ਪਰਸਾਦੀ ਮਨੁ ਭਇਆ ਨਿਰਮਲੁ
ਜਿਨਾ ਭਾਣਾ ਭਾਵਏ ॥੮॥

(ਅ) ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥੧੧॥

(ੲ) ਸੁਨਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ
ਸਚਾ ਮਨਿ ਵਸਾਇਆ ॥੧੩॥

(ਸ) ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥੧੩॥

(ਹ) ਜੀਅਹੁ ਮੈਲੇ ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ ॥.....
ਕਹੈ ਨਾਨਕੁ ਜਿਨ ਸਚੁ ਤਜਿਆ, ਕੂੜੇ ਲਾਗੇ
ਤਿਨੀ ਜਨਮੁ ਜੂਐ ਹਾਰਿਆ ॥੧੯॥

(ਕ) ਏਹ ਤਿਸਨਾ ਵਡਾ ਰੋਗੁ ਲਗਾ
ਮਰਣੁ ਮਨਹੁ ਵਸਾਰਿਆ ॥੧੯॥
ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ,
ਬਹੁੜਿ ਨ ਤ੍ਰਿਸਨਾ ਲਾਗੈ ਆਇ ॥੩੨॥

(ਖ) ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ
ਫਿਰਹਿ ਜਿਉ ਬੇਤਾਲਿਆ ॥੧੯॥

(ਗ) ਆਪੁ ਛਡਿ ਸਦਾ ਰਹੈ ਪਰਣੈ
ਗੁਰ ਬਿਨੁ ਅਵਰੁ ਨ ਜਾਣੈ ਕੋਇ॥
ਕਹੈ ਨਾਨਕੁ ਸੁਣਹੁ ਸੰਤਹੁ
ਸੋ ਸਿਖੁ ਸਨਮੁਖੁ ਹੋਏ॥੨੧॥

(ਘ) ਗੁਰ ਕਾ ਸਬਦੁ **ਰਤੰਨੁ** ਹੈ, ਹੀਰੇ ਜਿਤੁ ਜੜਾਉ॥੨੫॥

(ਙ) ਹਰਿ **ਰਾਸਿ** ਮੇਰੀ, ਮਨੁ **ਵਣਜਾਰਾ**,
**ਸਤਿਗੁਰ** ਤੇ ਰਾਸਿ ਜਾਣੀ॥੩੧॥

(ਚ) ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ,
ਜਿਨਿ ਸਤਿਗੁਰ ਸਿਉ ਚਿਤੁ ਲਾਇਆ॥੩੫॥

***ਪ੍ਰਸ਼ਨ ੧੦.*** ਸ੍ਰੀ ਅਨੰਦੁ ਸਾਹਿਬ ਵਿਚੋਂ ਮਾਇਆ ਬਾਰੇ ਜੋ ਜਾਣਕਾਰੀ ਮਿਲਦੀ ਹੈ, ਨਿਰੂਪਣ ਕਰੋ।

***ਉੱਤਰ :*** (ੳ) ਪ੍ਰਭੂ ਵਿਸਰ ਜਾਣਾ ਅਤੇ ਦੂਜੇ ਭਾਵ ਦਾ ਪੈਦਾ ਹੋ ਜਾਣਾ ਹੀ 'ਮਾਇਆ' ਹੈ :
ਏਹ ਮਾਇਆ ਜਿਤੁ ਹਰਿ ਵਿਸਰੈ, ਮੋਹੁ ਉਪਜੈ,
ਭਾਉ ਦੂਜਾ ਲਾਇਆ॥੨੯॥

(ਅ) ਮਾਇਆ (ਦੀ ਤ੍ਰਿਸ਼ਨਾ) ਇਕ ਅਜਿਹੀ ਅੱਗ ਹੈ, ਜੋ ਕਦੀ ਬੁਝਦੀ ਨਹੀਂ :
ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥੨੯॥

(ੲ) ਮਾਇਆ ਮੋਹਣੀ (ਠੱਗਣੀ) ਹੈ, ਜਿਸ ਨੇ ਸੰਸਾਰ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ :
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥੧੦॥

(ਸ) ਮੋਹਣੀ-ਮਾਇਆ ਚੋਜ-ਵਿਡਾਣੀ ਪ੍ਰਭੂ-ਪਰਮੇਸ਼ਰ ਨੇ (ਜੀਵ-ਜੰਤੂਆਂ ਦੀ ਸੇਵਾ ਲਈ) ਆਪ ਉਪਾਈ ਹੈ। ਇਹ ਮਿੱਠਾ ਮੋਹ ਵਾਹਿਗੁਰੂ ਨੇ ਜੀਵਾਂ ਨੂੰ ਆਪ ਲਾਇਆ ਹੈ :
ਮਾਇਆ ਤ ਮੋਹਣੀ ਤਿਨੈ ਕੀਤੀ
ਜਿਨਿ ਠਗਉਲੀ ਪਾਈਆ॥
ਕੁਰਬਾਣੁ ਕੀਤਾ ਤਿਸੈ ਵਿਟਹੁ
ਜਿਨਿ ਮੋਹੁ ਮੀਠਾ ਲਾਇਆ॥੧੦॥

(ਹ) ਜਿਨ੍ਹਾਂ ਨੂੰ ਗੁਰੂ-ਕਿਰਪਾ ਦੁਆਰਾ ਪ੍ਰਭੂ ਦੀ ਲਿਵ ਲੱਗ ਜਾਏ, ਉਨ੍ਹਾਂ ਉੱਤੇ ਮਾਇਆ ਦਾ ਕੋਈ ਪ੍ਰਭਾਵ ਨਹੀਂ ਪੈਂਦਾ ਤੇ ਉਹ ਮਾਇਆ ਵਿਚ ਉਦਾਸ ਰਹਿ ਕੇ ਪ੍ਰਭੂ ਨੂੰ ਪਾ ਲੈਂਦੇ ਹਨ :

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥੨੯॥

**ਪ੍ਰਸ਼ਨ ੧੧.** (ੳ) 'ਲਿਵ' ਦਾ ਕੀ ਅਰਥ ਹੈ ?

(ਅ) ਸ੍ਰੀ ਅਨੰਦੁ ਸਾਹਿਬ ਤੋਂ 'ਲਿਵ' ਬਾਰੇ ਕੀ ਜਾਣਕਾਰੀ ਹੁੰਦੀ ਹੈ ?

**ਉੱਤਰ :** (ੳ) 'ਲਿਵ' ਦਾ ਅਰਥ ਹੈ : ਸੁਰਤੀ ਦਾ ਅੰਤਰਮੁਖੀ ਪ੍ਰਵਾਹ।

(ਅ) (i) ਮਾਤਾ ਦੇ ਗਰਭ ਵਿਚ ਜੀਵ ਪ੍ਰਭੂ ਵਿਚ ਲਿਵ-ਲੀਨ ਰਹਿੰਦਾ ਹੈ, ਜਿਸ ਸਦਕਾ ਗਰਭ-ਅਗਨਿ ਇਸ ਨੂੰ ਪੋਂਹਦੀ ਨਹੀਂ। ਜਨਮ ਲੈਂਦਿਆਂ ਮਾਇਆ ਦੇ ਪ੍ਰਭਾਵ ਅਧੀਨ ਜੀਵ ਦੀ ਲਿਵ ਟੁੱਟ ਜਾਂਦੀ ਹੈ ਅਤੇ ਮਾਇਆ ਦੀ ਤ੍ਰਿਸ਼ਨਾ ਚੰਬੜ ਜਾਂਦੀ ਹੈ :

ਜਾ ਤਿਸੁ ਭਾਨਾ ਤਾ ਜੰਮਿਆ
ਪਰਵਾਰਿ ਭਲਾ ਭਾਇਆ ॥
ਲਿਵ ਛੁੜਕੀ ਲਗੀ ਤ੍ਰਿਸਨਾ
ਮਾਇਆ ਅਮਰੁ ਵਰਤਾਇਆ ॥੨੯॥

(ii) ਸਚੀ ਲਿਵ ਤੋਂ ਬਗ਼ੈਰ ਅਮੋਲਕ ਮਨੁੱਖਾ ਦੇਹ ਵੀ ਨਿਕੰਮੀ ਹੈ :

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥੬॥

(iii) ਹਰੀ ਦੀ ਲਿਵ ਲੱਗਣ ਨਾਲ ਜੀਵਨ ਵਿਚ ਸਾਵਧਾਨੀ ਬਣੀ ਰਹਿੰਦੀ ਹੈ ਤੇ ਇੰਜ ਹੀ ਤੱਤ ਵਸਤੂ ਦੀ ਪ੍ਰਾਪਤੀ ਸੰਭਵ ਹੁੰਦੀ ਹੈ :

ਕਹੈ ਨਾਨਕੁ ਸੋ ਤਤੁ ਪਾਏ,
ਜਿਸ ਨੋ ਅਨਦਿਨੁ ਹਰਿ ਲਿਵ ਲਾਗੈ,
ਜਾਗਤ ਰੈਣਿ ਵਿਹਾਣੀ ॥੨੭॥

(iv) ਲਿਵ ਦੀ ਬਰਕਤਿ ਨਾਲ ਕਦੀ ਕੋਈ ਸੰਤਾਪ ਪੋਹ ਨਹੀਂ ਸਕਦਾ :

ਓਸ ਨੋ ਕਿਹੁ ਪੋਹਿ ਨ ਸਕੀ,
ਜਿਸ ਨਉ ਆਪਣੀ ਲਿਵ ਲਾਵਏ ॥੨੮॥

(v) ਗੁਰੂ ਦੀ ਕਿਰਪਾ ਦੁਆਰਾ ਹੀ ਸਚੀ ਲਿਵ ਲੱਗਦੀ ਹੈ। ਜੇ ਸਚੀ ਲਿਵ ਲੱਗ ਜਾਏ ਤਾਂ ਮੋਹਣੀ-ਮਾਇਆ ਵਿਚ ਵਿਚਰਦਿਆਂ ਹੀ ਇਸ ਤੋਂ ਨਿਰਲੇਪ ਰਹਿ ਕੇ ਪ੍ਰਭੂ-ਪ੍ਰਾਪਤੀ ਹੋ ਜਾਂਦੀ ਹੈ :

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥੨੯॥

## ਸ੍ਰੀ ਰਹਰਾਸਿ

***ਪ੍ਰਸ਼ਨ ੧.*** 'ਸ੍ਰੀ ਰਹਰਾਸਿ' ਦੀ ਬਣਤਰ ਬਾਰੇ ਦਸੋ।

***ਉੱਤਰ :*** 'ਸ੍ਰੀ ਰਹਰਾਸਿ' ਦੀ ਪ੍ਰਚਲਤ ਬਣਤਰ ਇਸ ਪ੍ਰਕਾਰ ਹੈ :

(ੳ) ਸੋ ਦਰੁ ੫ ਸ਼ਬਦ—(੧) ਸੋ ਦਰੁ ਤੇਰਾ ਕੇਹਾ.....॥ (੨) ਸੁਣਿ ਵਡਾ ਆਖੈ.....॥ (੩) ਆਖਾ ਜੀਵਾ ਵਿਸਰੈ.....॥ (੪) ਹਰਿ ਕੇ ਜਨ ਸਤਿਗੁਰ.....॥ (੫) ਕਾਹੇ ਰੇ ਮਨ.....॥

(ਅ) ਸੋ ਪੁਰਖੁ ੪ ਸ਼ਬਦ—(੧) ਸੋ ਪੁਰਖੁ ਨਿਰੰਜਨੁ.....॥ (੨) ਤੂੰ ਕਰਤਾ ਸਚਿਆਰੁ.....॥ (੩) ਤਿਤੁ ਸਰਵਰੜੈ.....॥ (੪) ਭਈ ਪਰਾਪਤਿ.....॥

(ੲ) ਬੇਨਤੀ ਚੌਪਈ—ਸਵਯੇ ਅਤੇ ਦੋਹਰੇ ਸਮੇਤ।

(ਸ) ਸ੍ਰੀ ਅਨੰਦੁ ਸਾਹਿਬ (ਪਹਿਲੀਆਂ ਪੰਜ ਪਉੜੀਆਂ ਅਤੇ ਅੰਤਲੀ ਪਉੜੀ)।

(ਹ) ਫੁਟਕਲ ਸ਼ਬਦ (ਗਿਣਤੀ ਬਾਰੇ ਵਖੇਵਾਂ ਹੈ)।

***ਨੋਟ :*** 'ਸੋ ਦਰੁ' ਗਾਉਣ ਲੱਗਿਆਂ ਗੁਰ-ਅਸਥਾਨਾਂ 'ਤੇ ਪਹਿਲਾਂ "ਹਰਿ ਜੁਗੁ ਜੁਗੁ ਭਗਤ ਉਪਾਇਆ" ਵਾਲਾ ਛੰਤ (ਚਾਰ ਤੁਕਾਂ) ਪੜ੍ਹ ਕੇ ਫਿਰ "ਦੁਖੁ ਦਾਰੂ ਸੁਖੁ ਰੋਗੁ ਭਇਆ....." ਵਾਲਾ ਸਲੋਕ ਪੜ੍ਹਿਆ ਜਾਂਦਾ ਹੈ।

**ਪ੍ਰਸ਼ਨ ੨.** 'ਸ੍ਰੀ ਰਹਰਾਸਿ' ਦਾ ਖ਼ਾਲਸਾ ਰਹਿਤ ਨਾਲ ਕੀ ਸੰਬੰਧ ਹੈ ?

**ਉੱਤਰ :** 'ਸ੍ਰੀ ਰਹਰਾਸਿ' ਗੁਰਸਿੱਖਾਂ ਦੇ ਨਿਤਨੇਮ ਦੀ ਬਾਣੀ ਹੈ, ਜਿਸ ਦਾ ਪਾਠ ਹਰ ਰੋਜ਼ ਸ਼ਾਮ ਨੂੰ ਕੀਤੇ ਜਾਣ ਦਾ ਹੁਕਮ ਹੈ।

**ਪ੍ਰਸ਼ਨ ੩.** 'ਸੋ ਦਰੁ' ਕੇਹਾ ਹੈ ਅਤੇ ਕਿਥੇ ਹੈ ?

**ਉੱਤਰ :** 'ਸੋ ਦਰੁ' ਦਾ ਅਰਥ ਹੈ: 'ਉਹ ਦਰਬਾਰ'। ਪਾਰਬ੍ਰਹਮ ਆਪ ਅਦਭੁਤ ਅਤੇ ਅਸਚਰਜ ਹੈ, ਉਸ ਦਾ ਦਰਬਾਰ ਵੀ ਅਦਭੁਤ ਅਤੇ ਅਸਚਰਜ ਹੈ। ਅਸਚਰਜ ਸਦਾ ਅਕੱਥ ਹੋਇਆ ਕਰਦਾ ਹੈ। ਪਾਰਬ੍ਰਹਮ ਵਾਂਗ ਉਸ ਦਾ 'ਸੋ ਦਰੁ' ਵੀ ਸਰਬ-ਕਾਲੀ ਅਤੇ ਸਰਬ-ਦੇਸੀ ਹੈ, ਪਰ ਦਿਸੇ ਤਾਂ ਜੇ ਕਿਸੇ ਦੀ ਦਿਬ-ਦ੍ਰਿਸ਼ਟੀ ਖੁਲ੍ਹੀ ਹੋਵੇ।

ਪਾਰਬ੍ਰਹਮ ਨਾਲ ਅੰਤਰ-ਆਤਮੇ ਇਕ-ਸੁਰ ਹੋਣ-'ਤੇ 'ਸੋ ਦਰੁ' ਗੁਪਤੋਂ ਪਰਗਟ ਹੋ ਆਉਂਦਾ ਹੈ। 'ਸੋ ਦਰੁ' ਪਰਗਟ ਹੋਣ ਦਾ ਪ੍ਰਮੁੱਖ ਪ੍ਰਮਾਣ ਇਹ ਹੈ ਕਿ ਸਾਰੀ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ ਪ੍ਰਕਿਰਤੀ (ਕੁਦਰਤਿ) ਕਰਣਹਾਰ ਕਰਤਾਰ ਨੂੰ ਗਾ ਰਹੀ ਪ੍ਰਤੀਤ ਹੁੰਦੀ ਹੈ।

**ਪ੍ਰਸ਼ਨ ੪.** 'ਸ੍ਰੀ ਰਹਰਾਸਿ' ਅਨੁਸਾਰ ਮਨੁੱਖਾ ਜਨਮ ਧਾਰਨ ਦਾ ਕੀ ਪ੍ਰਯੋਜਨ ਹੈ ? ਪ੍ਰਯੋਜਨ-ਸਿਧੀ ਕਿਵੇਂ ਹੋਵੇ ?

**ਉੱਤਰ :** (ੳ) **ਪ੍ਰਯੋਜਨ :**

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥੧॥੪॥

(ਅ) **ਪ੍ਰਯੋਜਨ-ਸਿਧੀ :**

ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥੧॥੪॥

**ਪ੍ਰਸ਼ਨ ੫.** ਸ੍ਰੀ ਰਹਰਾਸਿ ਸਾਹਿਬ ਵਿਚੋਂ ਦੁਖਾਂ-ਰੋਗਾਂ ਦੀ ਨਵਿਰਤੀ ਅਥਵਾ ਸੁਖਾਂ ਦੀ ਪ੍ਰਾਪਤੀ ਵਾਲੀਆਂ ਪੰਗਤੀਆਂ ਲਿਖੋ।

**ਉੱਤਰ :** **ਦੁਖਾਂ-ਰੋਗਾਂ ਦੀ ਨਵਿਰਤੀ**

(ੳ) ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥੩॥

(ਅ) ਹਰਿ ਧਿਆਵਹੁ ਸੰਤਹੁ ਜੀ
ਸਭਿ ਦੂਖ ਵਿਸਾਰਣਹਾਰਾ ॥੧॥੧॥

(ੲ) ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ,
ਤਿਨ ਕਾ ਭਉ ਸਭੁ ਗਵਾਸੀ ॥੩॥੧॥

(ਸ) ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ,
ਤਿਨ ਤੂਟੀ ਜਮ ਕੀ ਫਾਸੀ ॥੩॥੧॥

**ਸੁਖਾਂ ਦੀ ਪ੍ਰਾਪਤੀ :**

(ੳ) ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ,
ਸੇ ਜਨ ਜੁਗ ਮਹਿ ਸੁਖਵਾਸੀ ॥੩॥੧॥

(ਅ) ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥੩॥੨॥

***ਪ੍ਰਸ਼ਨ ੬.*** ਹੇਠ ਲਿਖੀਆਂ ਪੁੱਛਾਂ ਦੇ ਉੱਤਰ ਸ੍ਰੀ ਰਹਰਾਸਿ ਸਾਹਿਬ ਦੇ ਆਧਾਰ 'ਤੇ ਦਿਉ :

(ੳ) ਵਡੇ ਸਾਹਿਬ ਦੀਆਂ ਪ੍ਰਕਿਰਤਕ ਦਾਤਾਂ ਵਿਚੋਂ ਕਿਸੇ ਵੱਡੀ ਦਾਤਿ ਦਾ ਵਰਣਨ ਕਰੋ।

(ਅ) ਸਾਰੇ ਜੀਵ-ਜੰਤੂਆਂ ਨੂੰ ਸਵਾਰਨ ਵਾਲੀ ਕਿਹੜੀ ਪਰਮ-ਸ਼ਕਤੀ ਹੈ ?

(ੲ) ਜੀਵਨ ਕੀ ਹੈ ? ਮੌਤ ਕੀ ਹੈ ?

(ਸ) ਖਸਮ ਪ੍ਰਭੂ ਅਤੇ ਉਸ ਦੇ ਨਾਮ ਨੂੰ ਵਿਸਾਰ ਦੇਣ ਵਾਲਿਆਂ ਲਈ ਕਿਹੜੀ ਫਿਟਕਾਰ ਹੈ ?

(ਹ) ਵੱਡੇ ਭਾਗਾਂ ਦੀ ਕੀ ਨਿਸ਼ਾਨੀ ਹੈ ?

(ਕ) ਜਿਨ੍ਹਾਂ ਨੂੰ ਨਾਮ-ਰਸ ਪ੍ਰਾਪਤ ਨਹੀਂ ਹੋਇਆ, ਉਹਨਾਂ ਦਾ ਕੀ ਬਣੂ ?

(ਖ) ਹਰਿ-ਰਸ ਕਿਥੋਂ ਪ੍ਰਾਪਤ ਹੁੰਦਾ ਹੈ ?

(ਗ) ਸੰਸਾਰ-ਸਾਗਰ ਤੋਂ ਤਰਿਆ ਕਿਸ ਨੂੰ ਜਾਣੀਏ ?

(ਘ) ਗੁਣ ਪਰਗਾਸਦੇ ਕਿਵੇਂ ਹਨ ਅਤੇ ਗਲਦੇ ਕਿਵੇਂ ਹਨ ?

***ਉੱਤਰ :*** (ੳ) ਜੇਵਡੁ ਆਪਿ ਤੇਵਡ ਤੇਰੀ ਦਾਤਿ ॥
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥੪॥੩॥

(ਅ) ਨਾਨਕ ਸਚੁ ਸਵਾਰਣਹਾਰਾ ॥੪॥੨॥

(ੲ) ਆਖਾ ਜੀਵਾ ਵਿਸਰੈ ਮਰਿ ਜਾਉ ॥੧॥੩॥

(ਸ) ਖਸਮੁ ਵਿਸਾਰਹਿ ਤੇ ਕਮਜਾਤਿ ॥
ਨਾਨਕ ਨਾਵੈ ਬਾਝੁ ਸਨਾਤਿ ॥੪॥੩॥

(ਹ) ਹਰਿ ਜਨ ਕੇ ਵਡ ਭਾਗ ਵਡੇਰੇ,
ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥੨॥੪॥

(ਕ) ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ,
ਤੇ ਭਾਗਹੀਣ ਜਮ ਪਾਸਿ ॥੩॥੪॥

(ਖ) ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ,
ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥

(ਗ) ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ਰਹਾਉ॥੫॥

(ਘ) ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ,
ਮਿਲਿ ਸੰਗਤਿ ਗੁਣ ਪਰਗਾਸਿ ॥੨॥੪॥
ਮਨ ਏਕੁ ਨ ਚੇਤਸਿ ਮੂੜ ਮਨਾ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥੩॥

***ਪ੍ਰਸ਼ਨ ੭.*** ਔਖੇ ਪਦਾਂ ਦੇ ਅਰਥ ਲਿਖੋ।

***ਉੱਤਰ :*** ਮਛੁ—ਮਾਤ ਲੋਕ। ਨਾਈ—ਵਡਿਆਈ। ਗਹੀਰਾ—ਡੂੰਘਾ ਸਮੁੰਦਰ। ਚੀਰਾ—ਵਿਸਥਾਰ। ਕਮਜਾਤਿ—ਨੀਵੀਂ ਜਾਤੀ ਵਾਲਾ। ਵਿਡਾਣਾ—ਅਸਚਰਜ। ਕਿਰਮ—ਕੀੜੇ। ਰਹਰਾਸਿ—ਰਹੁ-ਰੀਤ। ਕਰ ਤਲ—ਹੱਥਾਂ ਦੀ ਤਲੀ। ਨਿਰੰਤਰਿ—ਇਕ ਰਸ। ਭੁਗਤਾ—ਭੋਗਣ ਵਾਲਾ। ਕਾਸਟਿ—ਕਾਠ, ਲੱਕੜ। ਸਨਾਤਿ—ਸਾਂਸੀ, ਨੀਵੀਂ ਜਾਤਿ। ਜਨਨਿ—ਜਨਨੀ, ਮਾਤਾ। ਸੁਤ—ਪੁੱਤਰ। ਬਨਿਤਾ—ਇਸਤ੍ਰੀ, ਵਹੁਟੀ। ਧਰਿਆ—ਆਸਰਾ। ਸੰਬਾਹੇ—ਅਪੜਾਂਦਾ ਹੈ। ਭੋਗੁ—ਭੰਡਾਰਾ।

***ਪ੍ਰਸ਼ਨ ੮.*** ਸ੍ਰੀ ਰਹਰਾਸਿ ਵਿਚ ਇਕ ਵਿਲੱਖਣ ਸਰੋਵਰ ਦਾ ਵਰਣਨ ਹੈ। ਉਹ ਕਿਹੜਾ ਸਰੋਵਰ ਹੈ ਅਤੇ ਉਸ ਦੇ ਕੀ ਲੱਛਣ ਹਨ ?

**ਉੱਤਰ :** **ਸਰੋਵਰ—ਸੰਸਾਰ-ਸਾਗਰ :**

ਸੰਸਾਰ ਸਾਗਰ ਮਾਨੋ ਇਕ ਸਰੋਵਰ ਹੈ, ਜਿਥੇ ਮਨੁੱਖ ਦਾ ਵਾਸਾ ਹੋਇਆ ਹੈ :

ਤਿਤੁ ਸਰਵਰੜੈ ਭਈਲੇ ਨਿਵਾਸਾ.....॥੧॥੩॥

**ਸੰਸਾਰ-ਸਰੋਵਰ ਦੇ ਲੱਛਣ :**

(ੳ) ਸੰਸਾਰ-ਸਰੋਵਰ ਵਿਚ ਪਾਣੀ ਦੀ ਥਾਵੇਂ ਕਰਤਾ ਪੁਰਖ ਨੇ ਤ੍ਰਿਸ਼ਨਾ ਰੂਪੀ ਅੱਗ ਪਾਈ ਹੈ :

ਤਿਤੁ ਸਰਵਰੜੈ ਭਈਲੇ ਨਿਵਾਸਾ,
ਪਾਣੀ ਪਾਵਕੁ ਤਿਨਹਿ ਕੀਆ ॥੧॥੩॥

(ਅ) ਜਿਵੇਂ ਪਾਣੀ ਵਿਚ ਚਿੱਕੜ ਹੁੰਦਾ ਹੈ, ਸੰਸਾਰ-ਸਰੋਵਰ ਵਿਚ ਪਰਵਾਰ ਦਾ ਅਤੇ ਮਾਇਕੀ ਪਦਾਰਥਾਂ ਦਾ ਮੋਹ, ਮਾਨੋ, ਚਿੱਕੜ (ਦਲਦਲ) ਹੈ, ਜਿਸ ਵਿਚ ਫਸਿਆ ਮਨੁੱਖ ਹਿਲ-ਜੁਲ ਨਹੀਂ ਸਕਦਾ :

ਪੰਕਜੁ ਮੋਹ ਪਗੁ ਨਹੀ ਚਾਲੈ.....॥੧॥੩॥

(ੲ) ਸੰਸਾਰ-ਸਰੋਵਰ ਵਿਚ ਪਾਣੀ (ਤ੍ਰਿਸ਼ਨਾ-ਜਲ) ਅਥਾਹ ਹੈ, ਜਿਸ ਵਿਚ ਅਨੇਕ ਜੀਵ ਡੁੱਬਦੇ ਦੇਖੀਦੇ ਹਨ :

.....ਹਮ ਦੇਖਾ ਤਹ ਡੂਬੀਅਲੇ ॥੧॥੩॥

**ਪ੍ਰਸ਼ਨ ੯.** ਹੇਠ ਲਿਖੀਆਂ ਪੰਗਤੀਆਂ ਦੇ ਅਰਥ ਲਿਖੋ :

(ੳ) ਗੁਣੁ ਏਹੋ ਹੋਰੁ ਨਾਹੀ ਕੋਇ ॥
ਨਾ ਕੋ ਹੋਆ ਨਾ ਕੋ ਹੋਇ ॥੩॥੩॥

(ਅ) ਕਾਹੇ ਰੇ ਮਨ ਚਿਤਵਹਿ ਉਦਮੁ
ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥੫॥

(ੲ) ਊਡੇ ਊਡਿ ਆਵੈ ਸੈ ਕੋਸਾ
ਤਿਸੁ ਪਾਛੈ ਬਚਰੇ ਛਰਿਆ ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
ਮਨ ਮਹਿ ਸਿਮਰਨੁ ਕਰਿਆ ॥੩॥੫॥

**ਉੱਤਰ :** (ੳ) (ਉਸ ਵੱਡੇ ਸਾਹਿਬ ਦੀ) ਖ਼ੂਬੀ ਇਹ ਹੈ ਕਿ (ਉਸ ਵਰਗਾ) ਹੋਰ ਕੋਈ ਨਹੀਂ। ਨਾ ਕੋਈ (ਅੱਜ ਤਕ) ਹੋਇਆ ਹੈ, ਨਾ (ਅੱਗੋਂ) ਹੋਵੇਗਾ।

(ਅ) ਹੇ ਮਨ, ਜਦੋਂ ਰਾਜ਼ਕ ਰਹੀਮ ਪ੍ਰਭੂ ਆਪ (ਰੋਜ਼ੀ ਅਪੜਾਉਣ ਦੇ) ਆਹਰ ਵਿਚ ਲੱਗਾ ਹੋਇਆ ਹੈ ਤਾਂ ਤੂੰ ਕੇਵਲ ਰੋਜ਼ੀ ਕਮਾਉਣ ਦਾ ਉੱਦਮ ਹੀ ਕਿਉਂ ਚਿਤਵਦਾ ਰਹਿੰਦਾ ਹੈਂ। ਵਾਹਿਗੁਰੂ ਨੇ ਪਹਾੜਾਂ ਦੇ ਪੱਥਰਾਂ ਵਿਚ ਜੀਵ-ਜੰਤੂ ਪੈਦਾ ਕੀਤੇ ਹੋਏ ਹਨ ਤੇ ਉਹਨਾਂ ਦਾ ਰਿਜ਼ਕ ਪਹਿਲਾਂ ਹੀ ਉਥੇ ਪਹੁੰਚਾਇਆ ਹੋਇਆ ਹੈ।

(ੲ) ਕੂੰਜ ਸੈਂਕੜੇ ਕੋਹਾਂ ਦੀ ਉਡਾਨ ਕਰਦੀ ਹੈ। ਉਸ ਨੇ ਪਿੱਛੇ (ਆਲ੍ਹਣੇ ਵਿਚ) ਬੱਚੇ ਛੱਡੇ ਹੋਏ ਹੁੰਦੇ ਹਨ। ਭਲਾ ਉਹਨਾਂ ਬੱਚਿਆਂ ਨੂੰ (ਉਸ ਕੂੰਜ ਦੀ ਗ਼ੈਰ-ਹਾਜ਼ਰੀ ਵਿਚ) ਕੌਣ ਖਿਡਾਉਂਦਾ ਹੈ? ਕੌਣ ਚੋਗਾ ਚੁਗਾਉਂਦਾ ਹੈ? ਕੂੰਜ ਨੇ ਆਪਣੇ ਮਨ ਵਿਚ (ਬੱਚਿਆਂ ਦਾ) ਕੇਵਲ ਚਿੰਤਨ ਕੀਤਾ ਹੁੰਦਾ ਹੈ। (ਰੱਬੀ ਪ੍ਰਬੰਧ ਵਿਚ ਕੂੰਜ ਦੇ ਕੇਵਲ ਚਿੰਤਨ ਕਰਨ ਨਾਲ ਉਸ ਦੇ ਬੱਚਿਆਂ ਦੀ ਪ੍ਰਤਿਪਾਲਨਾ ਹੁੰਦੀ ਰਹਿੰਦੀ ਹੈ)।

**ਪ੍ਰਸ਼ਨ ੧੦.** ਸ੍ਰੀ ਰਹਰਾਸਿ ਸਾਹਿਬ ਦਾ ਫ਼ੁਰਮਾਨ ਹੈ: "ਜੇ ਸਭਿ ਮਿਲਿ ਕੈ ਆਖਣਿ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥" ਫਿਰ ਪ੍ਰਭੂ ਦੀ ਵਡਿਆਈ ਆਖਣ ਦਾ ਕੀ ਲਾਭ?

**ਉੱਤਰ :** ਵੱਡਾ ਸਾਹਿਬ ਆਪਣੀ ਵਡਿਆਈ ਕਰ ਕੇ ਵੱਡਾ ਹੈ, ਉਹ ਕਿਸੇ ਵੱਲੋਂ ਕੀਤੀ ਵਡਿਆਈ ਦਾ ਮੁਥਾਜ ਨਹੀਂ। ਕੋਈ ਉਸ ਦੀ ਵਡਿਆਈ ਕਰੇ ਜਾਂ ਨਾ ਕਰੇ, ਉਸ ਨੂੰ ਕੋਈ ਫ਼ਰਕ ਨਹੀਂ ਪੈਂਦਾ। ਹਾਂ, ਪ੍ਰਭੂ ਦੀ ਵਡਿਆਈ ਅਥਵਾ ਸਿਫ਼ਤਿ-ਸਾਲਾਹ ਕਰਨ ਵਾਲੇ ਜੀਵ ਨੂੰ ਇਹ ਲਾਭ ਜ਼ਰੂਰ ਹੁੰਦਾ ਹੈ ਕਿ ਉਸ ਵਿਚ ਵੱਡੇ ਸਾਹਿਬ ਦੇ ਗੁਣ ਪ੍ਰਵੇਸ਼ ਕਰ ਜਾਂਦੇ ਹਨ ਅਤੇ ਉਸ ਦੀ ਜੋਤਿ ਪ੍ਰਭੂ-ਜੋਤਿ ਵਿਚ ਮਿਲ ਜਾਂਦੀ ਹੈ, ਉਹ ਵੱਡੇ ਸਾਹਿਬ ਦਾ ਰੂਪ ਹੀ ਹੋ ਜਾਂਦਾ ਹੈ:

(i) ਕੀਮਤਿ ਪਾਇ ਨ ਕਹਿਆ ਜਾਇ॥
ਕਹਣੈ ਵਾਲੇ ਤੇਰੇ ਰਹੇ ਸਮਾਇ॥੧॥੨॥

(ii) ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ,
ਤੇ ਹਰਿ ਹਰਿ ਰੂਪਿ ਸਮਾਸੀ॥੩॥੧॥

***ਪ੍ਰਸ਼ਨ ੧੧.*** ਹੇਠ ਲਿਖੀਆਂ ਪੰਗਤੀਆਂ ਦਾ ਗੂੜ੍ਹ ਭਾਵ ਸਪੱਸ਼ਟ ਕਰੋ:
ਆਖਾਂ ਜੀਵਾ ਵਿਸਰੈ ਮਰਿ ਜਾਉ॥
ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ ਖਾਇ ਚਲੀਅਹਿ ਦੂਖ॥੧॥੩॥

***ਉੱਤਰ:*** ਨਾਮ ਗੁਰੂ ਵੱਲੋਂ ਬਖ਼ਸ਼ਿਆ ਜੀਅ-ਦਾਨ ਹੈ। ਜਿਨ੍ਹਾਂ ਵਡਭਾਗੇ ਜੀਵਾਂ ਦਾ ਨਾਮ ਵਿਚ ਪਰਚਾ ਪੈ ਜਾਏ, ਨਾਮ ਉਹਨਾਂ ਦਾ ਜੀਵਨ-ਆਸਰਾ ਬਣ ਜਾਂਦਾ ਹੈ, ਉਹ ਨਾਮ ਤੋਂ ਬਿਨਾਂ ਜੀ ਨਹੀਂ ਸਕਦੇ। ਉਹਨਾਂ ਨੂੰ ਹਰ ਵੇਲੇ ਨਾਮ ਦੀ ਭੁੱਖ ਲੱਗੀ ਰਹਿੰਦੀ ਹੈ। ਇਸ ਭੁੱਖ ਲੱਗਣ ਕਾਰਨ ਉਹ ਨਾਮ-ਭੋਜਨ ਭੁੰਚਦੇ ਰਹਿੰਦੇ ਹਨ, ਜਿਸ ਸਦਕਾ ਉਹਨਾਂ ਦੇ ਸਾਰੇ ਦੁਖ-ਰੋਗ ਖਾਧੇ ਜਾਂਦੇ ਹਨ, ਅਥਵਾ, ਨਾਸ਼ ਹੋ ਜਾਂਦੇ ਹਨ। ਪਰ ਜੇ ਕੋਈ ਨਾਮ ਦਾ ਪਾਰਾਵਾਰ ਪਾਉਣਾ ਚਾਹੇ ਤਾਂ ਉੱਕਾ ਹੀ ਸੰਭਵ ਨਹੀਂ। ਨਾਮ ਅਥਵਾ ਨਾਮ ਦੀ ਮਹੱਤਤਾ ਦਾ ਬਿਆਨ ਕਰ ਸਕਣਾ, ਮੂਲੋਂ ਹੀ ਅਸੰਭਵ ਹੈ।

# ਪ੍ਰਸ਼ਨ-ਪੱਤਰ

## ਸ੍ਰੀ ਅਨੰਦੁ ਸਾਹਿਬ ਅਤੇ ਸੋ ਦਰੁ ਰਹਰਾਸਿ ਸਾਹਿਬ

ਕੁਲ ਨੰਬਰ : ੭੫ (ਲਿਖਤੀ ਪਰਚਾ)

ਕੁਲ ਸਮਾਂ : ਤਿੰਨ ਘੰਟੇ

ਗੁਰਬਾਣੀ ਰੂਪ ਰਤਨ-ਖਾਣੀ ਵਿਚੋਂ ਅਮੋਲਕ ਰਤਨ ਪ੍ਰਾਪਤ ਕਰਨ ਆਏ ਗੁਰਸਿਖ ਵਣਜਾਰਿਓ! ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥ ਜੀ ਆਇਆਂ ਨੂੰ! ਆਓ, ਰਤਨ-ਖੋਜ ਵਿਚ ਲੱਗੀਏ!!

## ਸ੍ਰੀ ਅਨੰਦੁ ਸਾਹਿਬ

***ਨੋਟ :*** ਉਹਨਾਂ ਪ੍ਰਸ਼ਨਾਂ ਜਾਂ ਪ੍ਰਸ਼ਨਾਂ ਦੇ ਭਾਗਾਂ, ਜਿਨ੍ਹਾਂ ਵਿਚ ਕੁਝ ਆਪਣੇ ਵੱਲੋਂ ਲਿਖਣ ਲਈ ਕਿਹਾ ਗਿਆ ਹੈ, ਨੂੰ ਛੱਡ ਕੇ ਬਾਕੀ ਸਾਰੇ ਪ੍ਰਸ਼ਨਾਂ ਦੇ ਉੱਤਰ ਸੰਬੰਧਤ ਬਾਣੀ ਦੀਆਂ ਪੰਗਤੀਆਂ ਰਾਹੀਂ ਹੀ ਦੇਣੇ ਹਨ। ਗੁਟਕੇ ਦੀ ਸਹਾਇਤਾ ਲਈ ਜਾ ਸਕਦੀ ਹੈ।

੧. ਸ੍ਰੀ ਅਨੰਦੁ ਸਾਹਿਬ ਬਾਰੇ ਆਪਣੇ ਵੱਲੋਂ ਦੱਸੋ :
   (ੳ) ਇਹ ਪਾਵਨ ਬਾਣੀ ਕਿਹੜੇ ਸਤਿਗੁਰੂ ਜੀ ਦੀ ਰਚਨਾ ਹੈ?
   (ਅ) ਕਿਸ ਰਾਗ ਵਿਚ ਹੈ?
   (ੲ) ਇਸ ਦੀਆਂ ਕੁਲ ਕਿਤਨੀਆਂ ਪਉੜੀਆਂ ਹਨ?
   (ਸ) ਇਸ ਪਾਵਨ ਬਾਣੀ ਦਾ ਖ਼ਾਲਸਾ ਰਹਿਤ ਨਾਲ ਕੀ ਸੰਬੰਧ ਹੈ? ੪

੨. 'ਅਨੰਦੁ' ਦਾ ਲੱਛਣ ਕੀ ਹੈ? ਕਿਥੋਂ ਮਿਲਦਾ ਹੈ? ਕਿਵੇਂ ਮਿਲਦਾ ਹੈ? ੩

੩. 'ਅਕਥ ਕਹਾਣੀ' ਦਾ ਕੀ ਭਾਵ ਹੈ? 'ਅਕਥ ਕਹਾਣੀ' ਕਿਵੇਂ ਕਰੀਏ? ੨

੪. ਮਾਇਆ ਦਾ ਲੱਛਣ ਕੀ ਹੈ? ਮਾਇਆ ਨੂੰ ਕਾਹਦੇ ਨਾਲ ਤੁਲਨਾ (ਬਰਾਬਰੀ) ਦਿੱਤੀ ਹੋਈ ਹੈ? ਮਾਇਆ ਕਿਸ ਦੀ ਰਚਨਾ ਹੈ? ਮਾਇਆ

ਦੇ ਛਲ-ਛਿਦਰ (ਭਰਮ-ਜਾਲ) ਤੋਂ ਛੁਟਕਾਰੇ ਦਾ ਕੀ ਸਾਧਨ ਦੱਸਿਆ ਹੋਇਆ ਹੈ ? ੫

੫. ਮਨੁੱਖੀ ਸਰੀਰ ਦੀ ਬੜੀ ਮਹੱਤਤਾ ਹੈ। ਸ੍ਰੀ ਅਨੰਦੁ ਸਾਹਿਬ ਦੇ ਪਾਠ ਤੋਂ ਪਤਾ ਲੱਗਦਾ ਹੈ ਕਿ ਇਕ ਅਜਿਹੀ ਅਮੁੱਲੀ ਵਸਤੂ ਹੈ, ਜਿਸ ਤੋਂ ਬਗ਼ੈਰ ਇਹ ਸਰੀਰ ਤੁੱਛ ਹੈ। ਉਹ ਕਿਹੜੀ ਵਸਤੂ ਹੈ ? ਉਸ ਵਸਤੂ ਦੀ ਮਹੱਤਤਾ ਦਰਸਾਉਣ ਵਾਲੀਆਂ ਸ੍ਰੀ ਅਨੰਦੁ ਸਾਹਿਬ ਵਿਚੋਂ ਦੋ ਪੰਗਤੀਆਂ ਲਿਖੋ। ਉਹ ਵਸਤੂ ਕਿਥੋਂ ਮਿਲਦੀ ਹੈ ? ੫

੬. ਸ੍ਰੀ ਅਨੰਦੁ ਸਾਹਿਬ ਅਤੇ ਸ੍ਰੀ ਸੋ ਦਰੁ ਰਹਰਾਸਿ ਸਾਹਿਬ ਵਿਚੋਂ ਦੁਖਾਂ-ਰੋਗਾਂ ਦੀ ਨਵਿਰਤੀ ਅਤੇ ਸੁਖਾਂ ਦੀ ਪ੍ਰਾਪਤੀ ਦੀਆਂ ਦਸ ਪੰਗਤੀਆਂ ਲਿਖੋ। ੫

੭. ਸ੍ਰੀ ਅਨੰਦੁ ਸਾਹਿਬ ਦੇ ਆਧਾਰ 'ਤੇ ਹੇਠ ਲਿਖੀਆਂ ਪੁੱਛਾਂ ਦੇ ਉੱਤਰ ਗੁਰਬਾਣੀ ਦੀਆਂ ਪੰਗਤੀਆਂ ਰਾਹੀਂ ਲਿਖੋ :

(ੳ) ਅੰਮ੍ਰਿਤ ਕਿਥੋਂ ਪ੍ਰਾਪਤ ਹੁੰਦਾ ਹੈ ? ਅੰਮ੍ਰਿਤ-ਪ੍ਰਾਪਤੀ ਦੀ ਨਿਸ਼ਾਨੀ ਕੀ ਹੈ ?

(ਅ) ਮਨੁੱਖਾ ਜਨਮ (ਦੀ ਬਾਜ਼ੀ) ਜਿੱਤਣ ਵਾਲੇ ਕੌਣ ਹਨ ਅਤੇ ਹਾਰਨ ਵਾਲੇ ਕੌਣ ਹਨ ?

(ੲ) ਮਨੁੱਖ ਨੂੰ ਕਿਹੜਾ ਵੱਡਾ ਰੋਗ ਚੰਬੜਿਆ ਹੋਇਆ ਹੈ ? ਉਹ ਰੋਗ ਮਿਟੇ ਕਿਵੇਂ ?

(ਸ) ਮਨੁੱਖ ਬੰਧਨ-ਮੁਕਤ ਕਿਵੇਂ ਹੋਵੇ ?

(ਹ) ਤੱਤ ਕੀ ਹੈ ? ਤੱਤ ਕਿਥੋਂ ਅਤੇ ਕਿਵੇਂ ਮਿਲੇ ?

(ਕ) ਅੰਨ੍ਹਾ ਮਨੁੱਖ ਸੁਜਾਖਾ ਹੋ ਗਿਆ, ਕਿਵੇਂ ?

(ਖ) ਆਪਾ-ਭਾਵ ਕਿਵੇਂ ਮਿਟੇ ?

(ਗ) ਬਿਖਮ-ਮਾਰਗ, ਜਿਸ ਉੱਤੇ ਭਗਤ-ਜਨ ਚੱਲਦੇ ਹਨ, ਉਸ ਦੇ ਕੀ ਲੱਛਣ ਹਨ ?

(ਘ) ਇਕ 'ਰਤਨ' ਹੈ, ਜਿਸ ਨਾਲ ਹੀਰੇ ਦੀ ਜੜਤ ਹੈ; ਉਹ ਕਿਹੜਾ ਹੈ ?

(ਙ) ਮਨੁੱਖ ਵਿਚ ਰੱਬੀ-ਸੁਗੰਧੀ ਕਿਵੇਂ ਪ੍ਰਵੇਸ਼ ਹੋਵੇ ?

(ਚ) ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਕੌਣ ਹੋਵੇਗਾ ? ੧੫

੮. ਹੇਠ ਲਿਖੀਆਂ ਪੁੱਛਾਂ ਦਾ ਉੱਤਰ ਆਪਣੇ ਵੱਲੋਂ ਲਿਖੋ :

(ੳ) 'ਸਿਵ' ਕੀ ਹੈ, 'ਸਕਤਿ' ਕੀ ਹੈ ?

(ਅ) 'ਸਹਸਾ' ਕੀ ਹੈ, 'ਸਹਜੁ' ਕੀ ਹੈ ?

(ੲ) 'ਲਿਵ' ਕੀ ਹੈ, 'ਤ੍ਰਿਸ਼ਨਾ' ਕੀ ਹੈ ?

(ਸ) 'ਪੁੰਨ' ਕੀ ਹੈ, 'ਪਾਪ' ਕੀ ਹੈ ?

(ਹ) 'ਨਉ ਦੁਆਰੇ' ਕਿਹੜੇ ਹਨ, 'ਦਸਮ ਦੁਆਰ' ਕਿਥੇ ਹੈ ? 'ਦਸਮ ਦੁਆਰ' ਦੀ ਕੀ ਵਿਸ਼ੇਸ਼ਤਾ ਹੈ ? ੫

## ਸੋ ਦਰੁ ਰਹਰਾਸਿ ਸਾਹਿਬ

੯. ਸੋ ਦਰੁ ਰਹਰਾਸਿ ਸਾਹਿਬ ਬਾਰੇ ਆਪਣੇ ਵੱਲੋਂ ਦੱਸੋ :

(ੳ) ਇਹ ਬਾਣੀ ਕਿਹੜੇ ਕਿਹੜੇ ਸਤਿਗੁਰੂ ਜੀ ਦੀ ਰਚਨਾ ਹੈ ?

(ਅ) ਖ਼ਾਲਸਾ ਰਹਿਤ ਨਾਲ ਇਸ ਦਾ ਕੀ ਸੰਬੰਧ ਹੈ ? ੩

੧੦. 'ਸੋ ਪੁਰਖੁ' ਦਾ ਕੀ ਭਾਵ ਹੈ, ਆਪਣੇ ਵੱਲੋਂ ਲਿਖੋ। 'ਸੋ ਪੁਰਖੁ' ਦੇ ਦਸ ਲੱਛਣ ਸ੍ਰੀ ਰਹਰਾਸਿ ਸਾਹਿਬ ਦੀਆਂ ਪੰਗਤੀਆਂ ਦੁਆਰਾ ਦੱਸੋ। ੫

੧੧. ਮਨੁੱਖ ਦੇਹ ਕਿਹੜੇ ਮੰਤਵ (ਪ੍ਰਯੋਜਨ) ਲਈ ਮਿਲੀ ਹੈ ? ਇਹ ਮੰਤਵ ਪੂਰਾ ਕਿਵੇਂ ਹੋਵੇ ? ੨

੧੨. ਹੇਠ ਲਿਖੀਆਂ ਪੰਗਤੀਆਂ ਦੇ ਅਰਥ-ਭਾਵ ਅਤੇ ਉਹਨਾਂ ਸੰਬੰਧੀ ਪੁੱਛਾਂ ਦੇ ਉੱਤਰ ਆਪਣੇ ਵੱਲੋਂ ਲਿਖੋ :

(ੳ) ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥
'ਦੁਖੁ' ਦਾਰੂ ਕਿਵੇਂ ਹੈ ਅਤੇ 'ਸੁਖੁ' ਰੋਗ ਕਿਵੇਂ ?

(ਅ) ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ
ਅਕਲ ਕਲਾ ਭਰਪੂਰਿ ਰਹਿਆ॥
ਕੌਣ ਭਰਪੂਰਿ ਰਹਿਆ ਅਤੇ ਕਿਵੇਂ ?

(ੲ) ਤਿਤੁ ਸਰਵਰੜੈ ਭਈਲੇ ਨਿਵਾਸਾ
ਪਾਣੀ ਪਾਵਕੁ ਤਿਨਹਿ ਕੀਆ॥੧॥੩॥
ਕਿਹੜੇ ਸਰਵਰੜੈ ਭਈਲੇ ਨਿਵਾਸਾ ? ਕਿਸ ਨੇ ਪਾਣੀ ਪਾਵਕੁ ਕੀਆ ?

(ਸ) ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ ਖਾਇ ਚਲੀਅਹਿ ਦੂਖ॥੧॥੩॥
ਕੀ ਖਾਇਆਂ 'ਖਾਇ ਚਲੀਅਹਿ ਦੂਖ' ?

(ਹ) ਕਰਮਿ ਮਿਲੈ ਨਾਹੀ ਠਾਕਿ ਰਹਾਈਆ॥੩॥੨॥
ਕੀ ਕਰਮਿ ਮਿਲੈ ? ੧੦

੧੩. ਹੇਠ ਲਿਖੇ ਸ਼ਬਦਾਂ ਦੇ ਅਰਥ ਦੱਸੋ :
ਸੁਆਲ੍ਹਿਉ, ਚੀਰਾ, ਕਾਸਟ, ਪੰਕਜੁ, ਸਨਾਤਿ, ਰਹਰਾਸਿ, ਕਰ ਤਲ, ਬਨਿਤਾ, ਭੁਗਤਾ, ਪਾਵਕੁ। ੫

੧੪. ਸ੍ਰੀ ਸੋ ਦਰੁ ਰਹਰਾਸਿ ਸਾਹਿਬ ਦੇ ਆਧਾਰ 'ਤੇ ਹੇਠ ਲਿਖੀਆਂ ਪੁੱਛਾਂ ਦੇ ਉੱਤਰ ਬਾਣੀ ਦੀਆਂ ਪੰਗਤੀਆਂ ਰਾਹੀਂ ਲਿਖੋ :

(ੳ) ਵਡਿਓਂ ਵੱਡੇ ਭਾਗ ਕਿਸ ਦੇ ਹਨ ?

(ਅ) ਮਨੁੱਖ ਵਿਚ ਗੁਣ ਪਰਗਾਸਦੇ ਕਿਵੇਂ ਹਨ ਅਤੇ ਗੁਣ ਗਲਦੇ ਕਿਵੇਂ ਹਨ ?

(ੲ) ਵਾਹਿਗੁਰੂ ਦੇ ਸਰੂਪ ਵਿਚ ਲੀਨ ਕੌਣ ਹੋ ਸਕਣਗੇ ?

(ਸ) ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਕੌਣ ਹੈ ਅਤੇ ਨਾਸ਼ ਕਰਨ ਵਾਲਾ ਕੌਣ ?

(ਹ) 'ਧ੍ਰਿਗੁ ਧ੍ਰਿਗੁ' ਕਿਸ ਲਈ ਹੈ ਅਤੇ 'ਧੰਨੁ ਧੰਨੁ' ਕਿਸ ਲਈ ?

(ਕ) ਨਾਮ-ਰਤਨ ਲੱਭਾ ਕਿਸ ਨੇ, ਗਵਾਇਆ ਕਿਸ ਨੇ ? ੬

# ਮਾਡਲ ਟੈਸਟ ਪੇਪਰ

## ਅਰਦਾਸਿ

***ਪ੍ਰਸ਼ਨ ੧.*** 'ਅਰਦਾਸਿ' ਦਾ ਅਰਥ ਕੀ ਹੈ ਅਤੇ ਸਿੱਖੀ ਵਿਚ ਇਸ ਦਾ ਕੀ ਮਹੱਤਵ ਹੈ।

***ਉੱਤਰ :*** (ੳ) **ਅਰਥ :**

'ਅਰਦਾਸਿ' ਫ਼ਾਰਸੀ ਦੇ ਦੋ ਸ਼ਬਦਾਂ (ਅਰਜ਼+ਦਾਸਤ) ਦੇ ਸੁਮੇਲ ਦਾ ਸੰਖੇਪ ਤਦਭਵ-ਰੂਪ ਹੈ ਅਤੇ ਇਸ ਦਾ ਅਰਥ ਹੈ: 'ਆਪਣੀ ਬੇਨਤੀ ਪੇਸ਼ ਕਰਨਾ'। ਅਰਦਾਸਿ ਰਾਹੀਂ ਆਪਣੇ ਇਸ਼ਟ ਸਤਿਗੁਰੂ, ਧਰਮ-ਅਸਥਾਨਾਂ ਅਤੇ ਪੂਰਵਜ ਮਹਾਂ ਪੁਰਖਾਂ ਨੂੰ ਸਾਖੀ ਮੰਨ ਕੇ ਆਪਣੇ ਮਨ ਦੀ ਦਸ਼ਾ ਆਪਣੇ ਪਿਤਾ-ਪਰਮੇਸ਼ਰ ਅੱਗੇ ਪ੍ਰਗਟ ਕੀਤੀ ਜਾਂਦੀ ਹੈ।

(ਅ) **ਮਹੱਤਵ**

ਸਿੱਖੀ ਵਿਚ ਅਰਦਾਸਿ'ਜ਼ਾਤੀ (ਨਿੱਜੀ) ਵੀ ਹੈ ਤੇ ਜਮਾਤੀ (ਸਮੂਹਕ) ਵੀ। ਕੋਈ ਕਾਰਜ ਹੋਵੇ; ਨਿੱਜੀ ਜਾਂ ਸੰਗਤੀ, ਅਰਦਾਸਿ ਤੋਂ ਬਿਨਾਂ ਨਾ ਆਰੰਭ ਹੁੰਦਾ ਹੈ ਨਾ ਸਮਾਪਤ। ਸਿਖ ਆਪਣੀ ਮੰਗ ਦੀ ਪੂਰਤੀ ਲਈ ਅਰਦਾਸਿ ਕਰਦਾ ਹੈ। ਜਦੋਂ ਮੰਗ ਪੂਰੀ ਹੋ ਜਾਂਦੀ ਹੈ, ਫਿਰ ਸ਼ੁਕਰਾਨੇ ਦੀ ਅਰਦਾਸਿ ਕਰਦਾ ਹੈ। 'ਅਰਦਾਸਿ' ਹਰ ਹਾਲਤ ਵਿਚ ਸਿਖ ਦਾ ਆਪਣੇ ਕਰਤਾ ਪੁਰਖ ਨਾਲ ਸਿੱਧਾ ਸੰਬੰਧ ਸਥਾਪਤ ਕਰਦੀ ਹੈ।

'ਅਰਦਾਸਿ' ਬੇ-ਸ਼ਕ ਮਨ ਦਾ ਵਲਵਲਾ ਹੈ, ਜੋ ਕਿਸੇ ਲਫ਼ਜ਼ੀ

ਬੰਦਸ਼ ਤੋਂ ਆਜ਼ਾਦ ਹੁੰਦੀ ਹੈ, ਪਰ 'ਸਿੱਖੀ ਅਰਦਾਸਿ' ਦਾ ਪੌਣਾ ਹਿੱਸਾ ਅਜਿਹਾ ਹੈ, ਜੋ ਸਿਖ ਨੂੰ ਸਰਬੱਤ ਖ਼ਾਲਸੇ ਦੇ ਉਤਸ਼ਾਹ-ਦਾਇਕ ਕਾਰਨਾਮਿਆਂ ਨਾਲ ਜੋੜ ਕੇ ਸਰਬੱਤ ਖ਼ਾਲਸੇ ਦੀ ਚੜ੍ਹਦੀ ਕਲਾ ਲਈ ਕਾਮਨਾ ਕਰਨ ਦੀ ਪ੍ਰੇਰਨਾ ਦਿੰਦਾ ਹੈ ਅਤੇ ਉਸ ਦਾ ਆਪਣਾ ਨਿਸਚਿਤ ਸਰੂਪ ਹੈ। ਅੰਤ ਵਿਚ ਸਰਬੱਤ ਮਨੁੱਖਤਾ ਦੇ ਭਲੇ ਲਈ ਨਾਮ ਦੀ ਚੜ੍ਹਦੀ ਕਲਾ ਦੀ ਜਾਚਨਾ ਕਰ ਕੇ ਅਰਦਾਸਿ ਦੀ ਸਮਾਪਤੀ ਕਰ ਦਿੱਤੀ ਜਾਂਦੀ ਹੈ।

***ਪ੍ਰਸ਼ਨ ੨.*** 'ਸਿੱਖੀ ਅਰਦਾਸਿ' ਦੇ ਪ੍ਰਚਲਤ ਸਰੂਪ ਬਾਰੇ ਦੱਸੋ।

***ਉੱਤਰ :*** 'ਸਿੱਖੀ ਅਰਦਾਸਿ' ਦੇ ਪ੍ਰਚਲਤ ਸਰੂਪ ਦੇ ਹੇਠ ਲਿਖੇ ਤਿੰਨ ਮੂਲ ਭਾਗ ਹਨ :

(i) **ਆਰੰਭਕ ਭਾਗ**

'ਚੰਡੀ ਦੀ ਵਾਰ' ਦੇ ਆਰੰਭ ਵਿਚ ਆਏ ਮੰਗਲ, ਸਿਰਲੇਖ ਅਤੇ ਪਹਿਲੀ ਪਉੜੀ ['ੴ ਵਾਹਿਗੁਰੂ ਜੀ ਕੀ ਫ਼ਤਹਿ' ਤੋਂ ਲੈ ਕੇ 'ਸਭ ਥਾਈਂ ਹੋਇ ਸਹਾਇ' ਤਕ] ਰਾਹੀਂ ਅਕਾਲ ਪੁਰਖ ਅਤੇ ਪਹਿਲੀਆਂ ਨੌਂ ਪਾਤਿਸ਼ਾਹੀਆਂ ਦੀ ਅਰਾਧਣਾ ਅਤੇ ਉਹਨਾਂ ਤੋਂ ਸਹਾਇਤਾ ਦੀ ਜਾਚਨਾ।

(ii) **ਵਿਚਕਾਰਲਾ ਭਾਗ**

(ੳ) ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਦਸਾਂ ਪਾਤਿਸ਼ਾਹੀਆਂ ਦੇ ਪ੍ਰਤੱਖ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਰਾਧਣਾ ਅਤੇ ਉਹਨਾਂ ਤੋਂ ਸਹਾਇਤਾ ਦੀ ਜਾਚਨਾ।

(ਅ) ਪੰਜ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਨਾਮ ਜਪਣ ਵਾਲੇ, ਵੰਡ ਛਕਣ ਵਾਲੇ, ਦੇਗ ਚਲਾਉਣ ਵਾਲੇ, ਤੇਗ ਵਾਹੁਣ ਵਾਲੇ, ਵੇਖ ਕੇ ਅਣਡਿੱਠ ਕਰਨ ਵਾਲੇ ਅਤੇ ਧਰਮ ਖ਼ਾਤਰ ਕੁਰਬਾਨੀ ਕਰਨ ਵਾਲੇ ਨਾਮ-ਰਸੀਆਂ, ਸੂਰਬੀਰ ਸ਼ਹੀਦਾਂ ਮੁਰੀਦਾਂ

ਦਾ ਧਿਆਨ ਧਰ ਕੇ ਉਹਨਾਂ ਦੇ ਸਿੱਖੀ-ਸਿਦਕ ਨੂੰ ਨਮਸਕਾਰ।

(ੲ) ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਗੁਰਧਾਮਾਂ ਦਾ ਧਿਆਨ ਧਰ ਕੇ ਉਹਨਾਂ ਨੂੰ ਨਮਸਕਾਰ।

(ਸ) ਸਰਬੱਤ ਖ਼ਾਲਸੇ ਦੀ ਜਥੇਬੰਦਕ ਚੜ੍ਹਦੀ ਕਲਾ, ਰਛਿਆ ਅਤੇ ਜਿੱਤ ਲਈ ਕਾਮਨਾ।

(ਹ) ਚੌਂਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ ਰਹਿਣ ਅਤੇ ਧਰਮ ਦੇ ਜੈਕ਼ਾਰ ਦੀ ਕਾਮਨਾ।

(ਕ) ਖ਼ਾਸ ਸਮੇਂ ਜਾਂ ਅਸਥਾਨ ਨਾਲ ਸੰਬੰਧਤ ਨਿੱਜੀ ਜਾਂ ਸਾਂਝੀ ਕਾਮਨਾ।

(iii) **ਅੰਤਲਾ ਭਾਗ**

ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬੱਤ ਦਾ ਭਲਾ॥

# ਪ੍ਰੀਖਿਆ-ਪੱਤਰ

## ਅਰਦਾਸਿ

੧. 'ਅਰਦਾਸਿ' ਦਾ ਕੀ ਅਰਥ ਹੈ ? ਸਿਖ ਧਰਮ ਵਿਚ ਅਰਦਾਸਿ ਦੀ ਕੀ ਮਹੱਤਤਾ ਹੈ ? ੩

੨. 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ' ਦਾ ਕੀ ਰਹੱਸ ਹੈ ? ੨

੩. ਚੌਂਕੀਆਂ ਤੋਂ ਕੀ ਭਾਵ ਹੈ ? ਚੌਂਕੀਆਂ ਕੁਲ ਕਿਤਨੀਆਂ ਹਨ ?

੪. ਜੇ ਪ੍ਰਭੂ ਵੱਲੋਂ ਲਿਖੇ ਲੇਖ ਅਮਿੱਟ ਹਨ ਤਾਂ ਅਰਦਾਸਿ ਦਾ ਕੀ ਲਾਭ ?

੫. ਅਰਦਾਸਿ ਵਿਚ ਮਨੁੱਖ ਦੀ ਆਦਰਸ਼ਕ ਮੰਗ ਕੀ ਹੋਣੀ ਚਾਹੀਦੀ ਹੈ ?